# ਖਾਲਿਸਤਾਨ ਦੀ ਪੂਰਤੀ ਤੱਕ ਸੰਘਰਸ਼ ਜਾਰੀ ਰਹੇਗਾ



"ਜੁ ਲਰੈ ਦੀਨ ਕੇ ਹੇਤ -1" ਕਿਤਾਬ ਰਾਂਹੀ ਅਸੀਂ ਖਾਲਸਾ ਪੰਥ ਦੇ ਨਾਲ ਆਪਣੇ ਵਿਚਾਰਾਂ ਦੀ ਸਾਂਝ ਪਾਉਣ ਦਾ ਯਤਨ ਕਰ ਰਹੇ ਹਾਂ। ਅਸੀਂ ਕੋਈ ਵਿਦਵਾਨ ਜਾਂ ਪੇਸ਼ਾਵਰ ਲਿਖਾਰੀ ਨਹੀ। ਇਹ ਤਾਂ ਸਾਡੇ ਅੰਦਰਲੇ ਵਲਵਲੇ ਹਨ ਜੋ ਸਿੱਖ ਸੰਘਰਸ਼ ਦੌਰਾਨ ਸ਼ਹੀਦ ਹੋਏ ਸਿੰਘ-ਸਿੰਘਣੀਆਂ ਦੀ ਯਾਦ ਤਾਜ਼ਾ ਕਰਨ ਲਈ ਕਲਮ ਦੀ ਨੋਕ ਨਾ.ਲ ਕਾਗਜ਼ ਦੀ ਹਿੱਕ'ਤੇ ਉਤਾਰੇ ਹਨ। ਭਾਰਤੀ ਹਕੂਮਤ ਖਾਲਿਸਤਾਨ ਦੇ ਹਾਮੀਆਂ ਨੂੰ ਆਪਣੇ ਜਾਲ ਵਿੱਚ ਫਸਾਉਣ ਲਈ ਕਾਹਲੀ ਹੈ। ਪਰ ਅਸੀਂ ਇਹਨਾਂ ਚਾਲਾਂ ਨੂੰ ਪਛਾਣਦੇ ਹਾਂ। ਸਾਨੂੰ ਕਿਸੇ ਸਰਕਾਰੀ ਰਹਿਮ ਦੀ ਲੋੜ ਨਹੀਂ । ਖਾਲਿਸਤਾਨ ਦੇ ਸੰਘਰਸ਼ ਬਾਰੇ ਪ੍ਰਚਾਰੇ ਜਾ ਰਹੇ ਭਾਰਤੀ ਏਜੰਸੀਆਂ ਦੇ ਕੂੜ-ਪ੍ਰਚਾਰ ਨੂੰ ਠੱਲ ਪਾਉਣੀ ਬੜੀ ਜ਼ਰੂਰੀ ਹੈ। ਇਸ ਲਈ ਕਿਤਾਬਾਂ,ਰੇਡੀਓ,ਟੀ.ਵੀ. ਚੈਨਲਾਂ, ਇੰਟਰਨੈਟ ਤੇ ਹੋਰਨਾਂ ਸਾਧਨਾਂ ਦੀ ਵਰਤੋਂ ਕਰਨ ਦੀ ਲੋੜ ਹੈ। ਸਾਡੀ ਇੱਛਾ ਹੈ ਕਿ ਸਾਡੀ ਨੌਜਵਾਨ ਪੀੜ੍ਹੀ ਹਿੰਦੂ ਸਾਮਰਾਜ ਦੀਆਂ ਸਿੱਖੀ ਨੂੰ ਮਾਰਨ-ਮੇਟਣ ਦੀਆਂ ਚਾਲਾਂ ਨੂੰ ਸਮਝ ਲਵੇ ਤੇ ਉਨ੍ਹਾਂ ਸੂਰਮਿਆਂ ਤੋਂ ਪ੍ਰੇਰਨਾ ਲਵੇ ਜਿੰਨ੍ਹਾਂ ਨੇ ਆਪਣਾ ਆਪਾ ਧਰਮ ਤੋਂ ਕੁਰਬਾਨ ਕੀਤਾ। ਨੌਜਵਾਨ ਪੀੜ੍ਹੀ ਸੰਘਰਸ਼ ਦਾ ਝੰਡਾ ਆਪਣੇ ਹੱਥਾਂ ਵਿਚ ਲੈਣ ਲਈ ਦ੍ਰਿੜ ਤੇ ਪਰਪੱਕ ਹੋਵੇ ਤਾਂਕਿ ਪੰਥ ਆਪਣੇ ਮਿਥੇ ਹੋਏ ਨਿਸ਼ਾਨੇ ਨੂੰ ਪ੍ਰਾਪਤ ਕਰ ਸਕੇ। ਕਿਤਾਬ ਵਿਚ ਕਿਸੇ ਗਲਤੀ ਲਈ ਪਹਿਲਾਂ ਹੀ ਮਾਫੀ ਮੰਗਦੇ ਹੋਏ ਆਸ ਕਰਦੇ ਹਾਂ ਕਿ ਤੁਸੀਂ ਆਪਣੀ ਰਾਇ ਤੇ ਸੁਝਾਅ ਜ਼ਰੂਰ ਸਾਂਝੇ ਕਰੋਗੇ।

ਲਵਸ਼ਿੰਦਰ ਸਿੰਘ ਡੱਲੇਵਾਲ, ਜਨਰਲ ਸਕੱਤਰ,
ਯੂਨਾਈਟਿਡ ਖਾਲਸਾ ਦਲ(ਯੂ.ਕੇ)
44-790-433-429
lsdalewal@yahoo.com

*ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਤੋਂ ਇੱਕ ਇੰਚ ਵੀ ਘੱਟ ਅਗਰ ਕਿਸੇ ਨੇ ਕੇਂਦਰ ਨਾਲ ਸਮਝੌਤਾ ਕੀਤਾ ਤਾਂ ਉਸ ਨੂੰ ਗੱਡੀ ਚਾੜ੍ਹਨ ਵਿੱਚ ਸਿੰਘੋ ਢਿੱਲ ਨਾ ਕਰਿਉ ਪੁੰਨ ਬਹੁਤ ਲੱਗੇਗਾ।*

*—ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ*

## ਮੁੱਖ ਪੰਨਾ :
## ਤਸਵੀਰਾਂ ਦਾ ਵੇਰਵਾ

੧. ਵੀਹਵੀਂ ਸਦੀ ਮਹਾਨ ਸਿੱਖ—
ਅਮਰ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
੨. ਅਮਰ ਸ਼ਹੀਦ ਭਾਈ ਅਮਰੀਕ ਸਿੰਘ ਜੀ ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ
੩. ਅਮਰ ਸ਼ਹੀਦ ਜਨਰਲ ਸੁਬੇਗ ਸਿੰਘ

## ਪਿਛਲਾ ਪੰਨਾ :

੧. ਅਮਰ ਸ਼ਹੀਦ ਭਾਈ ਗੁਰਜੀਤ ਸਿੰਘ 'ਝੋਕ ਹਰੀਹਰ'
੨. ਅਮਰ ਸ਼ਹੀਦ ਭਾਈ ਗੁਰਦੀਪ ਸਿੰਘ ਦੀਪਾ 'ਹੇਰਾਂ'
੩. ਅਮਰ ਸ਼ਹੀਦ ਭਾਈ ਸੁਖਬੀਰ ਸਿੰਘ ਖ਼ਾਲਸਾ 'ਸੁੱਜੋਂ'
੪. ਅਮਰ ਸ਼ਹੀਦ ਜਨਰਲ ਲਾਭ ਸਿੰਘ 'ਪੰਜਵੜ੍ਹ'
੫. ਅਮਰ ਸ਼ਹੀਦ ਭਾਈ ਇਕਬਾਲ ਸਿੰਘ ਬੱਬਰ 'ਰਾਏਪੁਰ'
੬. ਅਮਰ ਸ਼ਹੀਦ ਭਾਈ ਸਤਪਾਲ ਸਿੰਘ ਢਿੱਲੋਂ 'ਡੱਲੇਵਾਲ'

# ਜੁ ਲਰੈ ਦੀਨ ਕੇ ਹੇਤ

## ਭਾਗ—੧

ਲੇਖਕ :
ਲਵਸ਼ਿੰਦਰ ਸਿੰਘ ਡੱਲੇਵਾਲ
(ਯੂਨਾਈਟਿਡ ਖ਼ਾਲਸਾ ਦਲ)
ਸਰਬਜੀਤ ਸਿੰਘ ਘੁਮਾਣ
(ਸਕੱਤਰ, ਦਲ ਖ਼ਾਲਸਾ)

ਪ੍ਰਕਾਸ਼ਕ :
ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਪੁਸਤਕ ਭੰਡਾਰ
ਨੇੜੇ ਗੁਰਦੁਆਰਾ ਚਰਨਕੰਵਲ ਸਾਹਿਬ, ਸਿੱਖ ਨੈਸ਼ਨਲ ਕਾਲਜ,
ਬੰਗਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ, (ਨਵਾਂਸ਼ਹਿਰ)

*ਜਾਣ-ਪਛਾਣ* 9
*ਇੱਕ ਨਜ਼ਰ* 12
*ਮੁਖਬੰਧ* 14
*ਦੋ ਸ਼ਬਦ* 18

ਇਹ ਸਿੱਖਾਂ ਦੀ ਹੀ ਗੱਲ ਹੈ —*ਸਰਬਜੀਤ ਸਿੰਘ ਘੁਮਾਣ* 20

ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ
—*ਲਵਸ਼ਿੰਦਰ ਸਿੰਘ ਡੱਲੇਵਾਲ* 29

ਜੂਨ 84 ਦੇ ਸ਼ਹੀਦ —*ਸਰਬਜੀਤ ਸਿੰਘ ਘੁਮਾਣ* 46

ਸ਼ਹੀਦ ਭਾਈ ਗੁਰਦੇਵ ਸਿੰਘ ਜੀ ਕਾਉਂਕੇ
ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ —*ਲਵਸ਼ਿੰਦਰ ਸਿੰਘ ਡੱਲੇਵਾਲ* 120

ਖਾਲਿਸਤਾਨ ਦੀ ਜੰਗੇ ਅਜ਼ਾਦੀ ਦੇ ਮਹਾਨ ਜਰਨੈਲ
ਸ਼ਹੀਦ ਭਾਈ ਗੁਰਜੀਤ ਸਿੰਘ ਜੀ —*ਲਵਸ਼ਿੰਦਰ ਸਿੰਘ ਡੱਲੇਵਾਲ* 126

ਜੂਨ '84 ਮੌਕੇ ਜਦੋਂ ਕਾਰ ਸੇਵਾ ਵਾਲਿਆਂ ਨੇ ਹਥਿਆਰ ਚੱਕੇ...
—*ਸਰਬਜੀਤ ਸਿੰਘ ਘੁਮਾਣ* 130

ਕੌਣ ਆਖਦਾ ਹੈ ਸੰਤ ਭਿੰਡਰਾਂਵਾਲੇ ਹਿੰਦੂਆਂ ਦੇ ਦੁਸ਼ਮਣ ਸਨ ?
—*ਸਰਬਜੀਤ ਸਿੰਘ ਘੁਮਾਣ* 140

ਸ਼ਹੀਦੀ ਯਾਦਗਾਰ ਭੁਲਾ ਦੇਣ ਦੀ ਜ਼ਿਦ ਅਤੇ ਯਾਦ ਰੱਖਣ ਦਾ ਹੱਠ
—*ਸਰਬਜੀਤ ਸਿੰਘ ਘੁਮਾਣ* 145

ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਸੁੱਜੋਂ
—*ਚਰਨਜੀਤ ਸਿੰਘ ਸੁੱਜੋਂ* 147

ਭਾਈ ਗੁਰਦੀਪ ਸਿੰਘ ਦੀਪਾ ਹੇਰਾਂ —*ਲਵਸ਼ਿੰਦਰ ਸਿੰਘ ਡੱਲੇਵਾਲ* 151

ਜੰਗੇ-ਆਜ਼ਾਦੀ ਦੇ ਸ਼ਹੀਦ—ਭਾਈ ਇਕਬਾਲ ਸਿੰਘ ਬੱਬਰ

*—ਸਰਬਜੀਤ ਸਿੰਘ ਘੁਮਾਣ* 156

ਦੁਆਬੇ ਵਿਚ ਖਾੜਕੂ ਸਿੰਘਾਂ ਦਾ ਕੇਂਦਰ—ਡੱਲੇਵਾਲ

*—ਚਰਨਜੀਤ ਸਿੰਘ ਸੁਜੋਂ* 177

ਬਾਪੂ ਸਵਰਨ ਸਿੰਘ ਛੱਜਲਵੱਡੀ ਅਤੇ ਮਾਤਾ ਮਹਿੰਦਰ ਕੌਰ
ਦੀ ਸੰਖੇਪ ਦਾਸਤਾਨ *—ਲਵਸ਼ਿੰਦਰ ਸਿੰਘ ਡੱਲੇਵਾਲ* 199

ਭਾਈ ਸੁਖਬੀਰ ਸਿੰਘ ਖ਼ਾਲਸਾ *—ਚਰਨਜੀਤ ਸਿੰਘ ਸੁਜੋਂ* 207

ਸ਼ਹੀਦ ਭਾਈ ਜਗਜੀਤ ਸਿੰਘ ਗਿੱਲ ਅਤੇ
ਸ਼ਹੀਦ ਭਾਈ ਕੁਲਵਿੰਦਰ ਸਿੰਘ ਪੋਲਾ *—ਲਵਸ਼ਿੰਦਰ ਸਿੰਘ ਡੱਲੇਵਾਲ* 214

ਸਿੱਖਾਂ ਦਾ ਕੌਮੀ ਘਰ ਦੁਨੀਆ ਲਈ ਇੱਕ ਮਿਸਾਲ ਹੋਵੇਗਾ

*—ਸਰਬਜੀਤ ਸਿੰਘ ਘੁਮਾਣ* 221

ਸਤੰਬਰ 1981 ਖ਼ੂਨੀ ਪੱਤਰੇ *—ਸਰਬਜੀਤ ਸਿੰਘ ਘੁਮਾਣ* 229

ਨਵੰਬਰ 1984 : ਸਿੱਖਾਂ ਦੀ ਨਸਲਕੁਸ਼ੀ *—ਸਰਬਜੀਤ ਸਿੰਘ ਘੁਮਾਣ* 245

ਜੁ ਲਰੈ ਦੀਨ ਕੇ ਹੇਤ—ਭਾਗ-੧

*ਸੰਪਾਦਕ :*
ਚਰਨਜੀਤ ਸਿੰਘ ਸੁੱਜੋਂ
ਮੋਬਾਈਲ : 9872078286
*singhsujjon@gmail.com*



ਪਹਿਲੀ ਵਾਰ : 29 ਅਪ੍ਰੈਲ 2011

**ਕੀਮਤ** 200/-

*ਪ੍ਰਕਾਸ਼ਕ :*
**ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਪੁਸਤਕ ਭੰਡਾਰ**
ਨੇੜੇ ਗੁਰਦੁਆਰਾ ਚਰਨਕੰਵਲ ਸਾਹਿਬ, ਸਿੱਖ ਨੈਸ਼ਨਲ ਕਾਲਜ,
ਬੰਗਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ, (ਨਵਾਂਸ਼ਹਿਰ)

*ਛਾਪਕ :*

# ਸਮਰਪਣ

ਕੌਮ ਦੀ ਅਣਖ ਲਈ
ਮਰ ਮਿਟਣ ਵਾਲੇ
ਸਮੂਹ ਸ਼ਹੀਦਾਂ
ਅਤੇ
ਜੂਝ ਰਹੇ ਗੁਰਸਿਖਾਂ
ਦੇ ਨਾਂ

# ਜਾਣ-ਪਛਾਣ

"ਜੁ ਲਰੈ ਦੀਨ ਕੇ ਹੇਤ—ਭਾਗ ੧" ਕਿਤਾਬ ਆਪ ਜੀ ਦੇ ਹੱਥਾਂ ਵਿਚ ਹੈ। ਇਸ ਕਿਤਾਬ ਵਿਚ ਮੁਖ ਤੌਰ ਤੇ ਵੀਰ ਲਵਸ਼ਿੰਦਰ ਸਿੰਘ ਡੱਲੇਵਾਲ ਤੇ ਵੀਰ ਸਰਬਜੀਤ ਸਿੰਘ ਘੁਮਾਣ ਦੇ ਲਿਖੇ ਉਹ ਲੇਖ ਸ਼ਾਮਲ ਹਨ। ਇਸ ਤੋਂ ਇਲਾਵਾ ਮੇਰੇ ਲਿਖੇ ਲੇਖ ਵੀ ਇਸ ਵਿਚ ਸ਼ਾਮਲ ਹਨ। ਮਕਸਦ ਹੈ ਕਿ ਉਨ੍ਹਾਂ ਸਿੰਘ-ਸੂਰਮਿਆਂ ਬਾਰੇ ਸਿੱਖ ਜਵਾਨੀ ਨੂੰ ਦੱਸਿਆ ਜਾਵੇ ਜਿਨ੍ਹਾਂ ਨੇ ਧਰਮ ਹੇਤ ਸੀਸ ਵਾਰੇ।

ਸ. ਲਵਸ਼ਿੰਦਰ ਸਿੰਘ ਡੱਲੇਵਾਲ ਸਿੱਖ ਸੰਘਰਸ਼ ਵਿਚ ਲੰਮੇ ਸਮੇਂ ਤੋਂ ਸਰਗਰਮ ਹਨ। ਆਪਣੀਆਂ ਪੰਥਕ ਸਰਗਰਮੀਆਂ ਕਰਕੇ ਉਹ ਅਕਸਰ ਚਰਚਾ ਵਿਚ ਰਹਿੰਦੇ ਹਨ। ਉਹ ਆਪ ਪੰਜਾਬ ਵਿਚ ਸਿੱਖ ਸੰਘਰਸ਼ ਵਿਚ ਸ਼ਾਮਲ ਰਹੇ ਤੇ ਦੁਆਬੇ ਖੇਤਰ ਵਿਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮੁਖੀ ਸਿੰਘਾਂ ਵਿਚ ਉਨ੍ਹਾਂ ਦੀ ਗਿਣਤੀ ਰਹੀ ਹੈ। ਅੱਜਕੱਲ ਉਹ ਇੰਗਲੈਂਡ ਵਿਚ ਰਹਿੰਦੇ ਹਨ ਪਰ ਸਿੱਖ ਸੰਘਰਸ਼ ਨਾਲ ਉਨ੍ਹਾਂ ਦੀ ਸਾਂਝ ਪਹਿਲਾਂ ਜਿੰਨੀ ਹੀ ਹੈ। ਭਾਰਤ ਸਰਕਾਰ ਨੇ ਉਨ੍ਹਾਂ ਦਾ ਨਾਂ ਕਾਲੀ ਸੂਚੀ ਵਿਚ ਦਰਜ ਕੀਤਾ ਹੋਇਆ ਹੈ । ਉਨ੍ਹਾਂ ਦੀ ਸੰਘਰਸ਼ਮਈ ਜ਼ਿੰਦਗੀ ਬਾਰੇ ਇਸੇ ਕਿਤਾਬ ਦੇ ਇਕ ਲੇਖ "ਦੁਆਬੇ ਵਿਚ ਖਾੜਕੂ ਸਿੰਘਾਂ ਦਾ ਕੇਂਦਰ-ਡੱਲੇਵਾਲ" ਵਿਚ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਗਈ ਹੈ।

ਸ. ਸਰਬਜੀਤ ਸਿੰਘ ਘੁਮਾਣ ਖਾਲਿਸਤਾਨ ਦੀ ਸੋਚ ਨੂੰ ਪ੍ਰਣਾਏ ਹੋਏ ਸਿੱਖ ਨੌਜਵਾਨਾਂ ਦੀ ਪ੍ਰਤੀਨਿਧਤਾ ਕਰਦੇ ਹਨ। ਖਾਲਿਸਤਾਨ ਦੀ ਲੋੜ ਕਿਉਂ ? ਖਾਲਿਸਤਾਨ ਦਾ ਸੰਕਲਪ ਕੀ ਹੈ ? ਖਾਲਿਸਤਾਨ ਕਿੱਥੇ ਹੋਵੇਗਾ ? ਖਾਲਿਸਤਾਨ ਦਾ ਪਸ਼ਾਸਨਿਕ ਢਾਂਚਾ ਕਿਹੋ ਹੋਵੇਗਾ ? ਹਿੰਦੋਸਤਾਨ ਦੀ ਗੁਲਾਮੀ ਦੇ ਕੀ ਅਰਥ ਹਨ ? ਅਕਾਲੀ,ਕਾਂਗਰਸੀ,ਭਾਜਪਈ,ਕਾਮਰੇਡ ਤੇ ਹਿੰਦੋਸਤਾਨੀ ਨਿਜ਼ਾਮ ਦੇ ਸਮਰਥਕ ਸਿੱਖਾਂ ਦੇ ਸੋਚ-ਢੰਗ ਤੇ ਕੰਮ-ਢੰਗ ਦਾ ਸਿੱਖ ਹਿੱਤਾਂ ਉਤੇ ਕੀ ਪ੍ਰਭਾਵ ਪੈਂਦਾ ਹੈ? ਪੰਜਾਬ ਦੇ ਵਾਸੀ ਹਿੰਦੂਆਂ,ਮੁਸਲਮਾਨਾਂ,ਈਸਾਈਆਂ ਤੇ ਹੋਰਨਾਂ ਧਰਮਾਂ ਨੂੰ ਮੰਨਣ ਵਾਲਿਆਂ ਦਾ ਖਾਲਿਸਤਾਨ ਵਿਚ ਕੀ ਸਥਾਨ ਹੋਵੇਗਾ ? ਸੰਸਾਰ ਦੇ ਦੂਜੇ ਮੁਲਕਾਂ ਨੂੰ ਖਾਲਿਸਤਾਨ ਦੇ ਸਮਰਥਕ ਕਿਵੇਂ ਬਣਾਇਆ ਜਾਵੇ? ਸ. ਘੁਮਾਣ

ਇਹੋ ਜਿਹੇ ਗੰਭੀਰ ਵਿਸ਼ਿਆਂ ਬਾਰੇ ਲਿਖਦੇ ਰਹਿੰਦੇ ਹਨ। ਉਹ ਕਹਿੰਦੇ ਹਨ,"ਸਿੱਖ ਕੌਮ ਨੇ ਅਜੇ ਖਾਲਿਸਤਾਨ ਮੂੰਹੋ ਕੱਢਿਆ ਹੀ ਸੀ ਕਿ ਸਿੱਖੀ ਤੇ ਖਾਲਿਸਤਾਨ ਦੇ ਵਿਰੋਧੀਆਂ ਨੇ ਭੰਡੀ ਪਰਚਾਰ ਸ਼ੁਰੂ ਕਰ ਦਿੱਤਾ ਕਿ ਉਥੇ ਆਹ ਹੋਊ, ਉਥੇ ਔਹ ਹੋਊ। ਸਿੱਖਾਂ ਨੂੰ ਦੱਸਣ ਦਾ ਮੌਕਾ ਹੀ ਨਹੀ ਦਿੱਤਾ ਗਿਆ ਕਿ ਉਹ ਕਿਹੋ ਜਿਹਾ ਖਾਲਿਸਤਾਨ ਸਿਰਜਣ ਜਾ ਰਹੇ ਹਨ। ਹਕੂਮਤ ਏਜੰਸੀਆਂ ਨੇ ਐਨਾ ਭੰਡੀ-ਪਰਚਾਰ ਕੀਤਾ ਕਿ ਸਿੱਖ ਕੌਮ ਦਾ ਵੱਡਾ ਹਿੱਸਾ ਵੀ ਹਕੂਮਤ ਦੇ ਵਿਛਾਏ ਜਾਲ਼ ਵਿਚ ਫਸਕੇ ਖਾਲਿਸਤਾਨ ਤੇ ਖਾਲਿਸਤਾਨੀਆਂ ਬਾਰੇ ਖਦਸ਼ਿਆਂ ਨਾਲ਼ ਭਰ ਗਿਆ। ਜਿਸਨੇ ਵੀ ਖਾਲਿਸਤਾਨ ਦੇ ਸਹੀ ਸੰਕਲਪ ਦੀ ਗੱਲ ਦੱਸਣ ਦੀ ਕੋਸ਼ਿਸ਼ ਕੀਤੀ,ਉਸਨੂੰ ਕਤਲ ਕਰ ਦਿੱਤਾ ਗਿਆ ਹੈ ਜਾਂ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਪਰ ਹੁਣ ਸਮਾਂ ਬਦਲ ਗਿਆਂ ਹੈ। ਇੰਟਰਨੈਟ,ਫੇਸਬੁਕ ਤੇ ਹੋਰ ਸਾਧਨਾਂ ਨੇ ਸਾਰੇ ਸੰਸਾਰ ਨੂੰ ਇਕ ਪਿੰਡ ਬਣਾ ਦਿੱਤਾ ਹੈ। ਇਸ ਸਮੇਂ ਸਾਨੂੰ ਖਾਲਿਸਤਾਨ ਦਾ ਇੱਕ ਅਜਿਹਾ ਸਰਵ-ਪਰਵਾਨਤ ਮਾਡਲ ਪੇਸ਼ ਕਰਨ ਦੀ ਲੋੜ ਹੈ ਜਿਸਦੀ ਹਰ ਸੱਚਾ-ਸੁੱਚਾ ਵਿਅਕਤੀ ਹਮਾਇਤ ਕਰੇ।

ਮੈਨੂੰ ਖੁਸ਼ੀ ਹੈ ਕਿ ਦੋਵੇਂ ਵੀਰਾਂ ਨੇ ਮੈਨੂੰ ਇਹ ਲੇਖ-ਸੰਗ੍ਰਹਿ ਛਾਪਣ ਦੀ ਮਨਜ਼ੂਰੀ ਦਿੱਤੀ ਹੈ। ਮੈਂ ਇਕ ਗੱਲ ਸਾਂਝੀ ਕਰਨੀ ਚਾਹੁੰਦਾ ਹਾਂ ਕਿ ਇਹ ਦੋਵੇਂ ਵੀਰ ਕੋਈ ਪੇਸ਼ੇਵਰ ਲਿਖਾਰੀ ਨਹੀ, ਸਗੋਂ ਇਹ ਤਾਂ ਦਿਲ ਦੀਆਂ ਭਾਵਨਾਵਾਂ ਦੀ ਸਾਂਝ ਪਾਠਕਾਂ ਨਾਲ ਪਾਉਣ ਲਈ ਲਿਖਦੇ ਹਨ। ਦੋਨਾਂ ਦੀ ਲੇਖਣੀ ਵਿਚੋਂ ਪੰਜਾਬੀ ਬੋਲੀ ਦੇ ਸ਼ੁੱਧ ਮੁਹਾਵਰੇ ਤੇ ਠੇਠ ਸ਼ਬਦਾਵਲੀ ਨੂੰ ਮਾਣਿਆ ਜਾ ਸਕਦਾ ਹੈ। ਦ੍ਰਿਸ਼ਟੀਕੋਣ ਪੁਖਤਾ ਤੇ ਸਪੱਸ਼ਟ ਹੈ। ਦੋਵੇਂ ਹੀ ਸਿੱਖਾਂ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਖਾਲਿਸਤਾਨ ਮੰਨਦੇ ਹਨ। ਉਹ ਸਿੱਖਾਂ ਉੱਤੇ ਹੁੰਦੇ ਜ਼ਬਰ-ਜ਼ੁਲਮ ਲਈ ਕਿਸੇ ਇੱਕ ਸਿਆਸੀ ਪਾਰਟੀ ਨੂੰ ਜ਼ਿੰਮੇਵਾਰ ਮੰਨਣ ਦੀ ਥਾਂ ਪੂਰੇ ਹਿੰਦੋਸਤਾਨੀ ਨਿਜ਼ਾਮ ਨੂੰ ਮੁਜ਼ਰਿਮ ਮੰਨਦੇ ਹਨ। ਦੋਵਾਂ ਦਾ ਕਹਿਣਾ ਹੈ ਕਿ ਹਿੰਦੋਸਤਾਨ ਦੀ ਹਕੂਮਤ ਸਿੱਖਾਂ ਦਾ ਖੁਰਾ ਖੋਜ ਮਿਟਾਉਣ 'ਤੇ ਤੁਲੀ ਹੋਈ ਹੈ ਤੇ ਸਿੱਖਾਂ ਨੂੰ ਆਪਣੀ ਬੋਲੀ,ਸੱਭਿਆਚਾਰ, ਫਲਸਫੇ ਤੇ ਇਤਿਹਾਸ ਨੂੰ ਬਚਾਉਣ ਲਈ ਹਰ ਵਕਤ ਚੁਕੰਨੇ ਰਹਿਣ ਦੀ ਲੋੜ ਹੈ।

ਕਿਤਾਬ ਦਾ ਮੁਖ ਬੰਦ ਲਿਖਣ ਲਈ ਪੰਜਾਬ ਰੇਡੀਓ ਲੰਡਨ ਰਾਂਹੀ ਸੇਵਾ ਕਰ ਰਹੇ ਸ. ਗੁਰਦੀਪ ਸਿੰਘ ਜਗਬੀਰ ਦਾ ਮੈਂ ਦਿਲੋਂ ਧੰਨਵਾਦੀ ਹਾਂ। ਇਹ ਤੱਥ ਵੀ ਸਪੱਸ਼ਟ ਕਰਨਾ ਚਾਹਾਂਗਾ ਕਿ ਮੁਖ-ਬੰਧ ਲਿਖਣ ਵੇਲੇ ਉਨ੍ਹਾਂ ਨੇ ਸ.ਲਵਸ਼ਿੰਦਰ ਸਿੰਘ ਡੱਲੇਵਾਲ ਤੇ ਮੇਰੇ ਲਿਖੇ ਲੇਖ ਹੀ ਪੜ੍ਹੇ ਸਨ ਤੇ ਸ. ਸਰਬਜੀਤ ਸਿੰਘ ਘੁਮਾਣ ਦੇ ਲੇਖਾਂ ਬਾਰੇ ਉਨਾਂ ਦੀ ਰਾਇ ਅਸੀਂ ਨਹੀ ਲੈ ਸਕੇ। ਹੋ ਸਕਦਾ ਹੈ ਕਿ ਉਹ

ਸ.ਘੁਮਾਣ ਦੇ ਲੇਖਾਂ ਬਾਰੇ ਕੋਈ ਵੱਖਰੇ ਵਿਚਾਰ ਰੱਖਦੇ ਹੋਣ। ਖੈਰ, ਹੁਣ ਤਾਂ ਸਾਰੀ ਕਿਤਾਬ ਹੀ ਆਪਦੇ ਹੱਥਾਂ ਵਿਚ ਹੈ। ਕਿਤਾਬ ਦੇ ਲੇਖਾਂ ਬਾਰੇ ਆਪਣੀ ਰਾਇ ਸਾਡੇ ਨਾ.ਲ ਜ਼ਰੂਰ ਸਾਂਝੀ ਕਰਨਾ। ਸਾਨੂੰ ਤੁਹਾਡੀਆਂ ਰਾਵਾਂ ਤੇ ਸੁਝਾਂਵਾਂ ਦੀ ਬੜੀ ਬੇਸਬਰੀ ਨਾ.ਲ ਉਡੀਕ ਰਹੇਗੀ।

ਇਹ ਉਪਰਾਲਾ ਸਿੱਖ ਸੰਘਰਸ਼ ਨਾ.ਲ ਸਬੰਧਤ ਵੱਖ-ਵੱਖ ਮੁੱਦਿਆਂ ਅਤੇ ਸਿੱਖ ਸ਼ਹੀਦਾਂ ਬਾਰੇ ਸਿੱਖ ਜਵਾਨੀ ਨੂੰ ਦੱਸਣ ਲਈ ਕਰ ਰਹੇ ਹਾਂ। ਸਾਨੂੰ ਆਸ ਹੈ ਕਿ ਖਾਲਸਾ ਪੰਥ ਸਾਡੀ ਇਸ ਨਿਮਾਣੀ ਸੇਵਾ ਨੂੰ ਪ੍ਰਵਾਨ ਕਰੇਗਾ। ਹੋਈਆਂ ਭੁਲਾਂ ਦੀ ਮਾਫੀ ਦੇਣੀ।

—ਚਰਨਜੀਤ ਸਿੰਘ ਸੁੱਜੋਂ
ਨੇੜੇ ਗੁਰਦੁਆਰਾ ਚਰਨਕੰਵਲ ਸਾਹਿਬ,
ਸਿੱਖ ਨੈਸ਼ਨਲ ਕਾਲਜ,ਬੰਗਾ।
ਜਿਲਾ ਸ਼ਹੀਦ ਭਗਤ ਸਿੰਘ ਨਗਰ (ਨਵਾਂਸ਼ਹਿਰ)
98720-74286
singhsujjon@gmail.com

# ਇੱਕ ਨਜ਼ਰ

ਮੇਰੇ ਭਰਾਵਾਂ ਵਰਗੇ ਦੋਸਤ ਸ. ਲਵਸ਼ਿੰਦਰ ਸਿੰਘ ਡੱਲੇਵਾਲ ਨੇ ਜਦ ਮੈਨੂੰ "ਜੁ ਲਰੈ ਦੀਨ ਕੇ ਹੇਤ-ਭਾਗ ੧" ਕਿਤਾਬ ਦਾ ਖਰੜਾ ਪੜ੍ਹਨ ਲਈ ਦਿੱਤਾ ਤਾਂ ਮੈਨੂੰ ਅਹਿਸਾਸ ਨਹੀ ਸੀ ਕਿ ਇਸ ਵਿਚਲੇ ਲੇਖ ਪੜ੍ਹਕੇ ਮੈਂ ਐਨਾ ਭਾਵੁਕ ਹੋ ਜਾਵਾਂਗਾ। ਸਿੱਖ ਸੰਘਰਸ਼ ਨਾਲ ਸਬੰਧਤ ਭਾਂਵੇ ਕਾਫੀ ਕਿਤਾਬਾਂ ਛਪਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਗਈਆਂ ਹਨ, ਪਰ ਮਹਿਸੂਸ ਹੁੰਦਾ ਹੈ ਕਿ ਅਜੇ ਸਿੱਖ ਦਰਦ ਦੀ ਗਾਥਾ ਪੂਰੀ ਤਰਾਂ ਨਹੀ ਕਹੀ ਗਈ ਤੇ ਅਜੇ ਹੋਰ ਕਿਤਾਬਾਂ ਦੀ ਲੋੜ ਹੈ। ਇਸ ਕਿਤਾਬ ਨੂੰ ਪੜ੍ਹਕੇ ਮੈਂ ਕਹਿ ਸਕਦਾ ਹਾਂ ਇਸ ਤਰਾਂ ਦੀਆਂ ਕਿਤਾਬਾਂ ਦੀ ਸਾਡੀ ਨਵੀਂ ਪੀੜ੍ਹੀ ਨੂੰ ਬੜੀ ਲੋੜ ਹੈ, ਜਿਨ੍ਹਾਂ ਵਿਚ ਸੌਖੀ ਤੇ ਸਾਦੀ ਬੋਲੀ ਵਿਚ ਕੌਮੀ ਜ਼ਜ਼ਬਾਤਾਂ ਦੀ ਤਰਜ਼ਮਾਨੀ ਕੀਤੀ ਗਈ ਹੋਵੇ। ਜਿਉਂ-ਜਿਉਂ ਮੈਂ ਇਸ ਕਿਤਾਬ ਨੂੰ ਪੜ੍ਹਦਾ ਗਿਆਂ ਹਾਂ, ਇਕ ਡੂੰਘੇ ਵਿਸਮਾਦ ਵਿਚ ਗੁਆਚਦਾ ਗਿਆ ਹਾਂ।

ਕਿਤਾਬ ਵਿਚ ਸ. ਲਵਸ਼ਿੰਦਰ ਸਿੰਘ ਡੱਲੇਵਾਲ ਦੇ ਮਹਾਨ ਸ਼ਹੀਦ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਬਾਰੇ ਲਿਖੇ ਲੇਖ ਵਿਚ ਦਿੱਤੀਆਂ ਘਟਨਾਵਾਂ ਇਤਿਹਾਸਕ ਸੱਚ ਦਾ ਨਿਚੋੜ ਹਨ। ਇਸੇ ਤਰਾਂ ਦੀਆਂ ਘਟਨਾਵਾਂ ਦਾ ਜ਼ਿਕਰ "ਨੀਂਹ ਰੱਖੀ ਗਈ" ਕਿਤਾਬ ਦੇ ਲੇਖਕ ਸ. ਮਹਿੰਦਰ ਸਿੰਘ ਪੱਤਰਕਾਰ ਨੇ ਵੀ ਕੀਤਾ ਹੈ। ਸਿੰਘ ਸਾਹਿਬ ਗਿਆਨੀ ਗੁਰਦੇਵ ਸਿੰਘ ਕਾਂਉਕੇ ਇੱਕ ਅਜਿਹੀ ਸ਼ਖ਼ਸੀਅਤ ਹੋਏ ਹਨ ਜਿੰਨ੍ਹਾਂ ਨੇ ਸੰਤ ਬਾਬਾ ਜਰਨੈਲ ਸਿੰਘ ਜੀ ਖ਼ਾਲਸਾ ਵਾਂਗ ਪੰਥ ਦਾ ਪਿਆਰ-ਸਤਿਕਾਰ ਹਾਸਿਲ ਕੀਤਾ। ਸ. ਲਵਸ਼ਿੰਦਰ ਸਿੰਘ ਨੇ ਉਨ੍ਹਾਂ ਬਾਰੇ ਬੜਾ ਕੁਝ ਸਾਂਝਾ ਕੀਤਾ ਹੈ ਪਰ ਨਾਲ ਹੀ ਉਨ੍ਹਾਂ ਬਾਰੇ ਹੋਰ ਜਾਨਣ ਦੀ ਭੁੱਖ ਵੀ ਜਗਾ ਦਿੱਤੀ ਹੈ। ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਸ਼ਹੀਦ ਭਾਈ ਗੁਰਜੀਤ ਸਿੰਘ ਜੀ ਦੀ ਖ਼ਾਲਿਸਤਾਨ ਦੀ ਆਜ਼ਾਦੀ ਲਈ ਦੇਣ ਬਾਰੇ ਲਵਸ਼ਿੰਦਰ ਸਿੰਘ ਦਾ ਲੇਖ ਕਈਆਂ ਦੇ ਭਰਮ-ਭੁਲੇਖੇ ਦੂਰ ਕਰੇਗਾ। ਸਿੱਖ ਜੁਝਾਰੂ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ, ਭਾਈ ਜਗਜੀਤ ਸਿੰਘ ਗਿੱਲ ਤੇ ਸ਼ਹੀਦ ਭਾਈ ਕੁਲਵਿੰਦਰ ਸਿੰਘ ਪੋਲਾ ਬਾਰੇ ਲਿਖੇ ਲੇਖ ਵੀ ਉਨ੍ਹਾਂ ਸੂਰਮਿਆਂ ਦੀ ਪੰਥ ਲਈ ਘਾਲੀ ਘਾਲਣਾ ਬਾਰੇ ਦੱਸਦੇ ਹਨ। ਭਾਈ ਸੁਰਜੀਤ ਸਿੰਘ ਪੈਂਟਾ ਦੇ ਪਰਿਵਾਰ ਬਾਰੇ ਲਿਖਿਆ ਲੇਖ ਦਿਲ ਨੂੰ ਝੰਜੋੜ ਸੁੱਟਣ ਵਾਲਾ ਹੈ।

ਕਿਤਾਬ ਵਿਚ ਸ. ਸਰਬਜੀਤ ਸਿੰਘ ਘੁਮਾਣ ਦੇ ਲਿਖੇ ਲੇਖ ਵੀ ਸ਼ਾਮਲ ਹਨ। ਸਿੱਖ ਕੌਮ ਅੰਦਰ ਗੁਲਾਮੀ ਦਾ ਅਹਿਸਾਸ ਜਗਾਕੇ, ਆਜ਼ਾਦੀ ਦੀ ਮੰਜ਼ਿਲ ਵੱਲ ਤੋਰਨ ਲਈ ਲਿਖਿਆ ਲੇਖ,"ਇਹ ਸਿੱਖਾਂ ਦੀ ਹੀ ਗੱਲ" ਹੈ ਇਸ ਕਿਤਾਬ ਦੀ ਪ੍ਰਾਪਤੀ ਹੈ। ਇਹ ਲੇਖ ਜਾਰਜ ਆਰਵੈੱਲ ਦੀ ਕਿਤਾਬ,"ਐਨੀਮਲ ਫਾਰਮ" ਦੇ ਨੇੜੇ-ਤੇੜੇ ਹੈ। ਸ. ਘੁਮਾਣ ਦਾ ਲੇਖ,"ਕੌਣ ਆਖਦਾ ਹੈ ਕਿ ਸੰਤ ਭਿੰਡਰਾਂਵਾਲੇ ਹਿੰਦੂਆਂ ਦੇ ਦੁਸ਼ਮਣ ਸਨ" ਉਨਾਂ ਲੋਕਾਂ ਦੇ ਮੂੰਹ ਬੰਦ ਕਰਨ ਦੇ ਸਮਰੱਥ ਹੈ, ਜਿਹੜੇ ਸੰਤਾਂ ਨੂੰ ਹਿੰਦੂਆਂ ਦਾ ਕੱਟੜ ਵੈਰੀ ਕਹਿਕੇ ਭੰਡੀ-ਪਰਚਾਰ ਕਰਦੇ ਹਨ। ਸ. ਘੁਮਾਣ ਦੇ ਜੂਨ 1984 ਦੇ ਘੱਲੂਘਾਰੇ ਨਾਲ਼ ਸਬੰਧਤ ਹੋਰ ਲੇਖ ਵੀ ਜਾਣਕਾਰੀ ਭਰਪੂਰ ਹਨ। ਭਾਈ ਇਕਬਾਲ ਸਿੰਘ ਬੱਬਰ ਵਰਗੇ ਅਣਗੌਲ਼ੇ ਸ਼ਹੀਦ ਬਾਰੇ ਉਨਾਂ ਦੇ ਲੇਖ ਤੋਂ ਹੀ ਪਤਾ ਲੱਗਾ।

ਇਸ ਲੇਖ-ਸੰਗ੍ਰਿਹ ਦੇ ਸੰਪਾਦਕ ਮੇਰੇ ਛੋਟੇ ਵੀਰ ਸ. ਚਰਨਜੀਤ ਸਿੰਘ ਸੁੱਜੋਂ ਦੇ ਲਿਖੇ ਲੇਖ ਵੀ ਇਸ ਕਿਤਾਬ ਵਿਚ ਸ਼ਾਮਿਲ ਹਨ।ਉਨ੍ਹਾਂ ਦੇ ਪਿੰਡ, ਸੁੱਜੋਂ ਦੇ ਸ਼ਹੀਦ ਭਾਈ ਸੁਖਬੀਰ ਸਿੰਘ ਖ਼ਾਲਸਾ ਤੇ ਭਾਈ ਚਰਨਜੀਤ ਸਿੰਘ ਦੀਆਂ ਜੀਵਨੀਆਂ ਤੋਂ ਇਲਾਵਾ ਉਨ੍ਹਾਂ ਦਾ ਲਿਖਿਆ ਲੇਖ,"ਦੁਆਬੇ ਦੀ ਖਾੜਕੂ ਲਹਿਰ ਦਾ ਕੇਂਦਰ ਪਿੰਡ ਡੱਲੇਵਾਲ" ਬੇਹੱਦ ਜਾਣਕਾਰੀ ਭਰਪੂਰ ਹੈ।ਸ. ਚਰਨਜੀਤ ਸਿੰਘ ਸੁੱਜੋਂ ਨੇ ਆਪਣੀ ਦਾਸਤਾਨ, "ਸਪੇਨ-ਵਾਇਆ ਮੌਤ ਦਾ ਰੇਗਿਸਤਾਨ" ਕਿਤਾਬ ਵਿਚ ਸਾਂਝੀ ਕੀਤੀ ਸੀ ਜਿਸਨੂੰ ਪੜ੍ਹਕੇ ਹਜਾਰਾਂ ਲੋਕਾਂ ਨੂੰ ਵਿਦੇਸ਼ ਜਾਣ ਦੇ ਨਾਂ ਤੇ ਹੁੰਦੀ ਖੱਜਲ-ਖੁਆਰੀ ਤੇ ਲੁੱਟ-ਖਸੁੱਟ ਬਾਰੇ ਪਤਾ ਲੱਗਾ ਹੈ। ਇਹ ਉਨਾਂ ਦੀ ਦੂਜੀ ਕਿਤਾਬ ਹੈ।ਵਾਹਿਗੁਰੂ ਇਸ ਵੀਰ 'ਤੇ ਮੇਹਰ ਕਰਨ।

ਮੈਂ ਧੰਨਵਾਦੀ ਹਾਂ ਇਨਾਂ ਵੀਰਾਂ ਦਾ ਜਿਨਾਂ ਨੇ ਜਿੱਥੇ ਯਾਦਾਂ ਤਾਜ਼ਾ ਕਰਵਾਈਆਂ, ਉਥੇ ਸਿੱਖ ਸੰਘਰਸ਼ ਦੀਆਂ ਅੱਜ ਦੀਆਂ ਲੋੜਾਂ ਦਾ ਵੀ ਧਿਆਨ ਰੱਖਿਆ।ਮੈਂ ਇਨਾਂ ਤਿੰਨਾਂ ਵੀਰਾਂ—ਸ. ਲਵਸ਼ਿੰਦਰ ਸਿੰਘ ਡੱਲੇਵਾਲ, ਸ. ਸਰਬਜੀਤ ਸਿੰਘ ਘੁਮਾਣ ਤੇ ਸ. ਚਰਨਜੀਤ ਸਿੰਘ ਸੁੱਜੋਂ ਨੂੰ ਵਧਾਈ ਦਿੰਦਾ ਹੋਇਆ ਆਸ ਕਰਦਾ ਹਾਂ ਕਿ ਉਹ ਅੱਗੇ ਨੂੰ ਇਸੇ ਤਰਾਂ ਕੌਮ ਦੀ ਸੇਵਾ ਕਰਦੇ ਰਹਿਣਗੇ।

—ਸੁਖਵਿੰਦਰ ਸਿੰਘ ਖਾਲਸਾ
*ਪ੍ਰਧਾਨ*
ਸਿੱਖ ਸਟੂਡੈਂਟਸ ਫੈਡਰੇਸ਼ਨ (ਯੂ.ਕੇ.)

# ਮੁਖਬੰਧ

ਮੈਨੂੰ ਇਹ ਦੇਖ ਸੁਣ ਕੇ ਅਤਿ ਖ਼ਸ਼ੀ ਹੋਈ ਕਿ ਪੰਜਾਬ ਦੇ ਵਿੱਚ ਦੋ ਦਹਾਕੇ ਲਗਾਤਾਰ ਵਰਤਾਏ ਗਏ ਸਰਕਾਰੀ ਦਹਿਸ਼ਤਵਾਦ ਦੇ ਨਾਲ ਲੋਹਾ ਲੈ ਕੇ ਕੌਮ ਦੀ ਹੱਕੀ ਅਜ਼ਾਦੀ ਦੀ ਆਵਾਜ਼ ਬੁਲੰਦ ਕਰਣ ਵਾਲੇ ਸੂਰਬੀਰ ਜੰਗਜੂ ਸ਼ਹੀਦ ਵੀਰਾਂ ਦੀ ਇਤਿਹਾਸਕ ਤਸ਼ੱਦਦ ਭਰੀ ਦਾਸਤਾਨ ਨੂੰ ਵਿਖਿਆਨ ਕਰਣ ਵਾਲੇ ਤਵਾਰੀਖ਼ੀ ਲੇਖਾਂ ਦੀ ਇੱਕ ਲੜੀ ਪਰੋ ਕੇ, ਲੇਖ ਸੰਗ੍ਰਿਹ ਪੁਸਤਕ ਰੂਪ ਵਿੱਚ ਮੂਰਤੀਮਾਨ ਕਰਣ ਦਾ ਤਵਾਰੀਖ਼ੀ ਉੱਦਮ ਰੂਪ ਉਪਰਾਲਾ ਕੀਤਾ ਗਿਆ ਹੈ। ਇਹ ਜਾਣ ਕੇ ਵੀ ਵੱਡੀ ਖ਼ੁਸ਼ੀ ਹੋਈ ਕਿ ਇਸ ਲੇਖ-ਸੰਗ੍ਰਿਹ ਵਿੱਚ ਕੌਮ ਦੇ ਉਸ ਮਹਾਨ ਸਪੂਤ ਯੋਧੇ ਸੰਤ ਸਿਪਾਹੀ ਮਹਾਂਪੁਰਖ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂ ਵਾਲਿਆਂ ਦੀ ਇਤਿਹਾਸਕ ਕੁਰਬਾਨੀ ਭਰੀ ਦਾਸਤਾਨ ਨੂੰ ਖ਼ਾਸ ਅਤੇ ਵਿਸ਼ੇਸ਼ ਅਸਥਾਨ ਦੇ ਕੇ ਮਹਾਂਪੁਰਖਾਂ ਦੀ ਬਾਈ ਵਰ੍ਹੇ ਤੱਕ ਲਗਾਤਾਰ ਰੋਲੀ ਗਈ ਸ਼ਹਾਦਤ ਨੂੰ ਸਮੇਟਦਿਆਂ ਹੋਇਆਂ ਕੌਮੀਂ ਹਿਰਦਿਆਂ ਨੂੰ ਠਾਰਨ ਦਾ ਜਤਨ ਕੀਤਾ ਗਿਆ ਹੈ। ਇਸ ਦੇ ਵਿੱਚ ਕੋਈ ਅਕਥਕਥਨੀ ਨਹੀ ਕਿ ਮਹਾਂਪਰਖਾਂ ਦੀ ਮਹਾਨ ਸ਼ਹਾਦਤ ਸੁਤੇ ਸਿੱਧ ਨਹੀਂ ਸਗੋਂ ਇੱਕ ਤਕੜੀ ਸ਼ਾਜਿਸ਼ਵੱਸ ਰੋਲੀ ਗਈ। ਇਹ ਆਪਣੇ ਆਪ ਵਿੱਚ ਇੱਕ ਉਹ ਵਖਰੇ ਕਿਸਮ ਦਾ ਸੰਤਾਪਿਆ ਤਸ਼ਦੱਦ ਕਿਹਾ ਜਾ ਸਕਦਾ ਹੈ ਜੋ ਜਿਸਮਾਂ ਤੇ ਨਹੀਂ ਸਗੋਂ ਹਿਰਦੇ ਵਲੂੰਧਰਣ ਦੇ ਲਈ ਢਾਹਿਆ ਗਿਆ। ਇੰਜ ਇਹ ਕਹਿਣਾ ਕਦਾਚਿੱਤ ਗ਼ਲਤ ਨਹੀਂ ਹੋਵੇਗਾ ਕਿ ਲਗਪੱਗ ਦੋ ਦਹਾਕੇ ਜਿਸਮਾਨੀ ਤਸ਼ਦੱਦ ਢਾਹੁਣ ਤੋਂ ਬਾਅਦ ਇਨ੍ਹਾਂ ਹੀ ਸਮਾਂ ਹਿਰਦੇ ਵੇਦਕ ਤਸ਼ਦੱਦ ਕੌਮ ਦੀ ਭਾਵਨਾਂ ਨੂੰ ਵਲੂੰਧਰਣ ਦੇ ਜਤਨ ਹਿੱਤ ਇਕ ਮਹਾਂਪੁਰਖ ਦੀ ਕੁਰਬਾਨੀ ਨੂੰ ਰੋਲ ਕੇ ਢਾਹਿਆ ਗਿਆ।

ਪਰ ਇਥੇ ਇੱਹ ਕਹਿਣਾ ਵੀ ਗ਼ਲਤ ਨਹੀਂ ਹੋਵੇਗਾ ਕਿ ਪੰਜਾਬ ਦਾ ਦੁਖਾਂਤ ਅਜੇ ਮੁੱਕਿਆ ਨਹੀਂ ਹੈ ਸ਼ਾਇਦ ਅਜ਼ਾਦੀ ਤੋਂ ਪਹਿਲਾਂ ਮੁੱਕੇਗਾ ਵੀ ਨਹੀਂ। ਇਸ ਕਰਕੇ ਇੱਕ ਗੁਮਰਾਹਕੁਨ ਨੁਕਤੇ ਨਿਗਾਹ ਦੇ ਨਾਲ ਪੂਰੇ ਦੋ ਦਹਾਕੇ ਲਗਾਤਾਰ ਕੌਮ ਨੂੰ ਭਰਮਾਇਆ ਗਿਆ ਕਿ 'ਸ਼ਹੀਦ' ਸ਼ਹੀਦ ਨਹੀ ਹੋਏ ਅਤੇ ਵਾਪਸ ਪਰਤ ਆਉਣਗੇ ਤਾਂ ਜੋ ਉਨ੍ਹਾਂ ਦੀ ਮਹਾਂਨ ਸ਼ਹਾਦਤ ਦੀ ਕੋਈ ਗਾਥਾ ਵੀ ਨਾ ਗਾ ਸਕੇ ਬਸ ਏਹੋ ਹੀ ਤਾਂ ਸਰਕਾਰੀ ਚਾਲ ਹੁੰਦੀ ਹੈ, ਕਿ ਸ਼ਹੀਦ ਨੂੰ ਸ਼ਹੀਦ ਕਹਿਣੋ ਵਰਜ

ਦਿਉ ਜਿਸਮਾਨੀ ਰੂਪ ਵਿੱਚ ਵਾਪਸ ਉਸ ਨੇ ਆ ਨਹੀ ਸਕਣਾ ਅਤੇ ਵਕਤ ਗੁਜ਼ਰ ਜਾਣ ਮਗਰੋਂ ਜਦੋਂ ਆਉਂਦੀ ਨਵੀ ਪੀੜੀ ਪੁਛੇਗੀ ਤਾਂ ਕਿਹਾ ਜਾਵੇਗਾ ਭਗੌੜਾ ਹੋ ਗਿਆ ਹੋਵੇਗਾ। ਸ਼ਹੀਦ ਆਪੇ ਹੀ ਗਦਾਰ ਬਣ ਜਾਏਗਾ ਪਰ ਅਫਸੋਸ ਕਿ ਅੱਜ ਵੀ ਕਿਸੇ ਪਾਸ ਇਨਾਂ ਹੀਆ ਨਹੀਂ ਹੈ ਜੋ ਇਸ ਲਗਾਤਾਰ ਬੋਲੇ ਜਾਂਦੇ ਰਹੇ ਝੂਠ ਦੇ ਬੋਲੇ ਜਾਣ ਦੇ ਕਾਰਨਾਂ ਨੂੰ ਪੁੱਛਣ ਦੀ ਜ਼ੁਰਅਤ ਕਰ ਸਕੇ।

ਪਰ ਇਸ ਦੇ ਨਾਲ ਹੀ ਇੱਕ ਆਸ ਦੀ ਸੁਨਿਹਰੀ ਕਿਰਣ ਜ਼ਰੂਰ ਨਜ਼ਰ ਆਉਂਦੀ ਹੈ ਕਿ ਹੁਣ ਕੌਮ ਨੂੰ ਇੰਜ ਦੀਆਂ ਕੋਝੀਆਂ ਚਾਲਾਂ ਦੇ ਨਾਲ ਗੁਮਰਾਹ ਕਰਨਾਂ ਸੌਖਾ ਨਹੀ ਹੈ,ਕਿਉਂਕਿ ਸ਼ਹੀਦ ਦੀ ਸ਼ਹਾਦਤ ਹੀ ਕੌਮ ਦੇ ਵਿੱਚ ਜਾਗਰੂਕਤਾ ਦਾ ਮਹਾਨ ਕਾਰਜ ਨਿਭਾਉਂਦੀ ਹੈ ਅਤੇ ਸ਼ਹਾਦਤ ਰੋਲ ਕੇ ਹੀ ਇਸ ਜਾਗਰੂਕਤਾ ਤੋਂ ਕੌਮ ਨੂੰ ਵਾਂਝਿਆਂ ਰਖਣ ਦਾ ਜਤਨ ਹੋ ਸਕਦਾ ਹੈ।

ਮੈਨੂੰ ਦਸਿਆ ਗਿਆ ਕਿ ਇਸ ਲੇਖ ਸੰਗ੍ਰਿਹ ਦੇ ਵਿੱਚ ਜੁਝਾਰੂਵਾਦ ਦੇ ਦੌਰ ਦੇ ਵਿੱਚ ਲੋਹਾ ਲੈ ਕੇ ਹਿੰਦ-ਸਰਕਾਰ ਦੇ ਦੰਦ ਖੱਟੇ ਕਰਣ ਵਾਲੇ ਉਨ੍ਹਾਂ ਸ਼ਹੀਦ ਗੁਰਸਿੱਖਾਂ ਦੀਆਂ ਜੀਵਨੀਆਂ ਨੂੰ ਗੰਭੀਰ ਅਧਿਐਨ ਤੋਂ ਮਗਰੋਂ ਦਾਸਤਾਨ ਰੂਪ ਦੇ ਵਿੱਚ ਪਰੋ ਕੇ ਇਤਿਹਾਸਕ ਪਖੋਂ ਪੇਸ਼ ਕੀਤਾ ਗਿਆ ਹੈ ਜਿਨ੍ਹਾਂ ਨੇ ਕੌਮ ਦੇ ਵਿੱਚ ਅਣਖੀਲੀ ਜ਼ੁਅਰਤ ਭਰ ਕੇ ਛਾਤੀ ਠੋਕਦਿਆ ਇਹ ਮੁਬਾਰਕ ਪੈਗਾਮ ਰੂਪੀ ਸੁਨੇਹਾ ਦਿੱਤਾ ਹੈ ਕਿ ਬਾਬਰ ਜਿਸ ਦੌਰ,ਜਿਸ ਜੁਗ ਦੇ ਵਿੱਚ ਮਰਜ਼ੀ ਪਾਪ ਕੀ ਜੰਞ ਲੈ ਆਵੇ ਸਤਿਗੁਰੂ ਨਾਨਕ ਜੀ ਦੇ ਸਿੱਖ ਅੱਜ ਵੀ ਉਸੇ ਜ਼ੁਰਅਤ ਭਰੇ ਜਜ਼ਬੇ ਦੇ ਨਾਲ ਵਕਤ ਦੇ ਅਜੋਕੇ ਪਾਪ ਦੀ ਜੰਞ ਲੈ ਕੇ ਸ੍ਰੀ ਹਰਿਮੰਦਰ ਦੀ ਪਵਿੱਤਰ ਦਹਿਲੀਜ਼ ਤੱਕ ਨਾਪਾਕ ਇਰਾਦਿਆਂ ਦੇ ਪੁਜੇ ਅਜੋਕੇ ਜ਼ਾਬਰਾਂ ਨੂੰ ਉਸੇ ਹੀ ਜਜ਼ਬੇ ਦੇ ਨਾਲ ਜ਼ਾਬਰ ਕਹਿ ਕੇ ਭਾਜੀ ਮੋੜਨ ਦੀ ਜ਼ੁਰਅਤ ਰਖਦੇ ਨੇ, ਜਿਹੜਾ ਸਤਿਗੁਰੂ ਨਾਨਕ ਜੀ ਦੀ ਇਨਕਲਾਬੀ ਬਾਣੀ ਨੇ ਸਿਧਾਂਤਕ ਪਖੋਂ ਉਸ ਵਕਤ ਦੇ ਸਿੱਖਾਂ ਦੇ ਵਿੱਚ ਇਹ ਕਹਿ ਕੇ ਭਰਿਆ ਸੀ।

ਰਾਜੇ ਸੀਹ ਮੁਕਦਮ ਕੁਤੇ ॥
ਜਾਇ ਜਗਾਇਨਿ੍ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ੍ ਘਾਉ ॥
ਰਤੁ ਪਿਤੁ ਕੁਤਿਹੋ ਚਟਿ ਜਾਹੁ ॥

ਪਰ ਵਡੇ ਅਫਸੋਸ ਦੀ ਗਲ ਤਾਂ ਇਹ ਹੈ ਕਿ ਜਿਥੇ ਸਤਿਗੁਰੂ ਨਾਨਕ ਜੀ ਦੇ ਪਾਵਨ ਅਸੂਲਾਂ ਸਦਕੇ ਅੱਜ ਜਾਬਰ ਦੇ ਜਬਰ ਦਾ ਮੂੰਹ ਤੋੜ ਜਵਾਬ ਦੇਣ ਵਾਲੇ ਸ਼ਹੀਦੀ ਦੇ ਮੁਕਦੱਸ ਜਜ਼ਬੇ ਦੇ ਨਾਲ ਲਬਰੇਜ਼ ਗੁਰੂ ਕੇ ਸਿੱਖ ਆਪਣੇ ਹਰਿਮੰਦਰ ਦੀ ਰਾਖੀ ਦੇ ਲਈ ਹਰਦਮ ਤਿਆਰ ਬਰ ਤਿਆਰ ਨੇ ਉਥੇ ਤਖ਼ਤ ਸ੍ਰੀ ਅਕਾਲ ਦੇ ਪਾਵਨ ਅਸੂਲਾਂ ਦੀ ਬਲੀ ਦੇ ਕੇ ਇਨ੍ਹਾਂ ਨੂੰ ਖੇਰੂ ਖੇਰੂ ਕਰਣ

ਵਾਲੇ ਗੰਗੂ ਅਤੇ ਚੰਦੂ ਦੀਆਂ ਭ੍ਰਿਸ਼ਟ ਰੂਹਾਂ ਨੂੰ ਆਪਣੇ ਜਿਸਮ ਦੇ ਜੁਸੇ ਵਿੱਚ ਪਰੋ ਕੇ ਭੇਖੀ ਵੀ ਉਨੀ ਹੀ ਵਡੀ ਗਿਣਤੀ ਵਿੱਚ ਮੌਜੂਦ ਨੇ ਜਿਹੜੇ ਇਟਾਂ ਦੇ ਭਵਨ ਵਿੱਚ ਬੈਠ ਕੇ ਸਿਧਾਂਤ ਦੀ ਪਾਵਨ ਇਮਾਰਤ ਦੀ ਇਬਾਰਤ ਨੂੰ ਬੇਸ਼ਰਮੀਂ ਦੇ ਨਾਲ ਖੇਰੂ ਖੇਰੂ ਕਰੀ ਜਾ ਰਹੇ ਨੇ। ਇਸ ਵਕਤ,ਵਕਤ ਦੀ ਸਭ ਤੋਂ ਵਡੀ ਲੋੜ ਇਨ੍ਹਾਂ ਦੁਸਟ ਦੋਖੀਆਂ ਨੂੰ ਪਕੜ ਪਛਾਣਨ ਦੀ ਹੈ ਤਾਂ ਜੋ ਇਨ੍ਹਾਂ ਕੌਮੀ ਸ਼ਹੀਦਾਂ ਨੂੰ ਇਸ ਅੰਦਾਜ਼ ਦੇ ਨਾਲ ਸੱਚੀ ਸ਼ਰਧਾਂਜਲੀ ਦਿੱਤੀ ਜਾ ਸਕੇ ਜਿਹੜੇ ਦੀਨ ਕੇ ਹੇਤ ਜੂਝੇ ਅਤੇ ਪੁਰਜਾ ਪੁਰਜਾ ਕਟ ਮਰੇ ਤਾਂਜੋ ਆਪਣੇ ਕੌਮੀ ਘਰ ਨੂੰ ਉਸਾਰਨ ਦਾ ਸੁਨੇਹਾ ਜਾਮੇ ਸ਼ਹਾਦਤ ਪੀ ਕੇ ਦਿੱਤਾ ਜਾ ਸਕੇ।

ਆਖ਼ਰ ਦੇ ਵਿੱਚ ਮੇਰੇ ਸਚੇ ਸਤਿਗੁਰੂ ਅੱਗੇ, ਮੇਰੀ ਅਰਦਾਸ ਰੂਪੀ ਦੂਆ ਹੈ ਕਿ ਮੇਰੇ ਮਿੱਤਰ ਪਿਆਰੇ ਵੀਰ ਸਰਦਾਰ ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਉਨ੍ਹਾਂ ਦੇ ਸਾਥੀ ਸਿੰਘਾਂ ਸਤਿਕਾਰ ਯੋਗ ਸਰਦਾਰ ਚਰਨਜੀਤ ਸਿੰਘ ਸੁਜੋ ਅਤੇ ਸਤਿਕਾਰ ਯੋਗ ਸਰਦਾਰ ਸੁਖਵਿੰਦਰ ਸਿੰਘ ਜੀ ਖਾਲਸਾ ਅਤੇ ਇਹਨਾਂ ਦੇ ਸਮੂਹ ਸਾਥੀਆਂ ਨੂੰ ਮੇਰੇ ਹਜ਼ੂਰ ਪਾਕਿ ਪਾਤਿਸ਼ਾਹ ਹਰ ਹੌਂਸਲੇ ਦੇ ਨਾਲ ਲਬਰੇਜ਼ ਅਤੇ ਹਰ ਦ੍ਰਿੜ ਇਰਾਦੇ ਭਰੇ ਜਜ਼ਬੇ ਦੇ ਮਾਲਾਮਾਲ ਕਰਣ ਅਤੇ ਮੇਰੇ ਹਜ਼ੂਰ ਪਾਕਿ ਪਾਤਸ਼ਾਹ ਮੇਰੀ ਚੜ੍ਹਦੀਕਲ੍ਹਾ ਦੀ ਅਰਦਾਸ ਨੂੰ ਕਬੂਲ ਕਰਦਿਆਂ ਇਨ੍ਹਾਂ ਵੀਰਾਂ ਨੂੰ ਹਰ ਬਲਾ ਤੋਂ ਸਲਾਮਤ ਰਖਣ ਤਾਂ ਜੋ ਮੇਰੀ ਕੌਮ ਦੇ ਸ਼ਹੀਦਾਂ ਦੀ ਯਾਦ ਸਾਡੇ ਮਨਾਂ ਵਿੱਚ ਹਮੇਸ਼ਾ ਧੜਕਦੀ ਰਹੇ ਕਿਉਂਕਿ ਕੌਮੀ ਸ਼ਹੀਦਾਂ ਦੀ ਸ਼ਹਾਦਤ ਨੂੰ ਰੋਲਣ ਜਾਂ ਉਨ੍ਹਾਂ ਦਾ ਮੁਲ ਵਟਣ ਵਾਲੇ ਵੀ ਅੱਜ ਜ਼ਰੇ ਜ਼ਰੇ ਵਿੱਚ ਬਾਦਸਤੂਰ ਬੈਠੇ ਨੇ।

ਮੇਰੀ ਜਾਚੇ ਇਹ ਪੁਸਤਕ ਅਜੋਕੇ ਇਤਿਹਾਸ ਨੂੰ ਹੁ-ਬ-ਹੂ ਪੇਸ਼ ਕਰਣ ਦਾ ਇੱਕ ਖ਼ੂਬਸੂਰਤ ਜਤਨ ਸਾਬਤ ਹੋਵੇ ਗੀ ਕਿਉਂਕਿ ਕੌਮੀ ਸ਼ਮ੍ਹਾਂ ਤੇ ਕੁਰਬਾਨ ਹੋਏ ਇਨ੍ਹਾਂ ਸ਼ਹੀਦਾਂ ਨੂੰ ਇਸ ਲੇਖ ਸੰਗ੍ਰਿਹ ਦੇ ਪਹਿਲੇ ਭਾਗ ਦੇ ਵਿੱਚ ਪਰੋਣ ਦਾ ਮੁਕਦਸ ਉਪਰਾਲਾ ਕੀਤਾ ਗਿਆ ਹੈ ਇਹ ਇਸ ਵਕਤ, ਸਮੇਂ ਦੀ ਵਡੀ ਲੋੜ ਵੀ ਸੀ,ਖਾਸ ਕਰਕੇ ਅਜੋਕੇ ਵਕਤ ਜਦੋਂ ਸਾਡੇ ਇਤਿਹਾਸ ਨੂੰ ਤਰੋੜ ਮਰੋੜ ਕੇ ਮਿੱਟੀ ਵਿੱਚ ਮਿਲਾਉਣ ਦੇ ਜਤਨ ਹਿੱਤ ਕੁਝ ਅਖੌਤੀ ਸਰਕਾਰੀ ਇਤਿਹਾਸਕਾਰ ਅਤੇ ਉਨ੍ਹਾਂ ਦੀ ਸਲਾਮਤੀ ਦੀ ਅਰਦਾਸਾਂ ਕਰਣ ਵਾਲੇ ਉਨਾਂ ਦੇ ਦੁਮਛੱਲੇ ਆਪਣੇ ਆਪ ਨੂੰ ਸਿੱਖ ਅਖਵਾਉਣ ਵਾਲੇ ਭੇਖੀ ਸਿੱਖ, ਗਿਰਝਾਂ ਦੇ ਰੂਪ ਦੇ ਵਿੱਚ ਅੱਜ ਸਰੇਆਮ ਕੌਮ ਦੇ ਵਿੱਚ ਮੋਜੂਦ ਨੇ।

ਪਰ ਜਦੋਂ ਅਜ ਮੇਰੇ ਵੀਰ ਸਰਦਾਰ ਲਵਸ਼ਿੰਦਰ ਸਿੰਘ ਅਤੇ ਉਨ੍ਹਾਂ ਦੇ ਸਾਥੀਅ ਸਿੰਘਾਂ ਵਲੋਂ ਇਹ ਉਪਰਾਲਾਂ ਕੀਤਾ ਗਿਆ ਹੈ ਅਤੇ ਨਾਲ ਹੀ ਇੰਜ ਦੇ ਉਪਰਾਲੇ ਕੀਤੇ ਜਾਣ ਦਾ ਬੱਚਨ ਦਿੱਤਾ ਗਿਆ ਹੈ ਤਾਂ ਉਸ ਦੇ ਨਾਲ ਉਮੀਦ ਦੀ ਇਕ

ਸੁਨਿਹਰੀ ਕਿਰਣ ਜ਼ਰੂਰ ਨਜਰ ਆ ਰਹੀ ਹੈ ਜਿਸ ਦੇ ਲਈ ਮੈਂ ਆਪਣੇ ਵੀਰਾਂ ਨੂੰ ਇਸ ਪਵਿੱਤਰ ਤੁਕ ਨੂੰ ਦੁਹਰਾ ਕੇ ਮੁਬਾਰਕ ਦਿਆਂਗਾ ਕਿ ਜਦੋਂ ਮੇਰੀ ਕੌਮ ਦੇ ਗੁਰਮੁਖ ਜਾਗ ਗਏ ਤਾਂ ਇਹ ਅਖੌਤੀ ਆਪੂ ਬਣੇ ਇਤਿਹਾਸਕਾਰ/ਡੇਰੇਦਾਰ/ਭੇਖੀ/ਪਖੰਡੀ ਆਪੂ ਖੀਨ ਹੋ ਕੇ ਭੱਜ ਜਾਣਗੇ, ਸਤਿਗੁਰੂ ਖ਼ੈਰ ਕਰੇ:

ਆਵਹੁ ਮੀਤ ਇਕਤ੍ਰ ਹੋਇ ਰਸ ਕਸ ਸਭਿ ਭੁੰਚਹ ॥
ਅੰਮ੍ਰਿਤ ਨਾਮੁ ਹਰਿ ਹਰਿ ਜਪਹ ਮਿਲਿ ਪਾਪਾ ਮੁੰਚਹ ॥੧॥
ਤਤੁ ਵੀਚਾਰਹੁ ਸੰਤ ਜਨਹੁ ਤਾ ਤੇ ਬਿਘਨੁ ਨ ਲਾਗੈ ॥
ਖੀਨ ਭਏ ਸਭਿ ਤਸਕਰਾ ਗੁਰਮੁਖਿ ਜਨੁ ਜਾਗੈ ॥੧॥

—ਗੁਰਦੀਪ ਸਿੰਘ ਜਗਬੀਰ
ਪੰਜਾਬ ਰੇਡੀਓ ਲੰਡਨ

# ਦੋ ਸ਼ਬਦ

ਇਹ 2005 ਦੀ ਗੱਲ ਹੈ। 4 ਅਗਸਤ ਨੂੰ ਮੇਰੀ ਦੇਸ਼ ਧਰੋਹ ਦੇ ਇਕ ਮੁਕੱਦਮੇ ਵਿਚੋਂ ਜ਼ਮਾਨਤ ਹੋਈ। ਅੰਮ੍ਰਿਤਸਰ ਜੇਲ੍ਹ ਤੋਂ ਰਿਹਾ ਹੋ ਕੇ ਰਾਤ ਨੂੰ 11 ਕੁ ਵਜੇ ਮੈਂ ਲੁਧਿਆਣਾ ਜ਼ਿਲ੍ਹੇ ਵਿਚ ਸਥਿਤ ਆਪਣੇ ਪਿੰਡ ਘੁਮਾਣ ਵਿਚਲੇ ਘਰ ਪਹੁੰਚਿਆ ਤਾਂ ਪਰਿਵਾਰਕ ਮੈਂਬਰਾਂ ਨੂੰ ਚਾਅ ਚੜ੍ਹ ਗਿਆ। ਸਾਡੀ ਬੈਠਕ ਵਿਚ ਇਕ ਪਿੰਜਰੇ ਵਿਚ ਪਿਆ ਤੋਤਾ ਵੇਖ ਕੇ ਮੈਂ ਹੈਰਾਨ ਰਹਿ ਗਿਆ। ਮੇਰੀਆਂ ਭਤੀਜੀਆਂ ਨੇ ਇਹ ਤੋਤਾ ਦੋ ਕੁ ਮਹੀਨੇ ਤੋਂ ਰੱਖਿਆ ਹੋਇਆ ਸੀ। ਮੈਂ ਸਹਿਜ-ਸੁਭਾਅ ਆਖਿਆ, "ਅਸੀਂ ਕੌਮ ਦੀ ਗ਼ੁਲਾਮੀ ਦੀਆਂ ਜੰਜ਼ੀਰਾਂ ਤੋੜਨ ਲਈ ਲੜ ਰਹੇ ਹਾਂ ਤੇ ਮੇਰੇ ਆਪਣੇ ਘਰ ਵਿਚ ਇਹ ਪੰਛੀ ਪਿੰਜਰੇ ਵਿਚ ਬੰਦ ਹੈ।" ਮੇਰੀ ਭਾਵਨਾ ਸਮਝ ਕੇ ਪਿਤਾ ਜੀ ਆਖਣ ਲੱਗੇ; "ਸਵੇਰੇ ਇਸ ਨੂੰ ਆਜ਼ਾਦ ਕਰ ਦੇਵਾਂਗੇ।"

ਅਗਲੇ ਦਿਨ ਜਦੋਂ ਅਸੀਂ ਤੋਤੇ ਵਾਲਾ ਪਿੰਜਰਾ ਬਾਹਰ ਕੱਢਿਆ ਤਾਂ ਆਲੇ-ਦੁਆਲੇ ਅਨੇਕਾਂ ਤੋਤੇ ਆ ਬੈਠੇ ਤੇ ਆਪਣੇ ਗ਼ੁਲਾਮ ਸਾਥੀ ਨੂੰ ਆਵਾਜ਼ਾਂ ਮਾਰਨ ਲੱਗੇ। ਮੈਨੂੰ ਮਹਿਸੂਸ ਹੋਇਆ ਜਿਵੇਂ ਸ਼ਹੀਦ ਸਿੰਘ ਸਿੱਖ ਕੌਮ ਨੂੰ ਆਜ਼ਾਦ ਹੋਣ ਲਈ ਵੰਗਾਰ ਰਹੇ ਹੋਣ।

ਪਿਤਾ ਜੀ ਨੇ ਪਿੰਜਰਾ ਖੋਲ੍ਹ ਦਿੱਤਾ। ਸਾਨੂੰ ਆਸ ਸੀ ਕਿ ਤੋਤਾ ਫਰ..ਰ..ਰ ਉਡ ਜਾਵੇਗਾ।

ਪਰ ਇਹ ਕੀ ?

ਤੋਤਾ ਤਾਂ ਪਿੰਜਰੇ ਵਿਚੋਂ ਨਿਕਲਣ ਨੂੰ ਤਿਆਰ ਹੀ ਨਹੀਂ। ਵੱਡੇ ਭਰਾ ਨੇ ਡਰਾ ਕੇ ਤੋਤੇ ਨੂੰ ਪਿੰਜਰੇ ਤੋਂ ਬਾਹਰ ਕੱਢਿਆ ਤਾਂ ਉਹ ਭੱਜ ਕੇ ਫਿਰ ਪਿੰਜਰੇ ਵਿਚ ਵੜ ਗਿਆ। ਪਿੰਜਰੇ ਵਿਚੋਂ ਬਾਹਰ ਕੱਢ ਕੇ ਢੱਕਣ ਲਾ ਦਿੱਤਾ ਤਾਂ ਤੋਤਾ ਪਿੰਜਰੇ ਦੇ ਉਪਰ ਬੈਠ ਗਿਆ। ਬੱਚਿਆਂ ਨੇ ਤੋਤੇ ਨੂੰ ਉਡਾਉਣ ਲਈ ਬੇਹੱਦ ਯਤਨ ਕੀਤੇ ਪਰ ਤੋਤਾ ਨਾ ਉਡਿਆ।

ਅਸਾਂ ਮਹਿਸੂਸ ਕੀਤਾ ਕਿ ਤੋਤੇ ਨੂੰ ਪਿੰਜਰੇ ਦੀ ਗ਼ੁਲਾਮੀ ਦੀ ਆਦਤ ਹੋ ਗਈ ਹੈ। ਇਸਨੂੰ ਖਾਣ-ਪੀਣ ਨੂੰ ਸਭ ਕੁਝ ਪਿੰਜਰੇ ਵਿਚ ਮਿਲਦਾ ਹੋਣ ਕਾਰਨ ਉਹ ਹੱਡ-ਹਰਾਮ ਹੋ ਗਿਆ ਹੈ। ਸ਼ਾਇਦ ਥੋੜ੍ਹੇ ਦਿਨਾਂ ਤਕ ਉੱਡਣ ਲੱਗ ਪਏ।

ਵੱਡਾ ਭਰਾ ਹੱਸਿਆ ਕਰੇ, "ਸਿੱਖਾਂ ਦੇ ਘਰ ਰਹਿ ਕੇ ਤੋਤਾ ਵੀ ਸਿੱਖ ਹੀ ਬਣ ਗਿਆ ਹੈ।"

ਮੈਂ ਸੋਚਿਆ ਕਰਾਂ, "ਹਾਂ ਸੱਚਮੁੱਚ ਸਿੱਖਾਂ ਵਾਂਗ ਗ਼ੁਲਾਮ ਰਹਿਣਾ ਇਸ ਦੀ ਆਦਤ ਬਣ ਗਈ ਹੈ।

ਇਸਦੇ ਸਾਥੀ ਆਜ਼ਾਦ ਤੋਤੇ ਜੋ ਮਰਜ਼ੀ ਆਖੀ ਜਾਣ, ਇਹ ਸਿੱਖਾਂ ਵਾਂਗ ਪਿੰਜਰੇ ਦਾ ਕੈਦੀ ਬਣਿਆ ਰਹੇਗਾ...ਕਿਉਂਕਿ ਇਸ ਨੂੰ ਆਜ਼ਾਦੀ ਦੇ ਅਰਥ ਹੀ ਭੁੱਲ ਗਏ ਹਨ।"

ਮੈਂ ਅਕਸਰ ਉਸ ਤੋਤੇ ਨੂੰ ਪਿੰਜਰੇ ਵਿਚੋਂ ਬਾਹਰ ਕੱਢ ਕੇ ਵਿਹੜੇ ਵਿਚ ਛੱਡ ਦਿੰਦਾ ਸੀ ਤਾਂ ਜੋ ਉਹ ਉਡਣਾ ਸਿੱਖ ਲਵੇ। ਪਰ ਇਕ ਦਿਨ ਉਸ ਤੋਤੇ ਨੂੰ ਇੱਕ ਬਿੱਲੀ ਖਾ ਗਈ।

ਮੈਂ ਸੋਚਦਾ ਹਾਂ ਕਿ ਤੋਤੇ ਤਾਂ ਅਸਮਾਨੀ ਉਡਾਰੀਆਂ ਲਾਉਂਦੇ ਹੁੰਦੇ ਨੇ ਪਰ ਇਹ ਤੋਤਾ ਇਸ ਤਰ੍ਹਾਂ ਬਿੱਲੀ ਦਾ ਸ਼ਿਕਾਰ ਕਿਵੇਂ ਬਣ ਗਿਆ..?

ਕਿਉਂਕਿ ਉਹ ਆਪਣੀ ਅਜ਼ਾਦ ਉਡਾਰੀ ਭੁੱਲ ਕੇ ਪਿੰਜਰੇ ਨਾਲ ਮੋਹ ਪਾ ਬੈਠਾ ਸੀ।

ਕੀ ਸਿੱਖਾਂ ਨਾਲ ਵੀ ਇਹੀ ਹੋਵੇਗਾ ?

ਇਸ ਸਵਾਲ ਦਾ ਜਵਾਬ ਦੇਣ ਦੀ ਬਜਾਏ ਮੈਂ ਸਿੱਖਾਂ ਨੂੰ ਇਹ ਅਪੀਲ ਕਰਨੀ ਬਿਹਤਰ ਸਮਝਦਾ ਹਾਂ ਕਿ ਜੇਕਰ ਉਨ੍ਹਾਂ ਨੇ ਵੀ ਪਿੰਜਰੇ ਦਾ ਮੋਹ ਛੱਡ ਕੇ ਆਪਣੀ ਅਜ਼ਾਦ ਉਡਾਰੀ ਨਾ ਭਰੀ ਤਾਂ....? ਤਾਂ ਜਿਵੇਂ ਤੋਤੇ ਨੂੰ 'ਬਿੱਲੀ' ਖਾ ਗਈ, ਸਿੱਖਾਂ ਨੂੰ 'ਦਿੱਲੀ' ਖਾ ਜਾਵੇਗੀ।

ਇਹੀ ਹੋਕਾ ਦੇਣ ਲਈ ਮੈਂ ਕਲਮ ਚੁੱਕੀ ਹੈ। ਉਮੀਦ ਹੈ ਕਿ ਤੁਸੀਂ ਵੀ ਮੇਰੇ ਹੋਕੇ ਵਿਚ ਆਪਣੀ ਆਵਾਜ਼ ਮਿਲਾਓਗੇ।

—ਸਰਬਜੀਤ ਸਿੰਘ ਘੁਮਾਣ
ਸਕੱਤਰ, ਦਲ ਖ਼ਾਲਸਾ
97819-91622
ssghuman1971@gmail.com

# ਇਹ ਸਿੱਖਾਂ ਦੀ ਹੀ ਗੱਲ ਹੈ

*—ਸਰਬਜੀਤ ਸਿੰਘ ਘੁਮਾਣ*

ਗ਼ੁਲਾਮ ਕੌਮਾਂ ਦੇ ਦੁੱਖ ਪਤਾਲ਼ ਤੋਂ ਵੀ ਡੂੰਘੇ ਹੁੰਦੇ ਹਨ। ਗ਼ੁਲਾਮਾਂ ਦੀ ਹਰ ਵੱਡੀ ਤੋਂ ਵੱਡੀ ਪ੍ਰਾਪਤੀ ਵੀ ਘੱਟੇ ਕੌਡੀਆਂ ਰੁਲ਼ ਜਾਂਦੀ ਹੈ। ਗ਼ੁਲਾਮਾਂ ਦੀ ਹਰ ਵਡਿਆਈ ਨੂੰ ਗ੍ਰਹਿਣ ਲੱਗ ਜਾਂਦਾ ਹੈ। ਗ਼ੁਲਾਮਾਂ ਦੀ ਮਾਮੂਲੀ ਵਧੀ ਹੋਈ ਸ਼ਾਨ ਤੇ ਵੀ ਲੋਕ ਹੱਸਦੇ ਹਨ। ਗ਼ੁਲਾਮਾਂ ਦੀ ਰੜਕ ਕੱਢਣ ਲਈ ਹਰੇਕ ਤਿਆਰ ਰਹਿੰਦਾ ਹੈ।

ਗ਼ੁਲਾਮ ਕੌਮਾਂ ਦੀ ਬੋਲੀ, ਸੱਭਿਆਚਾਰ ਤੇ ਹੋਰ ਸਭ ਕੁਝ ਨੂੰ 'ਹੀਣਾ' ਬਣਾ ਕੇ ਦਰਸਾਇਆ ਜਾਂਦਾ ਹੈ। ਗ਼ੁਲਾਮਾਂ ਦੇ ਆਲ਼ੇ-ਦੁਆਲ਼ੇ ਇੰਝ ਮਾਹੌਲ ਸਿਰਜ ਦਿੱਤਾ ਜਾਂਦਾ ਹੈ ਕਿ ਉਹ ਆਪਣੇ ਆਪ ਨਾਲ਼ ਹੀ ਲੜਦੇ ਰਹਿੰਦੇ ਹਨ, ਉਹ ਆਪਣੇ-ਆਪ ਨੂੰ ਨਿੰਦਦੇ ਰਹਿੰਦੇ ਹਨ। ਗ਼ੁਲਾਮਾਂ ਨੂੰ ਆਪਣੀ ਹਰ ਸੰਸਥਾ, ਹਰ ਅਹੁਦੇਦਾਰੀ ਐਵੇਂ ਕਿਵੇਂ ਹੀ ਲੱਗਣ ਲੱਗ ਪੈਂਦੀ ਹੈ। ਗ਼ੁਲਾਮ ਕੌਮਾਂ ਆਪਣੀਆਂ ਜ਼ੰਜੀਰਾਂ ਨੂੰ ਤੋੜਨ ਲਈ ਉੱਠਣ ਵਾਲ਼ਿਆਂ ਨੂੰ ਆਪ ਹੀ ਰੱਦ ਕਰਦੀਆਂ ਰਹਿੰਦੀਆਂ ਹਨ। ਉਹਨਾਂ ਨੂੰ ਲਗਦਾ ਹੈ ਕਿ ਜੇ ਫਲਾਣਾ ਅਜ਼ਾਦੀ ਲਈ ਨਾ ਜੂਝਦਾ ਤਾਂ ਆਪਾਂ ਬੜੇ ਵਧੀਆ ਰਹਿੰਦੇ। ਗ਼ੁਲਾਮਾਂ ਨੂੰ 'ਅਜ਼ਾਦੀ ਦੇ ਪਰਵਾਨੇ' ਆਪਣੇ ਕਸ਼ਟ ਵਧਾਉਣ ਵਾਲ਼ੇ ਦਿਖਾਈ ਦਿੰਦੇ ਨੇ ਤੇ ਇਸੇ ਕਰਕੇ ਗ਼ੁਲਾਮਾਂ ਵਿੱਚੋਂ ਵੱਧ ਤੋਂ ਵੱਧ ਟਾਊਟ ਪੈਦਾ ਹੁੰਦੇ ਨੇ।

ਗ਼ੁਲਾਮਾਂ ਨੂੰ ਸਦਾ ਸਦਾ ਲਈ ਦੱਬੀ ਰੱਖਣ ਲਈ ਮਾਲਕਾਂ ਨੂੰ ਗ਼ੁਲਾਮਾਂ ਦੇ ਵਿੱਚੋਂ ਬੜੇ ਬੰਦੇ ਲੱਭ ਪੈਂਦੇ ਨੇ ਜਿਨ੍ਹਾਂ ਦੇ ਸਿਰਾਂ ਉੱਤੇ 'ਸੀਸ' ਨਹੀਂ ਹੁੰਦੇ। ਇਹ 'ਗ਼ੁਲਾਮ ਓਵਰਸੀਅਰ' ਹਰ ਵਾਰ ਅਜ਼ਾਦੀ ਦੀ ਜਿੱਤੀ ਜਾ ਰਹੀ ਜੰਗ ਨੂੰ ਹਰਾ ਦਿੰਦੇ ਨੇ। ਇਹ 'ਅਜ਼ਾਦ ਕੈਦੀ' ਹਕੂਮਤਾਂ ਦੇ ਹੱਥ ਠੋਕੇ ਬਣ ਕੇ ਆਪਣੀ ਹੀ ਕੌਮ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਵੱਡੇ-ਵੱਡੇ ਜਿੰਦਰੇ ਲਵਾਉਣ ਲਈ ਤਤਪਰ ਰਹਿੰਦੇ ਹਨ। ਹਾਕਮਾਂ ਨੂੰ ਪਤਾ ਹੁੰਦਾ ਹੈ ਕਿ ਜਿਸ ਕੌਮ ਨੂੰ ਗ਼ੁਲਾਮ ਬਣਾਈ ਰੱਖਣਾ ਹੈ ਉਸ ਨੂੰ ਹੋਰ ਰੰਗ-ਰੂਪ ਤੇ ਹੋਰ ਪਹਿਰਾਵੇ ਵਾਲ਼ੇ ਮਾਲਕ ਰੜਕਦੇ ਹੁੰਦੇ ਨੇ, ਇਸੇ ਕਰਕੇ ਗ਼ੁਲਾਮਾਂ ਉੱਤੇ ਉਹ ਹਾਕਮ ਆਪਣੇ ਗ਼ੁਲਾਮਾਂ

ਰਾਹੀਂ ਹਕੂਮਤ ਕਰਦੇ ਹਨ। ਆਪਣੇ ਵਰਗੇ ਰੰਗ-ਰੂਪ ਤੇ ਆਪਣੇ-ਆਪਣੇ ਵਰਗੇ ਪਹਿਰਾਵੇ ਵਾਲ਼ੇ ਗ਼ੁਲਾਮ-ਮਾਲਕਾਂ ਦੀ ਗ਼ੁਲਾਮੀ ਬੜੀ ਖ਼ਤਰਨਾਕ ਹੁੰਦੀ ਹੈ। ਇਹ ਗ਼ੁਲਾਮ ਮਾਲਕ ਆਪਣੇ ਸਾਥੀਆਂ ਦੀ ਅੰਦਰੂਨੀ ਕਮਜ਼ੋਰੀ ਤੇ ਗੁਣ-ਔਗੁਣ ਦੇ ਬੜੇ ਭੇਤੀ ਹੁੰਦੇ ਹਨ। ਇਹ ਗ਼ੁਲਾਮ-ਮਾਲਕ ਆਪਣੀ ਕੌਮ ਨੂੰ ਐਵੇਂ ਹੀ ਬਿਨ੍ਹਾਂ ਵਜ੍ਹਾ ਦੇ ਮੁੱਦਿਆਂ ਵਿੱਚ ਉਲ਼ਝਾਈ ਰੱਖਦੇ ਹਨ। ਇਹ ਗ਼ੁਲਾਮ ਕੌਮ ਦੀ ਉਸ ਸਾਰੀ ਸ਼ਕਤੀ ਨੂੰ ਕੁਰਾਹੇ ਪਾ ਕੇ ਬੇਅਰਥ ਤੇ ਅੰਞਾਈ ਗਵਾ ਦਿੰਦੇ ਹਨ ਜਿਸ ਸ਼ਕਤੀ ਨੇ ਕੌਮੀ ਮੁਕਤੀ ਸੰਘਰਸ਼ ਦੀ ਤਾਕਤ ਬਣਨਾ ਹੁੰਦਾ ਹੈ।

ਕਦੇ ਕਦੇ ਗ਼ੁਲਾਮ ਮਾਲਕ ਆਪਣੇ ਹਾਕਮਾਂ ਦੀ ਮਿੰਨਤ ਮੁਥਾਜੀ ਕਰਕੇ ਕੋਈ ਨਿੱਕੀ ਜਿਹੀ ਸ਼ੈਅ ਦਾ ਐਲਾਨ ਕਰਵਾ ਕੇ ਆਪਣੀ ਕੌਮ ਅੱਗੇ ਇੰਝ ਪੇਸ਼ ਕਰਦੇ ਹਨ ਜਿਵੇਂ ਉਹਨਾਂ ਨੇ ਗ਼ੁਲਾਮਾਂ ਦੇ ਸਾਰੇ ਮਸਲੇ ਹੱਲ ਕਰ ਦਿੱਤੇ ਹੋਣ। ਇਹੋ ਜਿਹੇ ਮੌਕੇ ਗ਼ੁਲਾਮ-ਮਾਲਕਾਂ ਦੇ ਪਾਲ਼ੇ ਹੋਏ ਬੰਦੇ ਹੋ-ਹੱਲਾ ਮਚਾ ਦਿੰਦੇ ਹਨ- "ਵੇਖਿਆ ਸਾਡੇ ਬੰਦੇ ਦੀ ਕਿੰਨੀ ਚੱਲਦੀ ਆ! ਤੁਸੀਂ ਐਵੇਂ ਹੀ ਕਹੀ ਜਾਂਦੇ ਹੋ ਕਿ ਆਪਾਂ ਗ਼ੁਲਾਮ ਹਾਂ, ਆਪਣਾ ਬੰਦਾ ਤਾਂ ਆਪਣਾ ਰਾਜਾ ਹੈ, ਹੋਰ ਕੀ ਚਾਹੀਦਾ ਹੈ, ਤੁਸੀਂ ਐਵੇਂ ਹੀ ਫਲਾਣੇ ਦੀਆਂ ਗੱਲਾਂ ਵਿੱਚ ਨਾ ਆ ਜਾਇਓ, ਉਹ ਐਵੇਂ ਹੀ 'ਅਜ਼ਾਦੀ-ਅਜ਼ਾਦੀ' ਕਰੀ ਜਾਂਦਾ ਹੈ, ਆਪਾਂ ਨੂੰ ਮਰਵਾ ਦਏਗਾ।"

ਗ਼ੁਲਾਮਾਂ ਨੂੰ ਵਾਰ-ਵਾਰ ਇਹੀ ਸਮਝਾਇਆ ਜਾਂਦਾ ਹੈ ਕਿ ਤੁਸੀਂ ਜੋ ਵੀ ਕੁਝ ਪ੍ਰਾਪਤ ਕਰਨਾ ਹੈ ਉਹ ਗ਼ੁਲਾਮ ਮਾਲਕਾਂ ਦੇ ਰਾਹੀਂ ਹੀ ਪ੍ਰਾਪਤ ਹੋਣਾ ਹੈ। ਇਉਂ ਅਜ਼ਾਦੀ ਲਈ ਜੂਝਣ ਵਾਲ਼ਿਆਂ ਨੂੰ 'ਮੰਗਤੇ' ਬਣਾ ਦਿੱਤਾ ਜਾਂਦਾ ਹੈ। ਫਿਰ ਗ਼ੁਲਾਮ ਕੌਮਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਉਹ ਉਹਨਾਂ ਦੀ ਅਜ਼ਾਦੀ ਲਈ ਜੂਝ ਕੇ ਜਾਨਾਂ ਵਾਰਨ ਵਾਲ਼ਿਆਂ ਨੂੰ ਨਫ਼ਰਤ ਕਰਨ, ਹਾਕਮ ਕੌਮ ਉਹਨਾਂ ਦੇ ਹਰ ਦੁਖਦੇ ਥਾਂ ਹੱਥ ਲਾਉਂਦੀ ਹੈ, ਜਦ ਵੀ ਕੋਈ ਚੀਕੇ ਉਸ ਨੂੰ 'ਬਾਗ਼ੀ' ਕਹਿ ਕੇ ਖ਼ਤਮ ਕਰਵਾ ਦਿੱਤਾ ਜਾਂਦਾ ਹੈ। ਹੱਕਾਂ ਲਈ ਉੱਠੇ ਹੱਥਾਂ ਨੂੰ 'ਬਾਗ਼ੀ' ਦੱਸ ਕੇ ਵੱਢ ਦਿੱਤਾ ਜਾਂਦਾ ਹੈ ਤੇ ਇਹ ਸਭ ਕੁਝ 'ਸ਼ਾਂਤੀ' ਅਤੇ 'ਸਦਭਾਵਨਾ' ਬਣਾਈ ਰੱਖਣ ਲਈ ਜ਼ਰੂਰੀ ਕਦਮ ਦੱਸਿਆ ਜਾਂਦਾ ਹੈ।

ਗ਼ੁਲਾਮਾਂ ਨੇ ਕੀ ਖਾਣਾ ਹੈ, ਕੀ ਪਹਿਨਣਾ ਹੈ, ਕਿਹੜੇ ਧਰਮ ਨੂੰ ਮੰਨਣਾ ਹੈ, ਗ਼ੁਲਾਮਾਂ ਦੇ ਧਰਮ-ਸਥਾਨ ਕਿਹੜੇ ਨੇ, ਗ਼ੁਲਾਮਾਂ ਨੇ ਕਿਹੜੀ ਬੋਲੀ ਬੋਲਣੀ ਹੈ, ਗ਼ੁਲਾਮਾਂ ਨੇ ਕਿਵੇਂ ਰਹਿਣਾ ਹੈ, ਗ਼ੁਲਾਮਾਂ ਨੇ ਕਿਸ ਨੂੰ 'ਗ਼ੱਦਾਰ' ਕਹਿਣਾ ਹੈ, ਗ਼ੁਲਾਮਾਂ ਨੇ ਕੀ ਨਹੀਂ ਕਰਨਾ, ਇਹ ਸਭ ਕੁਝ ਦੇ ਹੱਕ ਸਹਿਜੇ-ਸਹਿਜੇ ਮਾਲਕਾਂ ਕੋਲ਼ ਚਲੇ ਜਾਂਦੇ ਨੇ। ਗ਼ੁਲਾਮ ਆਪਣੀ ਮਰਜ਼ੀ ਦੀ ਜ਼ਿੰਦਗੀ ਜਿਊਂ ਹੀ ਨਹੀਂ ਸਕਦਾ। ਉਸ ਦੀ ਮਰਜ਼ੀ ਮਾਲਕ ਦੀ ਮਰਜ਼ੀ ਅਨੁਸਾਰ ਹੀ ਹੁੰਦੀ ਹੈ। ਗ਼ੁਲਾਮ ਕੌਮਾਂ ਦੀ ਹਰ ਸੰਸਥਾ ਉੱਤੇ ਹਾਕਮ ਜਮਾਤ ਦੀ ਪਕੜ ਹੁੰਦੀ ਹੈ।

ਗ਼ੁਲਾਮ ਕੌਮ ਦੇ ਸਾਰੇ ਅਹੁਦੇਦਾਰ ਆਪਣੇ ਮਾਲਕਾਂ ਦੇ ਵਫ਼ਾਦਾਰ ਹੁੰਦੇ ਹਨ। ਗੱਲ ਕੀ ਸਾਰਾ ਢਾਂਚਾ ਹੀ ਗ਼ੁਲਾਮਾਂ ਦੀ ਗ਼ੁਲਾਮੀ ਨੂੰ ਮਜ਼ਬੂਤੀ ਦੇਣ ਵਾਲ਼ਾ ਹੁੰਦਾ ਹੈ। ਇਹ ਢਾਂਚਾ ਦੇਖਣ ਨੂੰ ਬੜਾ ਸਾਊ, ਬੜਾ ਸ਼ਰੀਫ਼ ਦਿਸਦਾ ਹੈ ਪਰ ਇਹ ਕਿਸੇ ਪੂਰੀ ਕੌਮ ਦਾ ਸਭ ਕੁਝ ਲੁੱਟ ਲੈਂਦਾ ਹੈ।

ਗ਼ੁਲਾਮ ਕੌਮਾਂ ਦੇ ਧਾਰਮਿਕ ਵਿਵਾਦ ਹਾਕਮ ਜਮਾਤ ਲਈ ਵਰਦਾਨ ਹੁੰਦੇ ਹਨ। ਕਈ ਵਾਰ ਤਾਂ ਹਾਕਮਾਂ ਨੂੰ ਇਹ ਵਿਵਾਦ ਬੜੀ ਮਿਹਨਤ ਨਾਲ਼ ਪੈਦਾ ਕਰਨੇ ਪੈਂਦੇ ਹਨ। ਧਾਰਮਿਕ ਜਜ਼ਬਾਤਾਂ ਨੂੰ ਲਾਂਬੂ ਲਾ ਕੇ, ਕੌਮ ਨੂੰ ਧੜਿਆਂ ਵਿੱਚ ਵੰਡ ਕੇ, ਇੱਕ-ਦੂਜੇ ਦੇ ਜਾਨੀ ਦੁਸ਼ਮਣ ਬਣਾ ਕੇ, ਹਾਕਮ ਲੰਮੀ ਤਾਣ ਕੇ ਸੌਂ ਜਾਂਦੇ ਹਨ। ਗ਼ੁਲਾਮ ਕੌਮਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਆਪਣੇ ਹੱਕ ਵਿੱਚ ਭੁਗਤਾਉਣ ਦੀ ਬਿਰਤੀ ਵੀ ਹਾਕਮਾਂ ਵਿੱਚ ਭਾਰੂ ਰਹਿੰਦੀ ਹੈ। ਕਾਲਪਨਿਕ ਕਹਾਣੀਆਂ ਨੂੰ ਧਾਰਮਿਕ ਰੰਗ-ਰੋਗਨ ਕਰ ਕੇ ਗ਼ੁਲਾਮਾਂ ਨੂੰ ਇੰਝ ਦਰਸਾਇਆ ਜਾਂਦਾ ਹੈ ਕਿ ਆਪਣਾ ਧਰਮ ਆਪਣੇ ਇਹਨਾਂ ਮਾਲਕਾਂ ਤੋਂ ਦੂਰ ਹਟਣ, ਇਹਨਾਂ ਨੂੰ ਨਫ਼ਰਤ ਦੀ ਇਜਾਜ਼ਤ ਨਹੀਂ ਦਿੰਦਾ। ਕਦੇ-ਕਦੇ ਸਿੱਧਾ ਹੀ ਕਹਿ ਦਿੱਤਾ ਜਾਂਦਾ ਹੈ ਕਿ ਆਪਣੀ ਤਾਂ ਸਿਰਜਣਾ ਹੀ ਆਪਣੇ ਮਾਲਕਾਂ ਦੀ ਰਾਖੀ ਲਈ ਹੋਈ ਹੈ।

ਗ਼ੁਲਾਮ ਕੌਮਾਂ ਅੰਦਰੋਂ ਇਖਲਾਕਹੀਣ ਲੋਕਾਂ ਨੂੰ ਜਬਰੀ ਤੌਰ 'ਤੇ 'ਆਗੂ' ਵਜੋਂ ਥੋਪਿਆ ਜਾਂਦਾ ਹੈ। ਇਹ 'ਖ਼ਾਨਦਾਨੀ' ਤੇ 'ਕੁਦਰਤੀ' ਆਗੂ ਬੜੇ ਖ਼ਤਰਨਾਕ ਹੁੰਦੇ ਹਨ। ਇਹ ਆਗੂ ਅਜ਼ਾਦੀ ਦੇ ਪਰਵਾਨਿਆਂ ਨੂੰ ਆਪਣੇ ਧਰਮ ਦੇ ਦੋਖੀ ਗਰਦਾਨਦੇ ਨੇ।

ਗ਼ੁਲਾਮ ਕੌਮਾਂ ਨੂੰ ਮੰਗਤੇ ਬਣਾਈ ਰੱਖਣਾ ਮਾਲਕਾਂ ਦਾ ਹੁਨਰ ਹੈ। ਆਰਥਿਕ ਪੱਖੋਂ ਰੱਜਿਆ ਬੰਦਾ ਆਪਣੀ ਅਜ਼ਾਦ ਹੋਂਦ-ਹਸਤੀ ਲਈ ਸੋਚ ਸਕਦਾ ਹੈ, ਇਸ ਲਈ ਗ਼ੁਲਾਮਾਂ ਨੂੰ ਆਰਥਿਕ ਪੱਖੋਂ ਘਸਿਆਰੇ ਬਣਾ ਕੇ ਰੱਖਿਆ ਜਾਂਦਾ ਹੈ। ਜਿਹੜੇ ਬੰਦੇ ਨੂੰ ਅਗਲੇ ਡੰਗ ਦੀ ਰੋਟੀ ਦਾ ਹੀ ਫ਼ਿਕਰ ਪਿਆ ਹੋਵੇ ਉਸ ਨੇ ਕੀ ਕਰ ਲੈਣਾ ਹੈ?

ਗ਼ੁਲਾਮਾਂ ਨੂੰ ਉਹ ਵਿੱਦਿਆ ਪੜ੍ਹਾਈ ਜਾਂਦੀ ਹੈ ਜਿਹੜੀ ਮਾਲਕਾਂ ਦੀ ਭਗਤੀ ਕਰਨੀ ਸਿਖਾਉਂਦੀ ਹੋਵੇ। ਇਹ ਪੜ੍ਹਾਈ ਇਹੋ ਜਿਹੇ ਵਿਦਵਾਨ ਪੈਦਾ ਕਰਦੀ ਹੈ, ਜਿਹੜੇ ਆਪਣੀ ਹੀ ਕੌਮ ਦੇ ਮਾਣਮੱਤੇ ਵਿਰਸੇ ਨੂੰ ਨਿਸ਼ਾਨਾ ਬਣਾ ਲੈਂਦੇ ਹਨ। ਇਹ ਵਿਦਵਾਨ ਆਪਣੀ ਕੌਮ ਦੀਆਂ ਬੇੜੀਆਂ ਵਿੱਚ ਵੱਟੇ ਪਾਉਂਦੇ ਹਨ। ਗ਼ੁਲਾਮ ਕੌਮਾਂ ਮੱਥੇ ਤੇ ਹੱਥ ਮਾਰਦੀਆਂ ਨੇ 'ਪੜ੍ਹ-ਲਿਖ ਕੇ ਵੀ ਇਹ ਸਾਡੇ ਖ਼ਿਲਾਫ਼ ਹੀ ਚੱਲੀ ਜਾਂਦਾ ਹੈ ਤਾਂ ਫਿਰ ਇਹੋ ਜਿਹੀ ਪੜ੍ਹਾਈ ਦਾ ਕੀ ਫ਼ਾਇਦਾ?'

ਗ਼ੁਲਾਮ ਕੌਮਾਂ ਨੂੰ ਹਰ ਤਰ੍ਹਾਂ ਪਛਾੜਿਆ ਜਾਂਦਾ ਹੈ। ਉਹਨਾਂ ਦੀ ਚੜ੍ਹਤ

ਵਧਾਉਣ ਵਾਲ਼ੇ ਖੇਤਰਾਂ ਦੇ ਰਾਹ ਹੀ ਬੰਦ ਕਰ ਦਿੱਤੇ ਜਾਂਦੇ ਨੇ। ਖੇਡਾਂ, ਸਾਹਿਤ, ਫ਼ੌਜ ਆਦਿ 'ਚ ਮੱਲਾਂ ਮਾਰਨ ਵਾਲ਼ੇ ਗ਼ੁਲਾਮਾਂ ਨੂੰ ਪਤਾ ਹੀ ਨਹੀਂ ਲੱਗਦਾ ਕਿ ਉਹਨਾਂ ਦੇ ਪੱਲੇ ਕੁਝ ਪੈਂਦਾ ਕਿਉਂ ਨਹੀਂ?

ਗ਼ੁਲਾਮ ਕੌਮਾਂ ਅੰਦਰ ਬੇਰੁਜ਼ਗਾਰਾਂ ਦੀ ਭੀੜ ਵਿੱਚੋਂ ਸਰੀਰ ਤੇ ਦਿਮਾਗ਼ ਲੱਭ-ਲੱਭ ਕੇ ਉਹਨਾਂ ਦੀ ਵਰਤੋਂ ਉਹਨਾਂ ਦੀ ਹੀ ਕੌਮ ਦੀ ਦੁਰਗਤੀ ਲਈ ਕੀਤੀ ਜਾਂਦੀ ਹੈ। ਜਿਨ੍ਹਾਂ ਸਰੀਰਾਂ ਤੇ ਦਿਮਾਗਾਂ ਦੀ ਬਿਹਤਰੀ ਨੇ ਆਪਣੀ ਕੌਮ ਦੀ ਚੜ੍ਹਦੀ ਕਲਾ ਲਈ ਕੰਮ ਆਉਣਾ ਸੀ, ਉਹੀ 'ਸਰੀਰ' ਤੇ 'ਦਿਮਾਗ਼' ਆਪਣੀ ਹੀ ਕੌਮ ਦੇ ਖ਼ਿਲਾਫ਼ 'ਹਥਿਆਰ' ਬਣ ਜਾਂਦੇ ਨੇ।

ਗ਼ੁਲਾਮ ਕੌਮਾਂ ਨੂੰ 'ਅਕਲ ਦੇਈ ਰੱਖਣ ਤੇ ਸਬਕ ਸਿਖਾਉਣ' ਦਾ ਹਾਕਮਾਂ ਨੂੰ ਬੜਾ ਚਾਅ ਰਹਿੰਦਾ ਹੈ। ਹਾਕਮ ਕੌਮ ਆਪਣੀ ਮਰਜ਼ੀ ਤੇ ਆਪਣੇ ਮਿਥੇ ਹੋਏ ਸਮੇਂ ਉੱਪਰ ਕੋਈ ਨਾ ਕੋਈ ਭਾਣਾ ਵਰਤਾ ਕੇ ਗ਼ੁਲਾਮ ਕੌਮ ਨੂੰ ਭੜਕਾ ਕੇ ਜਾਲ਼ ਵਿੱਚ ਫਸਾ ਲੈਂਦੀ ਹੈ। ਜ਼ਖ਼ਮੀ ਜਜ਼ਬਾਤਾਂ ਨਾਲ਼ ਕੀ ਕਰਨਾ ਹੈ ਇਸ ਬਾਰੇ ਪਹਿਲਾਂ ਹੀ ਫ਼ੈਸਲਾ ਹੋ ਚੁੱਕਾ ਹੁੰਦਾ ਹੈ। ਦਰਅਸਲ ਇਹ ਜਜ਼ਬਾਤ ਤਾਂ ਹੀ ਭੜਕਾਏ ਜਾਂਦੇ ਨੇ ਤਾਂ ਜੋ ਜਾਗਦੀਆਂ ਜ਼ਮੀਰਾਂ ਵਾਲਿਆਂ ਦੀ ਨਿਸ਼ਾਨਦੇਹੀ ਕੀਤੀ ਜਾ ਸਕੇ।

ਗ਼ੁਲਾਮ ਕੌਮ ਦੇ ਸਰਮਾਏ ਦੀ ਦੁਰਵਰਤੋਂ ਕਰਵਾਈ ਜਾਂਦੀ ਹੈ। ਉਹਨਾਂ ਦੀ ਕਮਾਈ ਨੂੰ ਨਿਕੰਮੇ ਕਾਰਜਾਂ ਵਿੱਚ ਖ਼ਰਚ ਕਰਵਾ ਦਿੱਤਾ ਜਾਂਦਾ ਹੈ। ਜਿਸ ਸਰਮਾਏ ਨਾਲ਼ ਅਜ਼ਾਦੀ ਦੀ ਲਹਿਰ ਤਿੱਖੀ ਹੋਣੀ ਹੁੰਦੀ ਹੈ, ਉਸੇ ਨੂੰ ਹੋਰ ਤਰ੍ਹਾਂ ਦੇ ਬੇਕਾਰ ਜਿਹੇ ਕੰਮਾਂ ਵਿੱਚ ਲਵਾ ਦਿੱਤਾ ਜਾਂਦਾ ਹੈ। ਜਿਹੜਾ ਵੀ ਬੰਦਾ ਗ਼ਲਤ ਨੂੰ 'ਗ਼ਲਤ' ਕਹੇ ਉਸ ਨੂੰ ਹਾਕਮਾਂ ਦੇ ਪਾਲਤੂ ਪੈ ਜਾਂਦੇ ਹਨ। ਜਿਹੜਾ ਵੀ ਗ਼ੁਲਾਮ ਵੱਖਰਾ ਤੁਰੇ, ਵੱਖਰਾ ਸੋਚੇ, ਉਸ ਨੂੰ ਭੰਡਿਆ ਜਾਂਦਾ ਹੈ।

ਹਾਕਮਾਂ ਨੂੰ ਪਤਾ ਹੈ ਕਿ ਗ਼ੁਲਾਮੀ ਦਾ ਅਹਿਸਾਸ ਹੋਣਾ ਬੜੀ ਕਸੂਤੀ ਬਿਮਾਰੀ ਹੈ। ਇਸੇ ਕਰਕੇ ਗ਼ੁਲਾਮ ਕੌਮਾਂ ਅੰਦਰੋਂ ਗ਼ੁਲਾਮੀ ਦਾ ਅਹਿਸਾਸ ਮਾਰਨ ਦੀ ਮੁਹਿੰਮ ਪੂਰੇ ਜ਼ੋਰਾਂ-ਸ਼ੋਰਾਂ ਉੱਤੇ ਚਲਾਈ ਜਾਂਦੇ ਨੇ। ਗ਼ੁਲਾਮਾਂ ਨੂੰ ਇਹੀ ਸਮਝਾਇਆ ਜਾਂਦਾ ਹੈ ਕਿ 'ਇਹ ਗ਼ੁਲਾਮੀ ਤਾਂ ਕਰਮਾਂ ਦਾ ਫ਼ਲ਼ ਹੈ' ਤੇ ਇਸ ਨੂੰ ਮਿੱਠਾ ਭਾਣਾ ਕਰਕੇ ਮੰਨਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਗ਼ੁਲਾਮਾਂ ਨੂੰ ਗ਼ੁਲਾਮੀ ਦੇ ਗਧੀ-ਗੇੜ ਵਿੱਚ ਫਸਾਈ ਰੱਖਣ ਲਈ ਉਹਨਾਂ ਦੇ ਧਰਮ ਤੇ ਸਿਆਸਤ ਉੱਤੇ ਕਾਬਜ਼ ਕਰਵਾਏ ਹੋਏ ਗ਼ੁਲਾਮ ਮਾਲਕਾਂ ਦੀ ਰੱਜ ਕੇ ਵਰਤੋਂ ਕੀਤੀ ਜਾਂਦੀ ਹੈ। ਧਰਮ ਤੇ ਸਿਆਸਤ ਉੱਪਰ ਕਾਬਜ਼ ਇਹ ਲੋਕ ਆਪਣੀ ਕੌਮ ਅੰਦਰੋਂ 'ਅਣਖ' ਤੇ 'ਗ਼ੈਰਤ' ਮਾਰਨ ਲਈ ਹਰ ਸੰਭਵ ਤੋਂ ਅੱਗੇ ਜਾ ਕੇ ਕੰਮ ਕਰਦੇ ਨੇ। ਇਹ ਲੋਕ 'ਆਗੂ' ਅਖਵਾਉਂਦੇ ਹਨ ਤੇ ਧੌਂਸ ਨਾਲ਼ ਹਰ 'ਗ਼ਲਤ' ਨੂੰ 'ਸਹੀ' ਤੇ ਹਰ

'ਸਹੀ' ਨੂੰ 'ਗ਼ਲਤ' ਠਹਿਰਾਉਣ ਦੀ ਸਥਿਤੀ ਵਿੱਚ ਰਹਿੰਦੇ ਨੇ। ਇਹ ਆਗੂ ਆਪਣੀ ਕੌਮ ਦੇ ਇਤਿਹਾਸ ਨੂੰ ਛੁਟਿਆਉਣ ਲਈ ਮਾਲਕਾਂ ਦੇ ਇਸ਼ਾਰਿਆਂ ਉੱਤੇ ਨੱਚਦੇ ਨੇ। ਇਹ ਆਗੂ ਨਕਲੀਏ ਹੁੰਦੇ ਨੇ।

ਗ਼ੁਲਾਮ ਕੌਮਾਂ ਦੀ ਅਜ਼ਾਦੀ ਲਈ ਜੂਝਣ ਵਾਲ਼ਿਆਂ ਦੇ ਪੈਰਾਂ ਵਿੱਚ ਬੇੜੀਆਂ ਪਾ ਕੇ ਰੱਖਣ ਲਈ ਇਹੋ ਜਿਹਾ ਮਾਹੌਲ ਸਿਰਜਿਆ ਜਾਂਦਾ ਹੈ ਕਿ ਕੌਮ ਦੇ ਦੁਸ਼ਮਣ ਤਾਂ 'ਸੰਘਰਸ਼ਸ਼ੀਲ ਜੁਝਾਰੂ' ਕਹੇ ਜਾਂਦੇ ਨੇ ਤੇ ਸੰਘਰਸ਼ਸ਼ੀਲ ਜੁਝਾਰੂ ਕੌਮ ਦੇ ਦੁਸ਼ਮਣਾਂ ਵਜੋਂ ਬਦਨਾਮ ਕਰ ਦਿੱਤੇ ਜਾਂਦੇ ਨੇ। ਗ਼ੁਲਾਮ ਕੌਮਾਂ ਅੰਦਰ ਕੈਟ-ਪ੍ਰਣਾਲੀ ਲਾਗੂ ਕੀਤੀ ਜਾਂਦੀ ਹੈ। ਇਹ ਕੈਟ ਆਪਣੀ ਕੌਮ ਦੇ ਦੁਸ਼ਮਣ ਹੁੰਦੇ ਹਨ, ਪਰ ਇਹਨਾਂ ਦੀ ਗ਼ੱਦਾਰੀ ਉਹਨਾਂ ਸੂਰਮਿਆਂ ਨੂੰ ਖਾ ਜਾਂਦੀ ਹੈ ਜੋ ਕੌਮ ਦੀ ਅਜ਼ਾਦੀ ਲਈ ਸਿਰ ਤੇ ਕ਼ਫ਼ਨ ਬੰਨ੍ਹ ਕੇ ਨਿੱਤਰੇ ਹੁੰਦੇ ਨੇ। ਕੈਟ ਕਲਮਾਂ ਕੌਮੀ ਜੁਝਾਰੂਆਂ ਨੂੰ ਕਾਤਲ, ਖ਼ੂਨੀ, ਦਰਿੰਦੇ, ਹਿੰਸਕ, ਵਹਿਸ਼ੀ ਤੇ ਦਹਿਸ਼ਤਗਰਦ ਆਖ-ਆਖ ਭੰਡਦੀਆਂ ਹਨ।

ਗ਼ੁਲਾਮ ਕੌਮਾਂ ਦੇ ਆਰਥਿਕ ਸੋਮੇ ਲੁੱਟ ਲਏ ਜਾਂਦੇ ਨੇ। ਉਹਨਾਂ ਦੀ ਧਰਤੀ ਉੱਪਰ ਪੈਦਾ ਹੁੰਦੇ ਕੁਦਰਤੀ ਖਣਿਜਾਂ, ਸੋਮਿਆਂ ਨੂੰ ਮਾਲਕ ਆਪਣੇ ਹਿੱਤਾਂ ਲਈ ਵਰਤ ਜਾਂਦੇ ਹਨ।

ਗ਼ੁਲਾਮ ਕੌਮਾਂ ਦੇ ਹਰ ਵਿਸ਼ਵਾਸ ਨੂੰ ਮੀਡੀਆ ਵਿੱਚ ਭੰਡਿਆ ਜਾਂਦਾ ਹੈ, ਨੀਵਾਂ ਦਿਖਾਇਆ ਜਾਂਦਾ ਹੈ। ਗ਼ੁਲਾਮਾਂ ਨੂੰ ਹੀਣਤਾ ਨਾਲ਼ ਭਰਿਆ ਜਾਂਦਾ ਹੈ। ਗ਼ੁਲਾਮਾਂ ਨੂੰ 'ਨਸ਼ਈ' ਬਣਾਇਆ ਜਾਂਦਾ ਹੈ। ਗ਼ੁਲਾਮਾਂ ਉੱਪਰ ਗ਼ਲਤ ਰੁਝਾਨਾਂ, ਮਾਰੂ ਵਿਚਾਰਾਂ ਨੂੰ ਲੱਦ ਦਿੱਤਾ ਜਾਂਦਾ ਹੈ। ਗ਼ੁਲਾਮਾਂ ਨੂੰ ਅਪਰਾਧੀ ਬਿਰਤੀ ਨਾਲ਼ ਜੋੜ ਦਿੱਤਾ ਜਾਂਦਾ ਹੈ। ਦੁਨੀਆ ਕਹਿੰਦੀ ਹੈ ਕਿ ਇਹ ਤਾਂ ਮੁਜ਼ਰਮਾਨਾ ਸੁਭਾਅ ਵਾਲ਼ੇ ਨੇ।

ਗ਼ੁਲਾਮ ਕੌਮਾਂ ਦੀ ਬੋਲੀ ਨੂੰ ਮਾਰਨ ਲਈ ਮਾਲਕਾਂ ਦੀ ਬੋਲੀ ਥੋਪੀ ਜਾਂਦੀ ਹੈ। ਗ਼ੁਲਾਮਾਂ ਦੀ ਬੋਲੀ ਵਿੱਚ ਨੁਕਸ ਕੱਢੇ ਜਾਂਦੇ ਹਨ। ਗ਼ੁਲਾਮਾਂ ਨੂੰ ਇੰਝ ਮਹਿਸੂਸ ਕਰਵਾਇਆ ਜਾਂਦਾ ਹੈ ਜਿਵੇਂ ਜੇ ਉਹਨਾਂ ਨੇ ਆਪਣੀ ਬੋਲੀ ਬੋਲਣੀ ਜਾਰੀ ਰੱਖੀ ਤਾਂ ਉਹ ਸਮੇਂ ਨਾਲ਼ੋਂ ਪੱਛੜ ਜਾਣਗੇ।

ਗ਼ੁਲਾਮ ਕੌਮਾਂ ਦੀ ਅਬਾਦੀ ਉਹਨਾਂ ਦੀ ਆਪਣੀ ਮਾਂ ਭੂਮੀ ਉੱਤੇ ਹੀ ਘਟਾਈ ਰੱਖਣ ਲਈ ਦੂਜੇ ਥਾਂਵਾਂ ਤੋਂ ਬੰਦੇ ਲਿਆ ਕੇ ਵਸਾਏ ਜਾਂਦੇ ਹਨ। ਇਹ ਲੋਕ ਹੋਰ ਬੋਲੀ, ਹੋਰ ਸੱਭਿਆਚਾਰ ਲੈ ਕੇ ਆਉਂਦੇ ਨੇ। ਇੰਝ ਬਹੁਗਿਣਤੀ ਦਾ ਸੱਭਿਆਚਾਰ ਗ਼ੁਲਾਮ ਕੌਮਾਂ ਦੇ ਸੱਭਿਆਚਾਰ ਨੂੰ ਨਿਗ਼ਲ਼ ਜਾਂਦਾ ਹੈ।

ਗ਼ੁਲਾਮ ਕੌਮਾਂ ਨੂੰ ਸੁਫਨੇ ਆਉਣੋਂ ਹਟ ਜਾਂਦੇ ਨੇ। ਜੇ ਸੁਪਨੇ ਆਉਣ ਵੀ ਤਾਂ ਉਹਨਾਂ ਨੂੰ ਸੁਪਨੇ ਵਿੱਚ ਵੀ ਆਪਣੇ ਮਾਲਕਾਂ ਦੇ ਡਰਾਉਣੇ ਚਿਹਰੇ ਡਰਾਈ

ਰੱਖਦੇ ਨੇ। ਗ਼ੁਲਾਮਾਂ ਨੂੰ ਸੁਪਨੇ ਵਿੱਚ ਵੀ 'ਮੁਕਤੀ ਦਾ ਅਹਿਸਾਸ' ਨਹੀਂ ਹੋਣ ਦਿੱਤਾ ਜਾਂਦਾ। ਗ਼ੁਲਾਮ ਹਮੇਸ਼ਾ ਭੂਤਕਾਲ ਦੀਆਂ ਗੱਲਾਂ ਵਿੱਚ ਮਸਤ ਰਹਿਣਗੇ, ਵਰਤਮਾਨ ਉੱਤੇ ਪਿੱਟਦੇ ਰਹਿਣਗੇ ਪਰ ਭਵਿੱਖ ਨੂੰ ਸੁਨਹਿਰਾ ਬਣਾਉਣ ਲਈ ਨਹੀਂ ਸੋਚਦੇ।

ਮਾਲਕ ਜਾਣਦੇ ਹਨ ਜੇ ਗ਼ੁਲਾਮਾਂ ਨੂੰ ਕੋਈ ਫ਼ਿਕਰ ਨਾ ਹੋਵੇ ਤਾਂ ਉਹ ਆਪਣੇ ਮਾਲਕਾਂ ਨੂੰ ਫ਼ਿਕਰਾਂ ਵਿੱਚ ਪਾ ਦੇਣਗੇ। ਇਸੇ ਕਰਕੇ ਉਹ ਗ਼ੁਲਾਮਾਂ ਨੂੰ ਚਿੰਤਾ ਵਿੱਚ ਪਾਈ ਰੱਖਦੇ ਨੇ। ਹਰ ਗ਼ੁਲਾਮ ਆਪਣੇ ਆਉਣ ਵਾਲ਼ੇ ਪਲ ਬਾਰੇ, ਆਉਣ ਵਾਲ਼ੇ ਦਿਨ ਬਾਰੇ ਅਨਿਸ਼ਚਿਤ ਰਹਿੰਦਾ ਹੈ। ਹਰ ਵਕਤ ਗ਼ੁਲਾਮ ਨੂੰ ਕੋਈ ਨਾ ਕੋਈ ਚਿੰਤਾ ਪਈ ਰਹਿੰਦੀ ਹੈ। ਇਹ ਚਿੰਤਾ "ਪੈਦਾ ਕਰਨ" ਲਈ ਮਾਲਕਾਂ ਨੂੰ ਪਤਾ ਨਹੀਂ ਕੀ-ਕੀ ਪਾਪੜ ਵੇਲਣੇ ਪੈਂਦੇ ਨੇ।

ਗ਼ੁਲਾਮਾਂ ਨੂੰ ਦਬਾ ਕੇ, ਡਰਾ ਕੇ ਤੇ ਚਾਲੂ ਕਰ ਕੇ ਰੱਖਣਾ ਮਾਲਕ ਆਪਣੀ ਲੋੜ ਸਮਝਦੇ ਨੇ। ਗ਼ੁਲਾਮਾਂ ਦੀਆਂ ਕਮਜ਼ੋਰੀਆਂ ਅਤੇ ਗ਼ਲਤੀਆਂ ਨੂੰ ਵਧਾਈ ਰੱਖਣਾ ਮਾਲਕ ਕੌਮ ਲਈ ਮੁਫ਼ੀਦ ਹੁੰਦਾ ਹੈ। ਕਈ ਵਾਰ ਤਾਂ ਇਹ 'ਕਮਜ਼ੋਰੀਆਂ ਤੇ ਗ਼ਲਤੀਆਂ' ਬੜੀ ਮਿਹਨਤ ਨਾਲ਼ ਪੈਦਾ ਕਰਨੀਆਂ ਪੈਂਦੀਆਂ ਨੇ। ਇਹ ਕਮਜ਼ੋਰੀਆਂ ਤੇ ਗ਼ਲਤੀਆਂ ਗ਼ੁਲਾਮਾਂ ਦੇ ਮਨੋਬਲ ਨੂੰ ਤੋੜ ਦਿੰਦੀਆਂ ਨੇ। ਉਹਨਾਂ ਨੂੰ ਲੱਗਣ ਲੱਗ ਜਾਂਦਾ ਹੈ ਕਿ ਉਹ ਇੰਝ ਹੀ ਮਰ-ਖਪ ਜਾਣ ਲਈ ਧਰਤੀ ਉੱਤੇ ਆਏ ਨੇ। ਉਹ ਸੋਚਦੇ ਨੇ 'ਕੁਝ ਨਹੀਂ ਹੋਣਾ, ਕੁਝ ਨਹੀਂ ਬਦਲਣਾ, ਸਿਰ ਸੁੱਟ ਕੇ ਗ਼ੁਲਾਮੀ ਦਾ ਜੂਲ਼ਾ ਚੁੱਕੀ ਚੱਲੋ।'

ਝੂਠੇ ਪ੍ਰਚਾਰ ਦਾ ਬੰਬ ਗ਼ੁਲਾਮਾਂ ਦੇ ਸਿਰ ਉੱਤੇ 'ਠਾਹ' ਕਰ ਕੇ ਸੁੱਟਿਆ ਜਾਂਦਾ ਹੈ। ਇਸ ਕੂੜ-ਪ੍ਰਚਾਰ ਨਾਲ਼ ਮਾਲਕ ਕੌਮ ਗ਼ੁਲਾਮਾਂ ਦੇ ਪੈਰ ਹਿਲਾ ਦਿੰਦੀ ਹੈ। ਜਿਹੜੇ ਕੌਮ ਦੀ ਅਜ਼ਾਦੀ ਦੇ ਆਸ਼ਕ ਹੁੰਦੇ ਹਨ ਉਹਨਾਂ ਪ੍ਰਤੀ ਬੇਵਸਾਹੀ ਤੇ ਬਦਨਾਮੀ ਦੀ ਲਹਿਰ ਬੜੇ ਜ਼ੋਰ ਨਾਲ਼ ਚਲਾਈ ਜਾਂਦੀ ਹੈ। ਬਾਗ਼ੀਆਂ ਖ਼ਿਲਾਫ਼ 'ਦਮਨ ਅਤੇ ਸਿਰਫ਼ ਦਮਨ' ਦਾ ਨਾਹਰਾ ਗੂੰਜਦਾ ਹੈ। ਗ਼ੁਲਾਮ ਕੌਮ ਕਿੰਨੀ ਕੁ ਕੁੱਟ ਖਾਏਗੀ? ਉੱਪਰੋਂ ਪ੍ਰਚਾਰਿਆ ਇਹ ਜਾਂਦਾ ਹੈ ਕਿ ਇਹ ਦਮਨ ਤਾਂ ਗ਼ੁਲਾਮਾਂ ਦੇ ਹੱਕਾਂ-ਹਿੱਤਾਂ ਦੀ ਰਾਖੀ ਲਈ ਹੈ। ਮਾਲਕ ਆਪਣਾ ਹਰ ਜ਼ੁਲਮ ਦੇਸ਼, ਧਰਮ ਤੇ ਕੌਮ ਦੇ ਹਿਤਾਂ ਦੀ ਰਾਖੀ ਦੇ ਨਾਂ ਹੇਠ ਕਰਦੇ ਹਨ। ਇਹ ਕਦੇ ਵੀ ਸਥਾਪਿਤ ਨਹੀਂ ਹੋਣ ਦਿੱਤਾ ਜਾਂਦਾ ਕਿ ਅਸਲ ਵਿੱਚ ਹਾਕਮਾਂ ਦੇ ਦੇਸ਼, ਹਾਕਮਾਂ ਦੇ ਧਰਮ ਤੇ ਹਾਕਮਾਂ ਦੀ ਕੌਮ ਦੇ ਹਿੱਤਾਂ ਦੀ ਰਾਖੀ ਲਈ ਗ਼ੁਲਾਮਾਂ ਨੂੰ ਦਰੜਿਆ ਜਾ ਰਿਹਾ ਹੈ। ਗ਼ੁਲਾਮ ਉੱਤੇ ਮਣਾਂ-ਮੂੰਹੀ ਦੋਸ਼ ਮੜ੍ਹ ਦਿੱਤੇ ਜਾਂਦੇ ਨੇ ਫਿਰ ਉਸ ਨੂੰ ਕਿਹਾ ਜਾਂਦਾ ਹੈ ਕਿ 'ਸਾਬਤ ਕਰ ਕਿ ਤੂੰ ਨਿਰਦੋਸ਼ ਹੈਂ।' ਉਸ ਦੀ ਸਾਰੀ ਉਮਰ ਇੰਝ ਹੀ ਬੀਤ ਜਾਂਦੀ ਹੈ।

ਮਾਲਕਾਂ ਦਾ ਚਹੇਤਾ ਬਣਨ ਲਈ ਗ਼ੁਲਾਮਾਂ ਵਿੱਚੋਂ ਨਿਕਲ਼ੇ ਹੱਥ-ਠੋਕੇ ਆਪਣੇ ਆਪ ਨੂੰ ਵੱਖਰੇ, ਉੱਚੇ ਤੇ ਧੜੱਲੇਦਾਰ ਸਮਝਦੇ ਨੇ। ਉਹ ਖ਼ੁਦ ਨੂੰ ਹਾਕਮਾਂ ਦਾ ਖ਼ਾਸਮ ਖ਼ਾਸ ਸਿੱਧ ਕਰਨ ਲਈ ਦਿਨੋ ਦਿਨ ਕਰੂਰ ਤੇ ਜ਼ਾਲਮ ਹੁੰਦੇ ਜਾਂਦੇ ਹਨ। ਉਹ ਹਕੂਮਤੀ ਮਸ਼ੀਨਰੀ ਦਾ ਸੰਦ ਹੁੰਦੇ ਹਨ ਤੇ ਉਹਨਾਂ ਦੇ ਜ਼ੁਲਮਾਂ ਪਿੱਛੇ ਹਾਕਮ ਜਮਾਤ ਡਟ ਕੇ ਖੜ੍ਹੀ ਹੁੰਦੀ ਹੈ। ਹਾਕਮ ਜਮਾਤ ਆਪਣੇ ਕਿਸੇ 'ਦੱਲੇ' ਨੂੰ ਕਦੇ ਵੀ ਫਸਣ ਨਹੀਂ ਦਿੰਦੀ, ਸ਼ਰਮਿੰਦਾ ਨਹੀਂ ਹੋਣ ਦਿੰਦੀ, ਸਗੋਂ ਜਦ ਉਹ ਆਪਣੀ ਕੌਮ ਨੂੰ ਸੱਟ ਮਾਰਦਾ ਫੜਿਆ ਜਾਵੇ ਤਾਂ ਉਸ ਨੂੰ ਹਾਕਮਾਂ ਵੱਲੋਂ ਵੱਧ ਤੋਂ ਵੱਧ ਨਿਵਾਜਿਆ ਜਾਂਦਾ ਹੈ। ਉਸ ਦੀ ਉੱਚੀ ਸ਼ਾਨ, ਉਸ ਦੀ ਬੁਲੰਦੀ ਹੋਰਨਾਂ ਨੂੰ ਉਹੋ ਜਿਹਾ ਬਣਨ ਲਈ ਪ੍ਰੇਰਦੀ ਹੈ। ਇਉਂ ਮਾਲਕਾਂ ਕੋਲ਼ ਦੱਲਿਆਂ ਦੀ ਲੜੀ ਲੱਗੀ ਰਹਿੰਦੀ ਹੈ। ਹਾਕਮ ਤਾਂ ਸੰਕਟ ਦੇ ਡੂੰਘੇ ਪਾਣੀਆਂ ਤੋਂ ਪਰ੍ਹੇ ਰਹਿੰਦਾ ਹੈ ਪਰ ਇਹ ਦੱਲੇ ਕਦੇ ਨਾ ਕਦੇ ਨਿਸ਼ਾਨਾ ਬਣ ਜਾਂਦੇ ਨੇ।

ਗ਼ੁਲਾਮ ਕਸ਼ਟ ਭੋਗਦਾ ਹੈ, ਉਸ ਦੀ ਜ਼ਮੀਰ ਉਸ ਨੂੰ ਲਾਹਨਤਾਂ ਪਾਉਂਦੀ ਹੈ। ਉਹ 'ਸਹਿਣਸ਼ੀਲ ਤੇ ਹੁਕਮਬਰਦਾਰ' ਵਰਗੇ ਲਫ਼ਜ਼ਾਂ ਤੋਂ ਚਿੜਦਾ ਹੈ, ਖਿਝਦਾ ਹੈ, ਹਰ ਪਲ ਅਧੀਨਗੀ ਦੀ ਬਲੀ ਚੜ੍ਹਦਾ ਹੈ, ਬਦਸਲੂਕੀ, ਅਪਮਾਨ, ਪੀੜਾਂ, ਸੰਤਾਪ, ਦੁੱਖ, ਕਸ਼ਟ, ਹੀਣਤਾ ਗ਼ੁਲਾਮਾਂ ਦੀ ਵਿਰਾਸਤ ਹੈ। ਜਿਹੜੇ ਬੋਲ ਉਸ ਦੀ ਜ਼ਮੀਰ ਨੂੰ ਕੁਝ ਕਰ ਗੁਜ਼ਰਨ ਲਈ ਵੰਗਾਰਨ, ਜਿਹੜੀਆਂ ਸ਼ਹਾਦਤਾਂ ਉਸ ਨੂੰ ਉੱਠਣ ਲਈ ਲਲਕਾਰਨ, ਜਿਹੜੇ ਲਫ਼ਜ਼ ਉਸ ਦੀ ਹਿੰਮਤ ਨੂੰ ਨਿੱਤਰਨ ਦਾ ਸੱਦਾ ਦੇਣ, ਉਹ ਉਹਨਾਂ ਨਾਲ਼ ਬਹਿਸਦਾ ਹੈ, ਉਹਨਾਂ ਤੋਂ ਤਰਿੰਹਦਾ ਹੈ, ਉਹਨਾਂ ਤੋਂ ਡਰਦਾ ਹੈ, ਕਦੇ-ਕਦੇ ਉਹ ਇਹਨਾਂ ਨੂੰ ਪਲੋਸਦਾ ਹੈ ਤੇ ਆਪਣੀ ਬੇਵੱਸੀ ਉੱਤੇ ਕੀਰਨੇ ਪਾਉਂਦਾ ਹੈ।

ਗ਼ੁਲਾਮਾਂ ਨੂੰ ਪਤਾ ਹੈ ਕਿ ਪਿੰਡਾਂ ਦੇ ਚੌਧਰੀ, ਪੰਚ-ਸਰਪੰਚ, ਚੌਂਕੀਦਾਰ, ਨੌਕਰੀਆਂ ਕਰਨ ਵਾਲ਼ੇ, ਅਧਿਆਪਕ, ਨੰਬਰਦਾਰ, ਪਟਵਾਰੀ, ਡਾਕੀਏ, ਡਾਕਟਰ, ਹਸਪਤਾਲਾਂ ਦੇ ਕਰਮਚਾਰੀ, ਅਦਾਲਤਾਂ ਵਿਚ ਕੰਮ ਕਰਦੇ ਲੋਕ, ਕਰਮਚਾਰੀ, ਬਾਬੂ, ਪੁਲਸੀਏ, ਸਾਧ ਤੇ ਜਨਤਾ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਸਹਾਰੇ ਖੜ੍ਹੇ ਕੀਤੇ ਢਾਂਚੇ ਨੂੰ ਹਾਕਮ ਜਮਾਤ ਨੇ ਆਪਣੇ ਹੱਕ ਵਿੱਚ ਕਿਵੇਂ ਵਰਤਣਾ ਹੈ।

ਗ਼ੁਲਾਮ ਕੌਮ ਆਪਣੇ ਹਰ ਸਾਹ ਲਈ ਆਪਣੀ ਮਾਲਕ ਕੌਮ ਦੇ ਰਹਿਮੋ ਕਰਮ ਉੱਤੇ ਨਿਰਭਰ ਹੁੰਦੀ ਹੈ। ਗ਼ੁਲਾਮ ਕੌਮਾਂ ਨੂੰ ਚਾਰੇ ਪਾਸਿਓਂ ਧੱਕ ਕੇ ਕੰਧ ਨਾਲ਼ ਲਾ ਦਿੱਤਾ ਜਾਂਦਾ ਹੈ। ਗ਼ੁਲਾਮ ਕੌਮ ਦੀ ਹਰ ਹਰਕਤ ਨੂੰ 'ਦੇਸ਼ ਦੀ ਏਕਤਾ ਅਤੇ ਅਖੰਡਤਾ' ਦੇ ਪੈਮਾਨੇ ਤੋਂ ਵੇਖਿਆ ਜਾਂਦਾ ਹੈ। ਗ਼ੁਲਾਮ ਕੌਮ ਵੱਲੋਂ ਆਪਣੇ ਹੱਕਾਂ ਹਿੱਤਾਂ ਦੀ ਗੱਲ ਕਰਨੀ ਦੇਸ਼ ਦੀ ਏਕਤਾ ਅਤੇ ਅਖੰਡਤਾ ਲਈ ਖ਼ਤਰਾ

ਮੰਨੀ ਜਾਂਦੀ ਹੈ, ਪਰ ਗ਼ੁਲਾਮ ਕੌਮ ਵੱਲੋਂ ਆਪਣੀ ਪਸ਼ੂਆਂ ਵਰਗੀ ਸਥਿਤੀ ਨੂੰ ਮਨਜ਼ੂਰ ਕਰ ਲੈਣ ਨੂੰ 'ਸ਼ਾਂਤੀ ਭਰਿਆ ਵਾਤਾਵਰਨ' ਕਿਹਾ ਜਾਂਦਾ ਹੈ। ਜਦ ਕੌਮਾਂ ਜ਼ਲੀਲ ਹੋ-ਹੋ ਕੇ ਜੀਣਾ ਸਿੱਖ ਜਾਣ ਤਾਂ ਉਹਨਾਂ ਦਾ ਹੋਣਾ ਨਾ ਹੋਣਾ ਕੋਈ ਮਾਇਨੇ ਨਹੀਂ ਰੱਖਦਾ। ਜਦੋਂ ਲੋਕ ਆਪਣੀ ਕੌਮ ਦੇ ਸਿਧਾਂਤਾਂ, ਸੰਕਲਪਾਂ, ਸੱਭਿਆਚਾਰ, ਬੋਲੀ ਤੇ ਰਵਾਇਤਾਂ ਦੀ ਰਾਖੀ ਕਰਨ ਤੋਂ ਟਾਲ਼ਾ ਵੱਟ ਕੇ ਸਮਝੌਤਾਵਾਦੀ ਰਾਹ ਫੜ ਲੈਣ, ਓਦੋਂ ਕੌਮ ਮਰ ਜਾਂਦੀ ਹੈ। ਜਦੋਂ ਹਰ ਵਕਤ ਵਿਚਾਲੜਾ ਰਾਹ ਲੱਭਣ ਦੀ ਮਾਨਸਿਕਤਾ ਭਾਰੂ ਹੋ ਜਾਵੇ ਤਾਂ ਦਰੜੇ ਜਾਣਾ ਯਕੀਨੀ ਹੈ।

ਮਾਨਸਿਕ ਮੌਤ, ਸਰੀਰਿਕ ਮੌਤ ਨਾਲ਼ੋਂ ਖ਼ਤਰਨਾਕ ਹੁੰਦੀ ਹੈ। ਮਾਨਸਿਕ ਤੌਰ 'ਤੇ ਮਰਿਆ ਬੰਦਾ ਆਪਣੇ ਆਪ ਨੂੰ ਜਿਊਂਦਾ ਸਮਝਦਾ ਹੁੰਦਾ ਹੈ ਪਰ ਅੰਦਰੋਂ ਉਹ ਮਰਿਆ ਪਿਆ ਹੁੰਦਾ ਹੈ। ਗ਼ੁਲਾਮ ਕੌਮ ਅੰਦਰ ਇਹੋ ਜਿਹੇ ਅਨੇਕਾਂ ਸਰੀਰ ਹੁੰਦੇ ਨੇ, ਜੋ ਮਾਨਸਿਕ ਤੌਰ ਤੇ ਮਰੇ ਹੁੰਦੇ ਨੇ।

ਹਾਕਮ ਜਮਾਤ ਹਰ ਉਸ ਵਿਅਕਤੀ, ਸੰਸਥਾ ਤੇ ਰੁਝਾਨ ਦੀ ਡਟਵੀਂ ਹਿਮਾਇਤ ਕਰਦੀ ਹੈ ਜਿਹੜੀ ਗ਼ੁਲਾਮ ਕੌਮ ਦੇ ਬਰਖ਼ਿਲਾਫ਼ ਹੋਵੇ। ਅਸਲ ਵਿੱਚ ਗ਼ੁਲਾਮ ਕੌਮਾਂ ਨੂੰ ਹਾਕਮਾਂ ਦੇ ਅੱਤਵਾਦੀ ਰਵੱਈਏ ਨੂੰ ਝੱਲਣਾ ਪੈਂਦਾ ਹੈ।

ਇਹੋ ਜਿਹੇ ਗ਼ੁਲਾਮ ਕੌਮ ਦੀ ਅਜ਼ਾਦੀ ਲਈ ਜੂਝਣ ਵਾਲ਼ੇ ਹਰ ਵਕਤ ਫਸੇ ਰਹਿੰਦੇ ਹਨ। ਉਹਨਾਂ ਨੂੰ ਹਾਕਮਾਂ ਤੇ ਆਪਣੀ ਕੌਮ ਦੋਵਾਂ ਨਾਲ ਇੱਕੋ ਵਕਤ ਸਿੱਝਣਾ ਪੈਂਦਾ ਹੈ। ਹਾਕਮਾਂ ਦੇ ਹੱਥ-ਠੋਕੇ ਕੈਟਾਂ ਨੇ ਹੋਰ ਬਿਪਤਾ ਪਾਈ ਹੁੰਦੀ ਹੈ।

ਕੈਟ ਆਪਣੇ ਆਪ ਨੂੰ ਵਧੇਰੇ ਸੰਘਰਸ਼ਸ਼ੀਲ ਸਾਬਤ ਕਰਨ ਦਾ ਕੋਈ ਮੌਕਾ ਨਹੀਂ ਜਾਣ ਦਿੰਦੇ, ਕਿਉਂਕਿ ਉਹਨਾਂ ਦਾ ਹਾਕਮ ਨੇ ਕੁਝ ਵਿਗਾੜਨਾ ਨਹੀਂ ਹੁੰਦਾ।

ਜੇ ਸੱਚੇ ਆਗੂ ਵੱਖਰੇ ਰਾਜ ਦੀ ਗੱਲ ਕਹਿ ਦੇਣ ਤਾਂ ਕੈਟ ਹਥਿਆਰਬੰਦ ਸੰਘਰਸ਼ ਦੀ ਗੱਲ ਕਰਨਗੇ। ਜਿਉਂ ਹੀ ਸੱਚੇ-ਸੁੱਚੇ ਆਗੂ ਹਥਿਆਰਬੰਦ ਸੰਘਰਸ਼ ਦੇ ਰਾਹ ਪੈਂਦੇ ਹਨ ਤਾਂ ਕੈਟ ਹਕੂਮਤ ਨੂੰ ਇਹਨਾਂ ਜੁਝਾਰੂਆਂ ਦੀਆਂ ਸੂਹਾਂ ਦੇ ਕੇ ਮਰਵਾਉਣ ਦੇ ਰਾਹ ਤੁਰ ਪੈਂਦੇ ਨੇ। ਜਿਹੜੇ ਬਚ ਜਾਂਦੇ ਨੇ ਉਹਨਾਂ ਦਾ ਜੀਵਨ ਬੜਾ ਔਖਾ ਹੁੰਦਾ ਹੈ। ਉਹ ਆਪਣੀ ਗ਼ੁਲਾਮ ਕੌਮ ਦੀ ਅਜ਼ਾਦੀ ਲਈ ਤਾਂ ਸੋਚ ਰੱਖਦੇ ਨੇ ਪਰ ਕਰਨ ਕੀ? ਉਹ ਇਹ ਸੋਚਣ ਲੱਗ ਪੈਂਦੇ ਨੇ ਅਜ਼ਾਦੀ ਪਸੰਦ ਹੋ ਕੇ ਮਰਨਾ ਸੌਖਾ ਹੈ ਪਰ ਅਜ਼ਾਦੀ ਪਸੰਦ ਹੋ ਕੇ ਜੀਣਾ ਔਖਾ। ਜੇ ਉਹ ਜੀਣਾ ਵੀ ਚਾਹੁਣ ਤਾਂ ਕੈਟ ਪ੍ਰਚਾਰ ਕਰਦੇ ਹਨ ਕਿ ਲੋਕਾਂ ਦੇ ਪੁੱਤ ਮਰਵਾ ਕੇ ਹੁਣ ਤੁਰਿਆ ਫਿਰਦਾ ਹੈ। ਜੇ ਉਹ ਕੋਠੀ ਕਾਰ ਵਾਲ਼ਾ ਹੋਵੇ ਤਾਂ ਕੈਟ ਕਹਿੰਦੇ ਹਨ ਐਸ਼ ਕਰਦਾ ਹੈ। ਇਹ ਕੈਟ ਹਰ ਅਜ਼ਾਦੀ ਪਸੰਦ ਖ਼ਿਲਾਫ਼ ਇੰਝ ਮਾਹੌਲ ਬਣਾ ਦਿੰਦੇ ਹਨ ਕਿ ਉਸ ਦੇ ਸਾਥੀ ਵੀ ਉਸ ਨੂੰ ਸ਼ੱਕ ਦੀ ਨਿਗ੍ਹਾ ਨਾਲ਼ ਦੇਖਣਾ ਸ਼ੁਰੂ

ਕਰ ਦਿੰਦੇ ਹਨ। ਇਹ ਕੈਟ ਕਹਿੰਦੇ ਹਨ ਉਹ ਅਜ਼ਾਦੀ ਪਸੰਦ ਤਾਂ ਹਕੂਮਤ ਨਾਲ ਮਿਲ ਗਿਆ ਹੈ। ਇਉਂ ਉਸ ਅਜ਼ਾਦੀ ਪਸੰਦ ਦਾ ਜੀਣਾ ਦੁੱਭਰ ਕਰ ਦਿੰਦੇ ਹਨ।

ਗ਼ੁਲਾਮੀ ਦੀ ਜ਼ਿੰਦਗੀ ਨਾਲੋਂ ਮੌਤ ਚੰਗੀ ਹੈ। ਗ਼ੁਲਾਮੀ ਦੀ ਪੂਰੀ ਨਾਲੋਂ ਅਜ਼ਾਦੀ ਦੀ ਅੱਧੀ ਚੰਗੀ ਹੈ। ਪਰ 15 ਅਗਸਤ 1947 ਤੋਂ ਸਿੱਖ ਕੌਮ ਭਾਰਤ ਵਿੱਚ ਗ਼ੁਲਾਮ ਹੈ ਤੇ ਇਸ ਕੌਮ ਦਾ ਇੱਕ ਬਹੁਤ ਵੱਡਾ ਹਿੱਸਾ ਹਕੂਮਤ ਦੀ ਗ਼ੁਲਾਮੀ ਤਨੋਂ ਮਨੋਂ ਸਵੀਕਾਰ ਕਰੀ ਬੈਠਾ ਹੈ। ਸਿਆਸੀ ਪਾਰਟੀਆਂ ਦੇ ਆਗੂ ਤੇ ਵਰਕਰ, ਪੁਲੀਸ ਫ਼ੌਜ ਤੇ ਹੋਰਨਾਂ ਫ਼ੋਰਸਾਂ ਵਿਚਲੇ ਸਿੱਖ, ਸਰਕਾਰੀ ਮੁਲਾਜ਼ਮ ਤੇ ਹਰ ਉਹ ਸਿੱਖ ਜੋ ਭਾਰਤੀ ਹਕੂਮਤ ਦਾ ਸਮਰਥਕ ਹੈ, ਉਹ ਕਹਿਣ ਨੂੰ ਜੋ ਮਰਜ਼ੀ ਕਹੇ ਪਰ ਉਹ ਸਿੱਖੀ ਦੇ ਭੇਖ ਵਿੱਚ ਤਾਂ ਹੋ ਸਕਦਾ ਹੈ ਪਰ ਸਿੱਖ ਨਹੀਂ, ਕਿਉਂਕਿ ਸਿੱਖ ਜਾਂ ਤਾਂ 'ਬਾਦਸ਼ਾਹ' ਹੁੰਦਾ ਹੈ ਜਾਂ 'ਬਾਗ਼ੀ'। ਜਿਸ ਭਾਰਤੀ ਸੰਵਿਧਾਨ ਤੇ ਜਿਸ ਤਿਰੰਗੇ ਦੀ ਰਹਿਨੁਮਾਈ ਹੇਠ ਸਿੱਖ ਕੌਮ ਦੀ ਨਸਲਕੁਸ਼ੀ ਦੀ ਯੋਜਨਾ ਲਾਗੂ ਹੋ ਰਹੀ ਹੋਵੇ ਤੇ ਸਿੱਖੀ ਤੇ ਸਿੱਖਾਂ ਨੂੰ ਮਿਟਾਇਆ ਜਾ ਰਿਹਾ ਹੋਵੇ, ਉਸ ਸੰਵਿਧਾਨ ਤੇ ਤਿਰੰਗੇ ਨੂੰ ਸਲਾਮੀਆਂ ਦਿੰਦੇ ਸਿੱਖਾਂ ਨੂੰ 'ਸਿੱਖ' ਕਹਿਣਾ ਸਿੱਖ ਸ਼ਬਦ ਦੀ ਬੇਇੱਜ਼ਤੀ ਹੈ। ਜੇ ਸਿੱਖ ਹੋ ਤਾਂ ਅੱਜ ਹੀ ਉੱਠੋ, ਕੱਲ੍ਹ ਤਾਂ ਬੜੀ ਦੇਰ ਹੋ ਚੁੱਕੀ ਹੋਵੇਗੀ।

ਆਓ, ਆਜ਼ਾਦੀ ਸੰਘਰਸ਼ ਨੂੰ ਤੁਹਾਡੀ ਉਡੀਕ ਹੈ।

# ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ

*—ਲਵਸ਼ਿੰਦਰ ਸਿੰਘ ਡੱਲੇਵਾਲ*

ਵੀਹਵੀਂ ਸਦੀ ਦੇ ਮਹਾਨ ਸਿੱਖ ਸੂਰਬੀਰ ਯੋਧੇ ਸੰਤ ਸਿਪਾਹੀ ਅੱਤ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਅਤੇ ਉਹਨਾਂ ਦੇ ਨਾਲ ਭਾਰਤੀ ਫੌਜ ਨਾਲ ਜੂਝ ਕੇ ਸ਼ਹੀਦ ਹੋਏ ਸਾਥੀ ਸਿੰਘਾਂ ਦੀ ਕੁਰਬਾਨੀ ਮਹਾਨ ਹੈ। ਸਿੱਖ ਇਨਕਲਾਬ ਦੇ ਬਾਨੀ ਮਹਾਂਪੁਰਸ਼ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਪੰਥ ਪ੍ਰਤੀ ਕੁਰਬਾਨੀ ਮਹਾਨ ਹੈ । ਕਹਿਣੀ ਅਤੇ ਕਰਨੀ ਦੇ ਪੂਰੇ ਯੋਧੇ ਵਲੋਂ ਕੌਮ ਨੂੰ ਦਿੱਤੀ ਗਈ ਅਜਿਹੀ ਸੇਧ ਹੈ ਜਿਸ ਤੇ ਆਉਣ ਵਾਲੀਆਂ ਨਸਲਾਂ ਸਦਾ ਹੀ ਮਾਣ ਕਰਦੀਆਂ ਰਹਿਣਗੀਆਂ । ਅਗਰ ਆਪ ਜੀ ਦੀ ਜਿੰਦਗੀ ਦੇ ਪ੍ਰਥਾਏ ਵਿਸਥਾਰ ਸਹਿਤ ਲਿਖਿਆ ਜਾਵੇ ਤਾਂ ਕਈ ਕਿਤਾਬਾਂ ਲਿਖੀਆਂ ਜਾ ਸਕਦੀਆਂ ਹਨ । ਇਸ ਵਕਤ ਉਹਨਾਂ ਦੀ ਸ਼ਖਸ਼ੀਅਤ ਦੀ ਮਹਾਨਤਾ ਪ੍ਰਗਟਾਉਂਦੀਆਂ ਕੁੱਝ ਇੱਕ ਘਟਨਾਵਾਂ ਦਾ ਸੰਖਪ ਰੂਪ ਵਿੱਚ ਜ਼ਿਕਰ ਕੀਤਾ ਜਾ ਰਿਹਾ ਹੈ । ਇਹਨਾਂ ਦਾ ਜ਼ਿਆਦਾਤਰ ਸਬੰਧ ਧਾਰਮਿਕ ਪੱਖ ਤੋਂ ਹੈ ।

## ਦੂਜੇ ਧਰਮ ਦੇ ਲੋਕਾਂ ਵਿੱਚ ਸਤਿਕਾਰ

ਨਵੰਬਰ 1984 ਵਿੱਚ ਭਾਰਤ ਤੋਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਦਿਹਾੜਾ ਮਨਾਉਣ ਲਈ ਇੱਕ ਜਥਾ ਪਾਕਿਸਤਾਨ ਵਿਖੇ ਗਿਆ । ਇਹ ਉਹ ਦਰਦਨਾਕ ਸਮਾਂ ਜਦੋਂ ਹਿੰਦੋਸਤਾਨ ਦੇ ਤਖਤ ਤੇ ਬਿਰਾਜਮਾਨ ਬ੍ਰਾਹਮਣਵਾਦੀ ਫਿਰਕਾਪ੍ਰਸਤ ਹਾਕਮਾਂ ਵਲੋਂ ਟੈਂਕਾਂ ਅਤੇ ਤੋਪਾਂ ਨਾਲ ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਕੀਤਾ ਜਾ ਚੁੱਕਾ ਸੀ । ਸ੍ਰੀ ਦਰਬਾਰ ਸਾਹਿਬ ਗੋਲਿਆਂ ਨਾਲ ਛਲਣੀ, ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ , ਭਾਈ ਅਮਰੀਕ ਸਿੰਘ ਜੀ ,ਜਨਰਲ ਸੁਬੇਗ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਤੋਂ ਇਲਾਵਾ ਨਿਰਦੋਸ਼ ਸਿੱਖ ਸੰਗਤ ਭਾਰਤੀ ਫੌਜ ਵਲੋਂ ਸ਼ਹੀਦ ਕੀਤੀ ਜਾ ਚੁੱਕੀ ਸੀ । ਸਿੱਖ ਮਾਨਸਿਕਤਾ ਬੁਰੀ ਤਰਾਂ ਜ਼ਖਮੀ ਸੀ । ਪਾਕਿਸਤਾਨ ਗਏ ਇਸ ਜਥੇ ਵਿੱਚ ਜਲੰਧਰ ਦੇ ਤਿੰਨ ਵਕੀਲ ਵੀ

ਸ਼ਾਮਲ ਸਨ। ਇੱਕ ਸ਼ਾਮ ਇਹ ਤਿੰਨੇ ਵਕੀਲ ਨਨਕਾਣਾ ਸਾਹਿਬ ਦੇ ਬਾਹਰ ਖੇਤਾਂ ਵਲ ਨੂੰ ਨਿਕਲ ਗਏ ਆਪਸੀ ਗੱਲ ਬਾਤ ਕਰਦਿਆਂ ਇਹਨਾਂ ਨੇ ਕਰੀਬ ਚਾਰ ਕੁ ਮੀਲ ਦਾ ਪੈਂਡਾ ਤਹਿ ਕਰ ਲਿਆ। ਇੱਕ ਵੈਰਾਨ ਜਗ੍ਹਾ ਤੇ ਇਹਨਾਂ ਦੀ ਨਜ਼ਰ ਇੱਕ ਝੌਂਪੜੀ ਤੇ ਪਈ ਜਿਸ ਦੇ ਬਾਹਰ ਇੱਕ ਮੁਸਲਮਾਨ ਬਜ਼ੁਰਗ ਖੜਾ ਸੀ ਜਿਸ ਦੀ ਦਿੱਖ ਕਿਸੇ ਪੀਰ ਫਕੀਰ ਵਰਗੀ ਸੀ। ਇਸ ਬਜ਼ੁਰਗ ਨੇ ਇਹਨਾਂ ਸਾਬਤ ਸੂਰਤ ਸਿੱਖਾਂ ਦਾ ਬੜਾ ਆਦਰ ਸਤਿਕਾਰ ਕੀਤਾ। ਪੰਜਾਬ ਦੀ ਸੁੱਖ ਸਾਂਦ ਪੁੱਛਣ ਉਪਰੰਤ ਇੱਕ ਸਵਾਲ ਕੀਤਾ ਕਿ ਤੁਹਾਡੇ ਵਿੱਚ ਕੋਈ ਐਸਾ ਵਿਅਕਤੀ ਹੈ ਜਿਸ ਨੇ ਸੰਤ ਭਿੰਡਰਾਂਵਾਲੇ ਦੀ ਸੰਗਤ ਕੀਤੀ ਹੋਵੇ ਜਾਂ ਸ਼ਰਧਾ ਸਹਿਤ ਨੇੜਿਉਂ ਦਰਸ਼ਨ ਹੀ ਕੀਤੇ ਹੋਣ। ਇਹਨਾਂ ਤਿੰਨਾਂ ਵਕੀਲਾਂ ਨੇ ਨਾਂਹ ਵਿੱਚ ਜਵਾਬ ਦਿੰਦਿਆਂ ਕਿਹਾ ਕਿ ਅਸੀਂ ਸੰਤਾਂ ਬਾਰੇ ਬੜਾ ਕੁੱਝ ਜਾਣਦੇ ਹਾਂ ਤੁਸੀਂ ਕੋਈ ਘਟਨਾ ਪੁੱਛ ਲਵੋ ਅਸੀਂ ਦੱਸ ਦਿਆਂਗੇ, ਪਰ ਅਸੀਂ ਉਹਨਾਂ ਦੇ ਦਰਸ਼ਨ ਅਤੇ ਸੰਗਤ ਨਹੀਂ ਕਰ ਸਕੇ। ਬਾਰ ਬਾਰ ਪੁੱਛਣ ਤੇ ਜੋ ਖਾਹਸ਼ ਉਸ ਬਜ਼ੁਰਗ ਨੇ ਦੱਸੀ ਉਹ ਹੈਰਾਨਕੁੰਨ ਅਤੇ ਜ਼ਮੀਰ ਨੂੰ ਹਲੂਣਾ ਦੇਣੀ ਵਾਲੀ ਸੀ। ਉਸ ਬਜ਼ੁਰਗ ਨੇ ਹੱਥ ਜੋੜਦਿਆਂ ਇਹਨਾਂ ਨੂੰ ਕਿਹਾ ਕਿ ਮੈਂ ਤਾਂ ਉਸ ਵਿਆਕਤੀ ਦੇ ਪੈਰੀਂ ਹੱਥ ਲਾਉਣਾ ਸੀ ਜਿਸ ਨੂੰ ਸੰਤ ਭਿੰਡਰਾਂਵਲਿਆਂ ਦੇ ਦਰਸ਼ਨ ਜਾਂ ਸੰਗਤ ਕਰਨ ਦਾ ਸੁਭਾਗ ਪ੍ਰਾਪਤ ਹੋਇਆ ਸੀ। ਦੂਜੇ ਪਲ ਹੀ ਉਸ ਨੇ ਗੰਭੀਰ ਹੁੰਦਿਆਂ ਕਿਹਾ ਕਿ ਮੈਂ ਤਾਂ ਨਦੀ ਕਿਨਾਰੇ ਰੁੱਖ ਹਾਂ ਪਰ ਸਿੱਖੋ ਤੁਹਾਨੂੰ ਅਜਿਹਾ ਬੇਸ਼ਕੀਮਤੀ ਹੀਰਾ ਨਸੀਬ ਹੋਇਆ ਸੀ ਜਿਸ ਨੂੰ ਤੁਸੀਂ ਸਾਂਭ ਨਹੀਂ ਸਕੇ ਨਾ ਹੀ ਸਮਝ ਸਕੇ। ਫਿਰ ਲੰਮਾ ਹਾਉਕਾ ਲੈਂਦਿਆਂ ਉਕਤ ਬਜ਼ੁਰਗ ਆਖਿਆ ਹੈ ਕਿ ਸਿੱਖੋ ਤੁਸੀ ਬੜੇ ਨਦਾਨ ਅਤੇ ਅਹਿਸਾਨ ਫਰੋਸ਼ ਹੋ ਜਿਹਨਾਂ ਨੇ ਉਸ ਸੂਰਬੀਰ ਯੋਧੇ ਅਤੇ ਮਹਾਂਪੁਰਖ ਦੀ ਕਦਰ ਨਹੀ ਪਾਈ, ਉਸਦਾ ਪੂਰਾ ਸਾਥ ਨਹੀਂ ਦਿੱਤਾ ਜਿਸ ਵਰਗਿਆਂ ਦੀ ਆਮਦ ਵਾਸਤੇ ਕੌਮਾਂ ਸਦੀਆਂ ਭਰ ਦੀ ਉਡੀਕ ਦੀਆਂ ਮੁਥਾਜ਼ ਹੋਇਆ ਕਰਦੀਆਂ ਹਨ। ਤੁਹਡੇ ਪੈਗੰਬਰ ਦੀ ਰਹਿਮਤੇ ਨਜ਼ਰ ਤੁਹਾਨੂੰ ਅਜਿਹਾ ਆਗੂ ਨਸੀਬ ਹੋਇਆ ਸੀ ਕਿ ਤੁਸੀਂ ਇੱਕ ਦਿੱਲੀ ਤਾਂ ਕੀ ਕਈ ਦਿੱਲੀਆਂ ਦੇ ਤਖਤ ਤੇ ਕਾਬਜ਼ ਹੋ ਸਕਦੇ ਸੀ। ਫਿਰ ਇਸੇ ਬਜ਼ੁਰਗ ਨੇ ਰਵਾਇਤੀ ਅਤੇ ਸਿਆਸੀ ਰੁਚੀ ਵਾਲੇ ਠੱਗ ਆਗੂਆਂ ਪ੍ਰਤੀ ਗਹਿਰੀ ਨਰਾਜ਼ਗੀ ਦਾ ਪ੍ਰਗਟਾਵਾ ਕਰਦਿਆਂ ਕਿਹਾ ਕਿ ਅਸਲ ਬੇੜਾ ਦਾ ਇਹਨਾਂ ਦਾ ਹੀ ਬੈਠਾ ਹੈ ਜਿਹਨਾਂ ਤੁਹਾਡੀ ਕੌਮ ਦੀਆਂ ਬਰੂਹਾਂ ਤੇ ਢੁੱਕ ਰਹੀ ਅਜ਼ਾਦੀ ਨੂੰ ਦੇਖ ਕੇ ਬੂਹੇ ਬੰਦ ਕਰ ਲਏ। ਦੂਜੇ ਧਰਮ ਦੇ ਪੈਰੋਕਾਰ ਦੇ ਮੂੰਹੋਂ ਇਹ ਲਫਜ਼ ਸੁਣਕੇ ਇਹਨਾਂ ਦੀਆਂ ਧਾਹਾਂ ਨਿੱਕਲ ਗਈਆਂ ਸੰਤਾਂ ਪ੍ਰਤੀ ਸਨੇਹ ਦੇ ਅੱਥਰੂ ਵਹਿ ਤੁਰੇ, ਭਾਰਤ ਵਾਪਸ ਆਣ ਕੇ ਇਹਨਾਂ ਚੋਂ ਦੋ ਨੇ ਜਲਦੀ ਹੀ ਅੰਮ੍ਰਿਤ ਹੀ ਛਕ ਲਿਆ। ਜਿਸ ਵਕਤ ਅਸੀਂ ਜਲੰਧਰ ਜੇਹਲ ਵਿੱਚ ਬੰਦ ਸੀ ਤਾਂ ਇਹਨਾਂ ਵਿੱਚ ਸ਼ਾਮਲ ਸ੍ਰ ਸੁਖਦੇਵ ਸਿੰਘ ਸਿੱਖ

ਸਟੂਡੈਂਟਸ ਫੈਡਰੇਸ਼ਨ ਵਲੋਂ ਰਸਤਾ ਰੋਕਣ ਦੇ ਪ੍ਰੋਗਰਾਮ ਕਰਕੇ ਜਲੰਧਰ ਜੇਹਲ ਵਿਚ ਧਾਰਾ 107/51 ਅਧੀਨ ਆਏ ਸਨ। ਜਿੱਥੇ 36 ਚੱਕੀਆਂ ਦੇ ਬਲਾਕ ਨੰਬਰ ਇੱਕ ਵਿਚ ਸ੍ਰ ਸੁਖਦੇਵ ਸਿੰਘ ਉਕਤ ਵਿਥਿਆ ਸੁਣਾਈ। ਵਰਨਣਯੋਗ ਹੈ ਕਿ ਸ੍ਰ ਸੁਖਦੇਵ ਸਿੰਘ ਨੇ ਕੌਮ ਦੀ ਸੇਵਾ ਕਰਦਿਆਂ ਲੰਬਾ ਸਮਾਂ ਸਿੱਖ ਨੌਜਵਾਨਾਂ ਨੂੰ ਮੁਫਤ ਕਨੂੰਨੀ ਸਹਾਇਤਾ ਦਿੰਦੇ ਰਹੇ। ਸ੍ਰੀ ਦਰਬਾਰ ਸਾਹਿਬ ਤੇ ਹਮਲੇ ਤੋਂ ਬਾਅਦ ਜ਼ਖਮੀਂ ਹੋਈ ਸਿੱਖ ਮਾਨਸਿਕਤਾ ਦਾ ਦਰਦ ਪਾਕਿਸਤਾਨੀ ਲੇਖਕਾਂ ਨੇ ਮਹਿਸੂਸ ਕੀਤਾ। ਮੁਜੀਰ ਉਰ ਰਹਿਮਾਨ ਸ਼ਾਮੀ ਦੇ ਲੇਖ "ਜਰਨੈਲੀ ਮੌਤ" ਅਤੇ ਅਫਜ਼ਲ ਅਹਿਸਾਨ ਰੰਧਾਵਾ ਦੀ "ਓੜਕ ਮੱਕੇਗੀ ਇਹ ਰਾਤ" ਵਰਗੀਆਂ ਰਚਨਾਵਾਂ ਅੱਜ ਇਤਿਹਾਸ ਦਾ ਅੰਗ ਬਣ ਚੁੱਕੀਆਂ ਹਨ।

ਫਾਰੂਖ ਅਬਦੁੱਲਾ ਜੰਮੂ ਕਸ਼ਮੀਰ ਦਾ ਮੁੱਖ ਮੰਤਰੀ ਬਣਨ ਤੋਂ ਬਾਅਦ ਦਰਬਾਰ ਸਾਹਿਬ ਆਇਆ ਅਤੇ ਸੰਤਾਂ ਨੂੰ ਆਖਣ ਲੱਗਾ ਕਿ ਮੈਨੂੰ ਅਸ਼ੀਰਵਾਦ ਦਿਉ ਕਿ ਮੈਂ ਆਪਣੇ ਪਿਤਾ ਦੇ ਪੂਰਨਿਆਂ ਤੇ ਚੱਲ ਸਕਾਂ। ਇਹ ਵੱਖਰੀ ਗੱਲ ਹੈ ਸੰਤਾਂ ਨੇ ਖੁਦ ਅਸ਼ੀਰਵਾਦ ਦੇਣ ਦੀ ਬਜਾਏ ਇਸ ਨੂੰ ਕਿਹਾ ਕਿ ਅਗਰ ਸੱਭ ਕਰਮਨ ਵਾਸਤੇ ਅਸ਼ੀਰਵਾਦ ਚਾਹੀਦਾ ਹੈ ਤਾਂ ਗੁਰੂ ਰਾਮਦਾਸ ਜੀ ਦੇ ਦਰਬਾਰ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸ ਕਰ ਸਾਰੀਆਂ ਮੁਰਾਦਾਂ ਪੂਰੀਆਂ ਹੋ ਜਾਣਗੀਆਂ।

ਸ੍ਰੀ ਮਾਨ ਏ.ਆਰ. ਦਰਸ਼ੀ ਨੇ " ਜ਼ਾਂਬਾਜ਼ ਰਾਖਾ" ਵਿਚ ਫੈਸਲਾ ਦਿੱਤਾ ਹੈ ਕਿ ਸੰਤ ਭਿੰਡਰਾਂਵਾਲੇ ਨੂੰ ਕਿਸੇ ਰਹਿਬਰ ਜਾਂ ਮਸੀਹੇ ਨਾਲੋਂ ਬਹੁਤ ਘੱਟ ਫਰਕ ਨਾਲ ਵੇਖਿਆ ਜਾ ਸਕਦਾ ਹੈ।

ਦਰਬਾਰ ਸਾਹਿਬ ਤੇ ਫੌਜੀ ਕਾਰਵਾਈ ਦਾ ਇੰਚਾਰਜ ਨੂੰ ਵੀ ਆਪਣੀ ਕਿਤਾਬ "ਅਪਰੇਸ਼ਨ ਬਲਿਊ ਸਟਾਰ ਦੀ ਕਹਾਣੀ" ਵਿਚ ਇਹ ਗੱਲ ਲਿਖਣ ਲਈ ਮਜਬੂਰ ਪਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਵਿਚ ਅਨੋਖੀ ਖਿਚ ਸੀ ,ਉਹ ਆਪਣੇ ਭਾਸ਼ਨ ਨਾਲ ਲੱਖਾਂ ਲੋਕਾਂ ਨੂੰ ਘੰਟਿਆਂ ਬੱਧੀ ਕੀਲ ਲੈਂਦਾ ਸੀ ਅਤੇ ਉਸ ਦੇ ਦੋ ਬੋਲ ਪੰਜਾਬ ਵਿਚ ਪਰਲੋ ਲਿਆਉਣ ਦੇ ਸਮਰੱਥ ਸਨ।

ਇੱਥੇ ਇੱਕ ਦੋ ਅਜਿਹੀਆਂ ਘਟਨਾਵਾਂ ਦਾ ਜ਼ਿਕਰ ਕਰਨਾ ਗੈਰ ਵਾਜਿਬ ਨਹੀਂ ਹੋਵੇਗਾ ਜੋ ਪਿਛਲੇ ਸਾਲਾਂ ਦੌਰਾਨ ਪਾਕਿਸਤਾਨ ਦੀਆਂ ਯਾਤਰਾਵਾਂ ਸਮੇਂ ਸਾਡੇ ਨਾਲ ਵਾਪਰੀਆਂ ਹਨ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਤੇ ਪਿਛਲੇ ਕੁੱਝ ਸਾਲਾਂ ਤੋ ਲਗਾਤਾਰ ਜਾਇਆ ਜਾਂਦਾ ਹੈ। ਲਾਹੌਰ ਦੇ ਅਨਾਰਕਲੀ ਬਜਾਰ ਵਿਚ ਖਰੀਦੋ ਫਰੋਖਤ ਕੀਤੀ ਜਾ ਰਹੀ ਸੀ। ਸ੍ਰ ਨਿਰੰਜਨ ਸਿੰਘ ਬਾਸੀ ਨੇ ਆਖਿਆ ਕਿ ਉਹ ਇਥੋਂ ਕੋਟ-ਪੈਂਟ ਖਰੀਦਣਾ ਚਾਹੁੰਦੇ ਹਨ ਤਾਂ ਅਸੀ ਸਾਰੇ ਹੀ ਸ੍ਰ ਵਰਿੰਦਰ ਸਿੰਘ ਬਿੱਟੂ ਅਤੇ ਸ੍ਰ ਬਲਵਿੰਦਰ ਸਿੰਘ ਢਿੱਲੋਂ ਸਮੇਤ ਧਾਹਮਣੇ ਵਾਲੀ ਦੁਕਾਨ ਵਿਚ ਵੜ

ਗਏ । ਕਰੀਬ ਦਸ ਦੁਕਾਨਾਂ ਜੋੜ ਕੇ ਬਣਾਇਆ ਗਿਆ ਇਹ ਬਹੁਤ ਵੱਡਾ ਸ਼ੋਅ ਰੂਮ ਸੀ । ਅਖੀਰ ਇੱਕ ਸੂਟ ਪਸੰਦ ਕੀਤਾ ਗਿਆ ਦੁਕਾਨ ਦਾ ਮਾਲਕ ਜੋ ਕਿਸੇ ਜਰੂਰੀ ਮੀਟਿੰਗ ਵਿੱਚ ਮਸ਼ਰੂਫ ਸੀ ਸਿੰਘਾਂ ਨੂੰ ਦੇਖ ਕੇ ਇੱਕ ਦਮ ਦਫਤਰ ਚੋਂ ਬਾਹਰ ਆਇਆ ਚਾਹ ਪਾਣੀ ਪੁੱਛਿਆ । ਸੂਟ ਦੀ ਜੋ ਕੀਮਤ ਉਪਰ ਲਿਖੀ ਗਈ ਹੋਈ ਸੀ ਉਹ ਕੀਮਤ ਅਦਾ ਕਰਨ ਲੱਗੇ ਤਾਂ ਦੁਕਾਨ ਦੇ ਮਾਲਕ ਨੇ ਕਿਹਾ ਕਿ ਮੈਂ ਇਹ ਸੂਟ ਤੁਹਾਨੂੰ ਅੱਧੀ ਤੋਂ ਅੱਧੀ ਕੀਮਤ ਤੇ ਦਿਆਂਗਾਂ । ਇਹ ਨੀਯਤ ਕੀਤੀ ਹੋਈ ਕੀਮਤ ਆਮ ਗਾਹਕਾਂ ਲਈ ਹੈ ਪਰ ਤੁਸੀਂ ਉਸ ਕੌਮ ਨਾਲ ਸਬੰਧਿਤ ਹੋ ਜਿਸਨੂੰ ਮਹਾਂਪੁਰਖ ਸੰਤ ਭਿੰਡਰਾਂਵਾਲੇ ਵਰਗਾ ਸੂਰਬੀਰ ਯੋਧਾ ਨਸੀਬ ਹੋਇਆ ਸੀ । ਇੱਕ ਤੁਸੀਂ ਸਾਡੇ ਮਹਿਮਾਨ ਹੋ ਦੂਸਰਾ ਉਸ ਸ਼ੇਰ ਬਹਾਦਰ ਸੂਰਮੇ ਨਾਲ ਸਬੰਧਿਤ ਹੋ ਇਸ ਤੋਂ ਜਿਆਦਾ ਮੇਰੇ ਵੱਡੇ ਭਾਗ ਭਲਾ ਹੋਰ ਕੀ ਹੋ ਸਕਦੇ ਹਨ ?

ਅੱਗੇ ਗਏ ਤਾਂ ਇੱਕ ਜੁੱਤੀਆਂ ਦਾ ਵੱਡਾ ਸ਼ੋਅ ਰੂਮ ਸੀ । ਦੁਕਾਨ ਦੇ ਮਾਲਕ ਨੇ ਗੱਲਬਾਤ ਸ਼ੁਰੂ ਕੀਤੀ ਗੱਲ ਲਾਹੌਰ ਤੋਂ ਤੁਰਦੀ ਹੋਈ ਪੰਜਾਬ ਵਿੱਚ ਚੱਲ ਰਹੀ ਖਾਲਿਸਤਾਨ ਦੀ ਜੰਗੇ ਅਜਾਦੀ ਤੇ ਅੱਪੜ ਗਈ ਚੱਲਣ ਵਾਸਤੇ ਤਿਆਰ ਹੋਏ ਤਾਂ ਦੁਕਾਨ ਦੇ ਮਾਲਕ ਨੇ ਕਿਹਾ ਕਿ ਉਸਦਾ ਕਾਰੋਬਾਰ ਦੁਨੀਆ ਦੇ ਅਨੇਕਾਂ ਦੇਸ਼ਾਂ ਵਿੱਚ ਫੈਲਿਆ ਹੋਇਆ ਹੈ ਕਿਸੇ ਵੀ ਵਕਤ ਉਸਦੀ ਲੋੜ ਪਵੇ ਤਾਂ ਖਿਦਮਤ ਦਾ ਮੌਕਾ ਜਰੂਰ ਦੇਣਾ ਅਤੇ ਉਸਨੇ ਆਪਣਾ ਕਾਰਡ ਦਿੱਤਾ । ਬਟੂਆ ਬੰਦ ਕਰਨ ਤੋਂ ਪਹਿਲਾਂ ਸਾਨੂੰ ਪੁੱਛਣ ਲੱਗਾ ਕਿ ਦੱਸੋ ਖਾਂ ਮੇਰੇ ਬਟੂਏ ਵਿੱਚ ਕਿਸ ਦੀ ਤਸਵੀਰ ਹੋ ਸਕਦੀ ਹੈ । ਸਾਰਿਆਂ ਨੇ ਆਪੋ ਆਪਣੇ ਅੰਦਾਜ਼ੇ ਮੁਤਾਬਿਕ ਦੱਸਿਆ ਕਿ ਤੇਰੀ ਬੀਵੀ ,ਤੇਰੇ ਬੱਚਿਆਂ ਦੀ ਹੋਵੇਗੀ ਜਾਂ ਤੁਹਾਡੇ ਕਿਸੇ ਧਾਰਮਿਕ ਅਸਥਾਨ ਦੀ ਹੋ ਸਕਦੀ ਹੈ ।

ਜੋ ਕਿ ਗਲਤ ਸਾਬਤ ਹੋਇਆ ਕਿਉਂਕਿ ਉਸਦੇ ਬਟੂਏ ਵਿੱਚ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਤਸਵੀਰ ਸੀ । ਉਸਦੇ ਦੱਸਣ ਅਨੁਸਾਰ ਉਹ ਸੰਤਾਂ ਦੀ ਫੋਟੋ ਆਪਣੇ ਜੇਬ ਵਿੱਚ 1984 ਤੋਂ ਹੀ ਰੱਖ ਰਿਹਾ ਹੈ ਕਿਉਂ ਕਿ ਉਹ ਸੰਤਾਂ ਦੀ ਸਖਸ਼ੀਅਤ ਦਾ ਬੇਹੱਦ ਕਾਇਲ ਹੈ।

ਇੱਕ ਵਾਰ ਗੁਰਦਵਾਰਾ ਸੱਚਾ ਸੌਦਾ ਨੂੰ ਜਾ ਰਹੇ ਸੀ ਕਿ ਰਸਤੇ ਵਿੱਚ ਬੱਸ ਦਾ ਟਾਇਰ ਪਾਟ ਗਿਆ । ਨਜਦੀਕ ਹੀ ਇੱਕ ਇੱਟਾਂ ਦਾ ਭੱਠਾ ਸੀ ਉੱਥੇ ਚਲੇ ਗਏ ਤਾਂ ਭੱਠਾ ਮਾਲਕ ਅਤੇ ਮਜਦੂਰਾਂ ਨੇ ਝੱਟ ਮੰਜੇ ਡਾਹ ਕੇ ਸਾਰਿਆਂ ਨੂੰ ਛਾਂਵੇ ਬਿਠਾਇਆ ਚਾਹ ਪਾਣੀ ਪੁੱਛਿਆ । ਉਹਨਾਂ ਸਿੱਖ ਰਾਜਨੀਤੀ ਦੀ ਗੱਲ ਤੋਰ ਲਈ ਭੱਠਾ ਮਾਲਕ ਆਖਣ ਲੱਗਾ ਕਿ ਅਗਰ ਸੰਤ ਭਿੰਡਰਾਂਵਾਲਾ ਸਾਡੀ ਕੌਮ ਨੂੰ ਮਿਲਿਆ ਹੁੰਦਾ ਤਾਂ ਅਸੀਂ ਕਾਂਇਆ ਹੀ ਪਲਟ ਦੇਣੀ ਸੀ ਪਰ ਸਿੱਖ ਉਸਨੂੰ ਪਛਾਣ ਹੀ ਨਹੀ ਸਕੇ ਨੌਜਵਾਨਾਂ ਨੇ ਪਛਾਣਿਆ ਉਸਦਾ ਡੱਟ ਕੇ ਸਾਥ ਦਿੱਤਾ ਪਰ ਈਰਖਾਲੂ ਬੁੱਢਿਆ ਨੇ ਫੌਜ ਸੱਦ ਕੇ ਮਰਵਾ ਧਰਿਆ । ਉਥੇ ਬੈਠੇ ਇੱਕ ਬਜੁਰਗ ਨੇ ਆਖਿਆ ਕਿ

ਸੰਤ ਭਿੰਡਰਾਂਵਾਲਾ ਬਾਬੇ ਦੀਪ ਸਿੰਘ ਦਾ ਰੂਪ ਸੀ ਜੋ ਬਿਨਾਂ ਸੀਸ ਤੋਂ ਲੜਿਆ ਸੀ। ਸਲਾਮ ਹੈ ਅਜਿਹੀਆਂ ਅੱਖਾਂ ਨੂੰ ਜਿਹਨੇ ਸੱਚ ਨੂੰ ਪਛਾਣਿਆ ਅਤੇ ਲਾਹਣਤ ਹੈ ਉਹਨਾਂ ਅੱਖਾਂ ਨੂੰ ਜੋ ਨਜ਼ਦੀਕ ਰਹਿ ਵੀ ਪਛਾਣ ਨਾ ਸਕੀਆਂ। ਜੋ ਵਿਆਕਤੀ ਉਹਨਾਂ ਦੇ ਜਿਉਂਦੇ ਜੀਅ ਪ੍ਰਛਾਵੇਂ ਵਾਂਗ ਨਾਲ ਰਹੇ , ਸਮਾਂ ਬਦਲਿਆ ਤਾਂ ਇਹਨਾਂ ਪੌਣ ਕੁੱਕੜਾ ਨੇ ਆਪਣੇ ਮੂੰਹ ਚੇਅਰਮੈਨੀਆਂ , ਐਮ.ਐਲ.ਏ ਦੀਆਂ ਟਿਕਟਾਂ, ਸ਼੍ਰੋਮਣੀ ਕਮੇਟੀ ਦੀਆਂ ਅਹੁਦੇਦਾਰੀਆਂ ਜਾਂ ਹੋਰ ਰੁਤਬਿਆਂ ਵਲ ਅਜਿਹੇ ਘੁਮਾ ਲਏ ਕਿ ਅੱਜ ਇਹ ਹਿੰਦੂ, ਹਿੰਦੀ, ਹਿੰਦੋਸਤਾਨ ਦਾ ਨਾਹਰਾ ਲਗਾਉਣ , ਸਿੱਖਾਂ ਸਮੇਤ ਘੱਟ ਗਿਣਤੀ ਕੌਮਾਂ ਦਾ ਭਾਰਤ ਚੋਂ ਨਾਮੋ ਨਿਸ਼ਾਨ ਮਿਟਾ ਕੇ ਹਿੰਦੂ ਰਾਸ਼ਟਰ ਦੀਆਂ ਮੁਦਈ ਆਰ.ਐੱਸ.ਐੱਸ ਅਤੇ ਭਾਜਪਾ ਵਰਗੀਆਂ ਫਿਰਕਾ ਪ੍ਰਸਤ ਜਮਾਤਾਂ ਦੇ ਹੱਥਠੋਕੇ ਬਾਦਲਕਿਆਂ ਦੇ ਕੁੱਛੜ ਚੜ੍ਹ ਚੁੱਕੇ ਹਨ। ਸੰਤ ਭਿੰਡਰਾਂਵਾਲਿਆਂ ਦੀ ਗੋਦ ਦਾ ਨਿੱਘ ਮਾਨਣ ਵਾਲੇ ਇਹ ਅਖੌਤੀ ਫੈਡਰੇਸ਼ਨੀਏ ਭਗਵੇਂ ਰੰਗ ਵਿਚ ਰੰਗੇ ਜਾ ਚੁੱਕੇ ਹਨ ਅਤੇ ਇਹਨਾਂ ਦੀ ਸਵੇਰ ਅਤੇ ਰਾਤ ਹਿੰਦੂਤਵੀਆਂ ਨੂੰ ਚਰਨ ਬੰਦਨਾ ਕਰਨ ਨਾਲ ਹੁੰਦੀ ਹੈ। ਅਖੀਰ ਇਹਨਾਂ ਮੌਕਾ ਪ੍ਰਸਤਾਂ ਦੀ ਹਾਲਤ ਧੋਬੀ ਦੇ ਕੁੱਤੇ ਵਾਲੀ ਅਵੱਸ਼ ਹੋਵੇਗੀ।

## ਬਿਜਲੀ ਮੁਲਾਜ਼ਮ ਦੇ ਦਾਹੜੀ ਆਉਣੀ

ਸੰਤ ਭਿੰਡਰਾਂਵਾਲੇ ਪਹਿਲਾਂ ਹਰ ਰੋਜ਼ ਮੰਜੀ ਸਾਹਿਬ ਦੀਵਾਨ ਹਾਲ ਵਿਚ ਸਿੱਖ ਸੰਗਤਾਂ ਨੂੰ ਸੰਬੋਧਨ ਕਰਿਆ ਕਰਦੇ ਸਨ ਅਤੇ ਧਰਮਯੁੱਧ ਮੋਰਚੇ ਵਿਚ ਗ੍ਰਿਫਤਾਰੀ ਲਈ ਜਾਣ ਵਾਲੇ ਜਥਿਆਂ ਨੂੰ ਵਿਦਾਇਗੀ ਦਿਆ ਕਰਦੇ ਸਨ। ਸੰਤਾਂ ਦੀ ਚੜ੍ਹਦੀ ਕਲਾ ਰਵਾਇਤੀ ਅਤੇ ਦੋਹਰੇ ਕਿਰਦਾਰ ਵਾਲੇ ਅਕਾਲੀਆਂ ਨੂੰ ਹਮੇਸ਼ਾਂ ਹੀ ਰੜਕਦੀ ਸੀ ਆਖਰ ਦਿੱਲੀ ਤਖਤ ਦੀ ਗੁਲਾਮੀ ਕਬੂਲ ਕਰ ਚੁੱਕੇ ਇਹਨਾਂ ਰਵਾਇਤੀ ਅਕਾਲੀਆਂ ਨੇ ਆਪਣੇ ਮਾਲਕ ਦੇ ਹੱਕ ਵਿੱਚ ਭੌਂਕਦਿਆਂ ਇਤਰਾਜ਼ ਉਠਾਇਆ ਕਿ ਮੰਜੀ ਸਾਹਿਬ ਵਿਖੇ ਗਰਮ ਬੋਲਣਾ ਠੀਕ ਨਹੀਂ ਤਾਂ ਸੰਤ ਗੁਰੂ ਰਾਮਦਾਸ ਲੰਗਰ ਹਾਲ ਦੀ ਆਖਰੀ ਛੱਤ ਤੇ ਦੀਵਾਨ ਲਗਾਉਣ ਲੱਗ ਪਏ। ਇੱਨ ਦਿਨ ਪਟਿਆਲੇ ਤੋਂ ਪੰਜਾਬ ਰਾਜ ਬਿਜਲੀ ਬੋਰਡ ਦੇ ਮੁਲਾਜ਼ਮਾਂ ਦਾ ਇੱਕ ਜਥਾ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਇਆ। ਉਪਰੰਤ ਇਹ ਸੰਤਾਂ ਨਾਲ ਵਿਚਾਰ ਕਰਨ ਲਈ ਲੰਗਰ ਹਾਲ ਤੇ ਚਲੇ ਗਏ। ਇਹਨਾਂ ਸਾਰਿਆਂ ਦੇ ਦਾਹੜੇ ਪ੍ਰਕਾਸ਼ ਸਨ ਪਰ ਜਿਹੜਾ ਵਿਆਕਤੀ ਅੱਗੇ ਹੋ ਕੇ ਸੰਤਾਂ ਨਾਲ ਗੱਲ ਕਰ ਰਿਹਾ ਸੀ ਉਸ ਨੇ ਦਾਹੜੀ ਬੰਨੀ ਹੋਈ ਸੀ। ਸੰਤਾਂ ਨੇ ਇਸ ਨੂੰ ਕਿਹਾ ਕਿ ਤੇਰੇ ਸਾਥੀਆਂ ਦੇ ਦਾਹੜੇ ਪ੍ਰਕਾਸ਼ ਹਨ ਪਰ ਤੂੰ ਆਹ ਕੀ ਕੀਤਾ ਹੋਇਆ ਹੈ ਤਾਂ ਇਸ ਨੇ ਕਿਹਾ ਸੰਤ ਜੀ ਇਹ ਗੱਲ ਨਾ ਪੁੱਛੋ। ਸੰਤਾਂ ਨੇ ਦੂਜੀ ਵਾਰ ਪੁੱਛਿਆ ਤਾਂ ਇਹ ਕਹਿਣ ਲੱਗਾ ਕਿ ਸੰਤ ਜੀ ਮੇਰੇ

ਕੋਲ ਦਾਹੜੀ ਨਹੀਂ ਹੈ। ਨਜ਼ਦੀਕ ਬੈਠੇ ਸਾਰੇ ਸਿੰਘਾਂ ਵਿਚ ਵੀ ਉਤਸਕਤਾ ਵਧ ਗਈ ਕਿ ਇਸ ਵਿਆਕਤੀ ਦੇ ਚੰਗੀ ਭਲੀ ਦਾਹੜੀ ਹੈ ਪਰ ਆਖ ਰਿਹਾ ਹੈ ਕਿ ਮੇਰੇ ਕੋਲ ਦਾਹੜੀ ਨਹੀਂ। ਆਖਰ ਸੰਤ ਕਹਿਣ ਲੱਗੇ ਕਿ ਭਾਈ ਸਿੱਖਾ ਦਾਹੜੀ ਖੋਹਲ ਦੇ ਤਾਂ ਇਸ ਨੇ ਜਵਾਬ ਦਿੱਤਾ ਕਿ ਜੇਕਰ ਤੁਸੀਂ ਮੈਨੂੰ ਦਾਹੜੀ ਦੇਣ ਦਾ ਵਾਅਦਾ ਕਰੋਂ ਤਾਂ ਮੈਂ ਖੋਹਲ ਦਿਆਂਗਾਂ। ਕੁੱਝ ਪਲ ਸੋਚਣ ਤੋਂ ਬਾਅਦ ਸੰਤ ਕਹਿਣ ਲੱਗੇ ਕਿ ਤੂੰ ਦਾਹੜੀ ਖੋਹਲ ਦੇ ਗੁਰੂ ਸਾਹਿਬ ਕ੍ਰਿਪਾ ਕਰਨਗੇ। ਜਦੋਂ ਇਸ ਵਿਆਕਤੀ ਨੇ ਦਾਹੜੀ ਖੋਹਲੀ ਤਾਂ ਅਜੀਬ ਕਿਸਮ ਦਾ ਮਹੌਲ ਬਣ ਗਿਆ, ਸਾਰਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ। ਕਿਉਂ ਇਸ ਵਿਆਕਤੀ ਦੇ ਅੱਧੇ ਮੂੰਹ ਤੇ ਦਾਹੜੀ ਸੀ ਅਤੇ ਅੱਧਾ ਮੂੰਹ ਦਾਹੜੀ ਤੋਂ ਬਿਲਕੁਲ ਬਗੈਰ ਸੀ। ਅੱਧੇ ਮੂੰਹ ਦੀ ਦਾਹੜੀ ਨਾਲ ਅਣਦਾਹੜੀਆ ਹਿੱਸਾ ਢੱਕ ਕੇ ਉਪਰੋਂ ਕੇਸਾਂ ਨਾਲ ਮਿਲਾ ਕੇ ਬੰਨ੍ਹਿਆ ਕਰਦਾ ਸੀ। ਇਸ ਨੇ ਕਿਹਾ ਕਿ ਸੰਤ ਜੀ ਮੈਂ ਤੁਹਾਡੇ ਕਹਿਣ ਤੇ ਦਾਹੜੀ ਖੋਹਲ ਦਿੱਤੀ ਹੈ ਅਤੇ ਹੁਣ ਤੁਸੀਂ ਮੈਨੂੰ ਦਾਹੜੀ ਦਿਉ। ਸੰਤਾਂ ਨੇ ਬੜੀ ਹੀ ਨਿਮਰਤਾ ਨਾਲ ਕਿਹਾ ਕਿ ਦਰਸ਼ਨੀ ਡਿਉੜੀ ਤੋਂ ਲੈ ਕੇ ਦਰਬਾਰ ਸਾਹਿਬ ਤੱਕ ਹਰ ਰੋਜ਼ ਆਪਣਾ ਹੱਥ ਨਾਲ ਫੇਰ ਕੇ ਸੰਗਤਾਂ ਦੀ ਚਰਨ ਧੂੜ ਆਪਣੇ ਮੂੰਹ ਤੇ ਲਗਾਉਣੀ ਸ਼ੁਰੂ ਕਰ ਦੇ ਗੁਰੂ ਰਾਮਦਾਸ ਜੀ ਦੀ ਕ੍ਰਿਪਾ ਹੋ ਜਾਵੇਗੀ। ਇਸ ਨੇ ਆਪਣੇ ਨਾਲ ਪਟਿਆਲੇ ਤੋਂ ਆਏ ਹੋਏ ਸਾਥੀਆਂ ਨੂੰ ਵਾਪਸ ਭੇਜ ਦਿੱਤਾ ਅਤੇ ਸੰਤਾਂ ਦੇ ਬਚਨ ਕਮਾਉਣ ਲੱਗ ਪਿਆ। ਸੱਠਵੇਂ ਦਿਨ ਜਦੋਂ ਸਵੇਰੇ ਉਠਿਆ ਤਾਂ ਇਸ ਦੇ ਸਾਰੇ ਮੂੰਹ ਤੇ ਦਾਹੜੀ ਸੀ।

## ਬੀਮਾਰ ਵਿਅਕਤੀ ਦਾ ਤੰਦਰੁਸਤ ਹੋਣ

ਅੱਜ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਗੁਰੂ ਰਾਮਦਾਸ ਲੰਗਰ ਹਾਲ ਤੇ ਸਿੱਖ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਕੇਂਦਰ ਸਰਕਾਰ ਦੀਆਂ ਸਿੱਖ ਮਾਰੂ ਨੀਤੀਆਂ ਬਾਰੇ ਵਿਸਥਾਰ ਸਹਿਤ ਦੱਸ ਰਹੇ ਸਨ। ਸੰਤਾਂ ਨੇ ਜਿਉਂ ਹੀ ਭਾਈ ਕੁਲਵੰਤ ਸਿੰਘ ਨਾਗੋਕੇ ਦੀ ਸ਼ਹਾਦਤ ਬਾਰੇ ਦੱਸਣਾ ਸ਼ੁਰੂ ਕੀਤਾ ਤਾਂ ਉਸੇ ਵਕਤ ਬਾਬਾ ਉਤਮ ਸਿੰਘ ਜੀ ਕਾਹਲੀ ਕਾਹਲੀ ਪੰਡਾਲ ਵਿਚ ਆਏ ਅਤੇ ਕਹਿਣ ਲੱਗੇ ਕਿ ਜਰਨੈਲ ਸਿੰਹਾਂ ਮੇਰੀ ਗੱਲ ਸੁਣ। ਤਾਂ ਸੰਤ ਕਹਿਣ ਕਿ ਬਾਬਾ ਜੀ ਜੀ ਆਇਆਂ ਨੂੰ ਆਉ ਬੈਠੋ ਇੰਨੀ ਕਾਹਲੀ ਕਾਹਦੀ ਹੈ ? ਬਾਬਾ ਉਤਮ ਸਿੰਘ ਜੀ ਨੇ ਦੱਸਿਆ ਕਿ ਉਹ ਇੱਕ ਨੌਜਵਾਨ ਨੂੰ ਲੈ ਕੇ ਆਏ ਹਨ ਜੋ ਕਿ ਲੰਬੇ ਸਮੇਂ ਤੋਂ ਮੰਜੇ ਤੇ ਪਿਆ ਹੈ ਉਸ ਦੇ ਪਰਿਵਾਰਕ ਮੈਂਬਰ ਅਲੱਗ ਦੁਖੀ ਹਨ ਇਸ ਦੀਆਂ ਦਰਦਨਾਕ ਕੁਰਲਾਹਟਾਂ ਸੁਣੀਆਂ ਨਹੀਂ ਜਾਂਦੀਆਂ। ਤੂੰ ਅਰਦਾਸ ਕਰ ਕਿ ਉਹ ਤੰਦਰੁਸਤ ਹੋ ਜਾਵੇ ਜਾਂ ਉਸ ਦੀ ਖਲਾਸੀ ਹੋ ਜਾਵੇ। ਸੰਤਾਂ ਨੇ ਬਾਬਾ ਜੀ ਨੂੰ ਕਿਸੇ ਡਾਕਟਰ

ਕੋਲ ਜਾਣ ਲਈ ਕਿਹਾ ਪਰ ਬਾਬਾ ਜੀ ਦੱਸਿਆ ਕਿ ਚੰਗੇ ਤੋਂ ਚੰਗਾ ਡਾਕਟਰ ਕੋਈ ਨਹੀਂ ਛੱਡਿਆ ਹੁਣ ਤਾਂ ਤੈਨੂੰ ਹੀ ਕੁੱਝ ਨਾ ਕੁੱਝ ਕਰਨਾ ਹੀ ਪੈਣਾ ਹੈ। ਨਿਮਰਤਾ ਪੁੰਜ ਸੰਤ ਭਿੰਡਰਾਂਵਾਲੇ ਬਾਬਾ ਜੀ ਨੂੰ ਗੰਭੀਰਤਾ ਨਾਲ ਮੁਖਾਤਿਬ ਹੋ ਕੇ ਆਖਣ ਲੱਗੇ ਕਿ ਬਾਬਾ ਜੀ ਅਗਰ ਗੁਰੂ ਰਾਮਦਾਸ ਜੀ ਦੇ ਸਰੋਵਰ ਵਿੱਚ ਦੁੱਖ ਭੰਜਨੀ ਬੇਰੀ ਥੱਲੇ ਇਸ਼ਨਾਨ ਕਰਨ ਨਾਲ ਕੋਹੜ ਵਰਗੀਆਂ ਬੀਮਾਰੀਆਂ ਦੂਰ ਹੋ ਸਕਦੀਆਂ ਹਨ ਤਾਂ ਉਸੇ ਸ਼ਰਧਾ ਅਤੇ ਭਰੋਸੇ ਨਾਲ ਇਸ ਦੁਖੀ ਨੌਜਵਾਨ ਦਾ ਇਸ਼ਨਾਨ ਕਰਵਾਉਣ ਨਾਲ ਇਹ ਵੀ ਤੰਦਰੁਸਤ ਹੋ ਸਕਦਾ ਹੈ। ਬਾਬਾ ਜੀ ਨੇ ਖੁਸ਼ ਹੁੰਦਿਆ ਕਿਹਾ ਕਿ ਬੱਸ ! ਬੱਸ ਜਰਨੈਲ ਸਿੰਹਾਂ ਆਹ ਬਚਨ ਹੀ ਤੇਰੇ ਤੋਂ ਅਖਵਾਉਣੇ ਸਨ। ਬਾਬਾ ਉੱਤਮ ਸਿੰਘ ਜੀ ਨੇ ਉਸ ਨੌਜਵਾਨ ਦਾ ਇਸ਼ਨਾਨ ਕਰਵਾਇਆ ਦੇਖਣ ਦੀ ਗੱਲ ਕਿ ਉਹ ਨੌਜਵਾਨ ਅੰਮ੍ਰਿਤਸਰ ਦੇ ਬੱਸ ਅੱਡੇ ਤੱਕ ਲੱਡੂ ਵੰਡਦਾ ਗਿਆ।

## ਸ਼ੁੱਕਿਆਂ ਦੀ ਨਵਿਰਤੀ

ਸਿੱਖ ਗੁਰੂ ਸਹਿਬਾਨ ਅਤੇ ਸਿੱਖ ਕੌਮ ਪ੍ਰਤੀ ਆਪਣੀ ਅਖਬਾਰ ਜੱਗ ਬਾਣੀ ਵਿੱਚ ਅਪਮਾਨ ਜਨਕ ਪ੍ਰਚਾਰ ਕਰਨ ਵਾਲੇ ਬ੍ਰਾਹਮਨਿਜ਼ਮ ਦੇ ਫਿਰਕੂ ਦੁੱਮਛੱਲੇ ਰਮੇਸ਼ ਨੂੰ ਸੋਧਣ ਵਾਸਤੇ ਜਨਰਲ ਲਾਭ ਸਿੰਘ ਜਲੰਧਰ ਵਿੱਚ ਆਪਣੇ ਸਾਥੀਆਂ ਨਾਲ ਤੇਰਾਂ ਦਿਨ ਘੁੰਮਦੇ ਰਹੇ। ਰਮੇਸ਼ ਇਹਨਾਂ ਅੜਿੱਕੇ ਨਹੀਂ ਸੀ ਆ ਰਿਹਾ। ਅਖੀਰ ਚੌਧਵੇਂ ਦਿਨ ਇਹਨਾਂ ਨੂੰ ਲਾਇਬਰੇਰੀ ਮੂਹਰੇ ਖੜੀ ਰਮੇਸ਼ ਦੀ ਕਾਰ ਦਿਸ ਪਈ ਅਤੇ ਉਸ ਦੀ ਉਡੀਕ ਕਰਨ ਲੱਗ ਪਏ। ਜਿਉਂ ਉਸ ਦੀ ਕਾਰ ਚੌਂਕ ਵਿੱਚ ਪਹੁੰਚੀ ਤਾਂ ਉਸ ਨੂੰ ਅੰਗ ਰੱਖਿਅਕਾਂ ਸਮੇਤ ਨਰਕਾਂ ਦੇ ਰਾਹ ਤੋਰ ਦਿੱਤਾ। ਜਨਰਲ ਲਾਭ ਸਿੰਘ ਜੀ ਦੇ ਦੱਸਣ ਅਨੁਸਾਰ ਰਮੇਸ਼ ਨੂੰ ਸੋਧ ਕੇ ਜਦੋਂ ਉਹ ਦਰਬਾਰ ਸਾਹਿਬ ਦੀ ਪ੍ਰਕਰਮਾ ਵਿੱਚ ਜਾ ਰਹੇ ਸਨ, ਰਮੇਸ਼ ਨੂੰ ਮਾਰਨ ਨਾਲ ਉਹਨਾਂ ਦਾ ਸਵੈਮਾਨ ਹੰਕਾਰ ਦਾ ਰੂਪ ਧਾਰਨ ਕਰ ਦੀ ਕੋਸ਼ਿਸ਼ ਕਰ ਰਿਹਾ ਸੀ, ਜਿਉਂ ਸੰਤ ਭਿੰਡਰਾਂਵਾਲਿਆਂ ਨੂੰ ਜਾ ਕੇ ਫਤਿਹ ਬੁਲਾਈ ਤਾਂ ਕੋਈ ਗੱਲ ਕਰਨ ਤੋਂ ਪਹਿਲਾਂ ਸੰਤ ਕਹਿਣ ਲੱਗੇ ਐਵੇਂ ਨਾ ਹੰਕਾਰ ਜਾਇਉ ਕਿ ਅਸੀਂ ਰਮੇਸ਼ ਮਾਰ ਆਏ ਹਾਂ ਤੁਹਾਡੇ ਨਾਲ ਪੰਜ ਪੰਜ ਸ਼ਹੀਦ ਸਿੰਘ ਹੁੰਦੇ ਆ, ਜਿਹਨਾਂ ਦੀ ਬਦੌਲਤ ਤੁਹਾਨੂੰ ਸਫਲਤਾ ਪ੍ਰਾਪਤ ਹੁੰਦੀ ਹੈ।

## ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਚੋਣਾਂ ਬਨਾਮ ਸੰਤਾਂ ਦੀ ਸੋਚ

ਸਿੱਖਾਂ ਦੇ ਇਤਿਹਾਸਕ ਗੁਰਦਵਾਰਿਆਂ ਦਾ ਪ੍ਰਬੰਧ ਚਲਾਉਣ ,ਸਿੱਖੀ ਦੇ ਪ੍ਰਚਾਰ ਅਤੇ ਪਸਾਰ ਲਈ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਹੋਂਦ ਵਿੱਚ ਆਈ ਸੀ। ਭਾਜਪਾ ਬਾਦਲ ਪਰਿਵਾਰ ਵਾਲੇ ਅਕਾਲੀ ਦਲ ਰਾਹੀਂ ਇਹਨਾਂ ਤੇ ਕਬਜ਼ਾ ਬਰਕਰਾਰ ਰੱਖਣ ਲਈ ਤੱਤਪਰ ਹੈ ਦੂਜੇ ਪਾਸੇ ਕਾਂਗਰਸ ਹੈ ਜਿਸਦਾ ਮੋਹਰਾ ਸਰਨਾ ਐਂਡ

ਪਾਰਟੀ ਹੈ। ਕਾਂਗਰਸ ਅਤੇ ਭਾਜਪਾ ਦੀ ਸਿੱਖਾਂ ਪ੍ਰਤੀ ਘ੍ਰਿਣਾਤਮਕ ਸੋਚ ਵਿੱਚ ਕੋਈ ਫਰਕ ਨਹੀਂ ਹੈ, ਕਿਉਂ ਕਿ ਦੋਹਾਂ ਦੀ ਸੋਚ ਸਿੱਖਾਂ ਸਮੇਤ ਭਾਰਤ ਦੀਆਂ ਵਸਨੀਕ ਗਿਣਤੀਆਂ ਨੂੰ ਗੁਲਾਮ ਜਾਂ ਦੁਬੇਲ ਬਣਾ ਰੱਖਣ ਵਾਲੀ ਹੈ। ਇਸੇ ਸੋਚ ਕਾਰਨ ਸਿੱਖਾਂ ਦੇ ਧਾਰਮਿਕ ਅਸਥਾਨਾਂ ਦੇ ਪ੍ਰਬੰਧਕ ਚੁਣਨ ਵਾਸਤੇ ਇਹਨਾਂ ਨੇ ਆਪਣੀ ਸੋਚ ਵਾਲਿਆਂ ਦੀ ਸਦਾ ਹੀ ਪਿੱਠ ਪੂਰੀ ਅਤੇ ਪੰਥਕ ਸੋਚ ਦੇ ਧਾਰਨੀਆਂ ਦਾ ਵਿਰੋਧ ਕਰਵਾਇਆ ਹੈ। ਕੇਂਦਰ ਸਰਕਾਰ ਵਲੋਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਇਸ ਦੇ ਤਹਿ ਸ਼ੁਦਾ ਸਮੇਂ ਤੇ ਕਦੇ ਨਹੀਂ ਕਰਵਾਈਆਂ ਗਈਆਂ, ਜਦੋਂ ਹਾਲਾਤ ਇਸ ਦੇ ਫਿੱਟ ਨਾ ਹੋਣ। ਜਿਸ ਦਾ ਪ੍ਰਤੱਖ ਪ੍ਰਮਾਣ ਖਾਲਿਸਤਾਨ ਦੀ ਜੰਗੇ ਅਜ਼ਾਦੀ ਦੀ ਚੜ੍ਹਤ ਸਮੇਂ ਇਸ ਨੂੰ ਲੰਬੇ ਸਮੇਂ ਲਈ ਲਟਕਾਇਆ ਗਿਆ ਭਾਵੇਂ ਕਿ ਇਸ ਦੇ ਕਈ ਮੈਂਬਰ ਕੁਦਰਤੀ ਅਤੇ ਗੈਰ ਕੁਦਰਤੀ ਮੌਤ ਮਾਰੇ ਜਾ ਚੁੱਕੇ ਸਨ, ਕੁੱਝ ਇੱਕ ਨੇ ਖਾੜਕੂਆਂ ਦੀ ਮੁਖਬਰੀ ਕਰਕੇ ਆਪਣੇ ਮੁੱਖ ਕਾਲੇ ਕਰ ਲਏ ਅਤੇ ਆਖਰ ਜਿਹਨਾਂ ਕੌਮੀ ਯੋਧਿਆਂ ਦੀਆਂ ਇਹਨਾਂ ਨੇ ਮੁਖਬਰੀਆਂ ਕੀਤੀਆਂ ਉਹਨਾਂ ਜਾਂ ਉਹਨਾਂ ਦੇ ਭਰਾਵਾਂ ਹੱਥੋਂ ਸੋਧੇ ਗਏ। ਸਿੱਖ ਵਿਰੋਧੀ ਲਾਬੀ ਦੇ ਸਰਕਾਰੀ ਅਤੇ ਗੈਰ ਸਰਕਾਰੀ ਕਰਿੰਦਿਆਂ ਨੂੰ ਜਦੋਂ ਯਕੀਨ ਹੋ ਗਿਆ ਕਿ ਹੁਣ ਸਿੱਖ ਸਿਧਾਂਤਾਂ ਤੇ ਭਗਵਾਂ ਰੰਗ ਚਾੜ੍ਹਨ ਵਾਲੀ ਬਾਦਲ ਐਂਡ ਕੰਪਨੀ ਅਮਰਵੇਲ ਦੇ ਰੂਪ ਵਿਚ ਸਿੱਖ ਕੌਮ ਤੇ ਬੁਰੀ ਤਰਾਂ ਫੈਲ ਚੁੱਕੀ ਹੈ ਤਾਂ ਇਸ ਨੇ ਕਈ ਸਾਲ ਮਿਆਦ ਲੰਘਣ ਮਗਰੋਂ ਉਕਤ ਚੋਣਾਂ ਕਰਵਾਈਆਂ ਅਤੇ ਬਾਦਲ ਪਰਿਵਾਰ ਦਾ ਕਬਜ਼ਾ ਕਰਵਾ ਦਿੱਤਾ।

ਕਿਸੇ ਵੀ ਕੌਮ ਲਈ ਜਰੂਰੀ ਹੁੰਦਾ ਹੈ ਕਿ ਉਹ ਇਤਿਹਾਸਕ ਘਟਨਾਵਾਂ ਨੂੰ ਮੱਦੇ ਨਜ਼ਰ ਰੱਖ ਕੇ ਵਰਤਮਾਨ ਫੈਂਸਲੇ ਲਵੇ। ਸਿੱਖਾਂ ਦੀ ਕੇਂਦਰੀ ਧਾਰਮਿਕ ਸੰਸਥਾ ਦੀ ਚੋਣ ਦੇ ਸੰਦਰਭ ਵਿੱਚ ਵੀਹਵੀਂ ਸਦੀ ਦੇ ਮਹਾਂਨਾਇਕ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਸਪੱਸ਼ਟ ਸੋਚ ਨੂੰ ਵਿਚਾਰਨ ਅਤੇ ਅਪਣਾਉਣ ਦੀ ਲੋੜ ਹੈ। ਉਸ ਵਕਤ ਬਲਵੰਤਾ ਲੱਡੂ (ਪੰਜਾਬ ਦਾ ਖਜ਼ਾਨਾ ਮੰਤਰੀ) ਸੰਤ ਭਿੰਡਰਾਂਵਲਿਆਂ ਕੋਲ ਆਣ ਕੇ ਬੇਨਤੀ ਕਰਨ ਲੱਗਾ ਕਿ ਸੰਤ ਜੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਆ ਗਈਆਂ ਹਨ ਕ੍ਰਿਪਾ ਕਰਕੇ ਸਾਡੀ ਮੱਦਦ ਕਰੋ ਤਾਂ ਸੰਤ ਆਖਣ ਲੱਗੇ ਕਿ ਕਿਉਂ ਨਹੀਂ, ਅਕਾਲੀ ਦਲ ਤਾਂ ਸਿੱਖਾਂ ਦੀ ਪਾਰਟੀ ਹੈ ਅਸੀਂ ਚੋਣਾਂ ਵਿਚ ਪੂਰੀ ਮੱਦਦ ਕਰਾਂਗੇ ਪਰ ਮੇਰੀ ਇੱਕ ਸ਼ਰਤ ਹੈ ਪੂਰੀ ਕਰੋਗੇ ? ਉਸੇ ਵਕਤ ਬਲਵੰਤੇ ਲੱਡੂ ਨੇ ਕੰਨ ਚੱਕ ਲਏ ਕਿ ਸੰਤ ਜੀ ਉਹ ਕਿਹੜੀ ?? ਤਾਂ ਉਸ ਮਹਾਂਪੁਰਖ ਸੰਤ ਭਿੰਡਰਾਂਵਾਲੇ ਜਿਹੜੇ ਹਰ ਸਾਹ ਹੀ ਕੌਮ ਦੀ ਚੜਦੀ ਕਲਾ ਕੌਮੀ ਅਜ਼ਾਦੀ ਲਈ ਲੈ ਰਹੇ ਸਨ, ਜਵਾਬ ਦਿੱਤਾ ਕਿ ਮੇਰੀ ਸ਼ਰਤ ਹੈ ਕਿ ਸਾਰੇ ਉਮੀਦਵਾਰ ਘੱਟ ਤੋਂ ਘੱਟ ਅੰਮ੍ਰਿਤਧਾਰੀ ਅਤੇ ਪੰਜ ਬਾਣੀਆਂ ਦੇ ਨਿੱਤਨੇਮੀ ਹੋਣ ਅਤੇ ਕਿਸੇ ਪੱਖੋਂ ਕੁਰਿਹਤੀ ਨਾ ਹੋਣ। ਤਾਂ ਇਹ ਸ਼ੈਤਾਨ ਲੱਡੂ

ਕਹਿਣ ਲੱਗਾ ਕਿ ਸੰਤ ਜੀ ਮਜਬੂਰ ਹਾਂ, ਇਹੋ ਜਿਹੇ ਲੱਭਦੇ ਨਹੀਂ, ਪੂਰੇ ਕਿਵੇਂ ਕਰੀਏ। ਤਾਂ ਸੰਤ ਜੋ ਦੁਨੀਆਂ ਭਰ ਦੇ ਵਿਦਵਾਨਾਂ ਨੂੰ ਲਾਜਵਾਬ ਕਰਨ ਦੇ ਸਮਰੱਥ ਸਨ ਕਹਿਣ ਲੱਗੇ ਕਿ ਜਿੰਨੇ ਤੁਹਾਡੇ ਕੋਲ ਹਨ ਠੀਕ ਹੈ ਬਾਕੀ ਮੇਰੇ ਜਿੰਮੇ ਲਾ ਦਿਉ ਮੈਂ ਪੂਰੇ ਕਰਾਂਗਾ। ਤਾਂ ਇਹ ਕੌਮ ਨੂੰ ਪੈਰ ਪੈਰ ਤੇ ਧੋਖਾ ਦੇਣ ਵਾਲਾ ਇਹ ਗੱਦਾਰ ਬਲਵੰਤਾ ਲੱਡੂ ਕਹਿਣ ਲੱਗਾ ਕਿ ਇਸ ਤਰਾਂ ਤਾਂ ਸੰਤ ਜੀ ਸਾਰੀ ਕਮੇਟੀ ਹੀ ਤੁਹਾਡੀ ਬਣ ਜਾਣੀ ਹੈ। ਸੰਤਾਂ ਦਾ ਜਵਾਬ ਸੀ ਕਿ ਮੇਰੀ ਨਹੀਂ ਗੁਰੂ ਸਾਹਿਬ ਦੇ ਸਿੱਖਾਂ ਦੀ ਬਣੇਗੀ ਜਿਹੜੀ ਸਹੀ ਅਰਥਾਂ ਵਿੱਚ ਧਰਮ ਦਾ ਪ੍ਰਚਾਰ ਅਤੇ ਪਸਾਰ ਕਰੇਗੀ। ਸੰਤ ਆਖਣ ਲੱਗੇ ਕਿ ਸਾਨੂੰ ਪਤਾ ਹੈ ਕਿ ਤੂੰ ਕਿਸ ਮਕਸਦ ਨਾਲ ਇੱਥੇ ਆਇਆਂ ਹੈ। ਤੇਰਾ ਭਲਾ ਇਸੇ ਵਿੱਚ ਹੈ ਕਿ ਇੱਥੋਂ ਖਿਸਕਣ ਦੀ ਗੱਲ ਕਰ।

ਸੋ ਅੱਜ ਵੀ ਜਗਰੂਕ ਸਿੱਖਾਂ ਦਾ ਖਾਸ ਕਰਕੇ ਸੰਤਾਂ ਦੀ ਸੋਚ ਦੇ ਵਾਰਸ ਹੋਣ ਵਾਲਿਆਂ ਦਾ ਫਰਜ਼ਾਂ ਸਿਰ ਫਰਜ਼ ਹੈ ਕਿ ਉਹ ਇਹਨਾਂ ਚੋਣਾਂ ਵਿੱਚ ਗੁਰਮਤਿ ਅਸੂਲਾਂ ਦੇ ਧਾਰਨੀ ਗੁਰਸਿੱਖਾਂ ਨੂੰ ਕਾਮਯਾਬ ਕਰਨ, ਜਿਹਨਾਂ ਨੂੰ ਸਿੱਖੀ ਨਾਲ ਪਿਆਰ ਅਤੇ ਸ਼ਹੀਦਾਂ ਪ੍ਰਤੀ ਸਤਿਕਾਰ ਹੋਵੇ, ਬ੍ਰਾਹਮਣ ਨਿਜ਼ਮ ਦੀ ਗੁਲਾਮੀ ਦਾ ਅਹਿਸਾਸ ਅਤੇ ਇਸ ਚੋਂ ਛੁਟਕਾਰਾ ਪਾਉਣ ਲਈ ਕੌਮੀ ਅਜ਼ਾਦੀ ਦੀ ਤਾਂਘ ਹੋਵੇ। ਸਿੱਖ ਸੰਘਰਸ਼ ਦੇ ਯੋਧਿਆਂ ਪ੍ਰਤੀ ਜਿਹਨਾਂ ਦੇ ਮਨ ਵਿੱਚ ਸੁਨੇਹ ਹੋਵੇ ਉਹਨਾਂ ਨੂੰ ਸਹਿਯੋਗ ਦੇ ਕੇ ਇਸ ਧਾਰਮਿਕ ਸੰਸਥਾ ਦਾ ਪ੍ਰਬੰਧ ਸੰਭਾਲਣਾ ਚਾਹੀਦਾ ਹੈ। ਇਸੇ ਤਰਾਂ ਹੀ ਨਾਸਤਕ ਕਿਸਮ ਦੇ ਉਸ ਵਰਗ ਤੋਂ ਸੁਚੇਤ ਰਹਿਣ ਦੀ ਲੋੜ ਹੈ ਜਿਹੜਾ ਸਿੱਖ ਮਾਨਸਿਕਤਾ ਚੋਂ ਸ਼ਰਧਾ ਭਾਵਨਾ ਨੂੰ ਖਤਮ ਕਰਨ ਲਈ ਯਤਨ ਕਰ ਰਿਹਾ ਹੈ। ਇਹ ਵਰਗ ਗੁਰੂ ਇਤਿਹਾਸ, ਸਿੱਖ ਇਤਿਹਾਸ, ਗੁਰਬਾਣੀ, ਗੁਰ ਮੰਤਰ ਪ੍ਰਤੀ ਸ਼ੰਕੇ ਪੈਦਾ ਕਰਕੇ ਸਿੱਖਾਂ ਨੂੰ ਸ਼ਰਧਾਹੀਣ ਬਣਾਉਣ ਲਈ ਤੱਤਪਰ ਹੈ। ਇਹਨਾਂ ਅਖੌਤੀ ਵਿਦਵਾਨਾਂ ਨੂੰ ਸੰਘਰਸ਼ ਦੌਰਾਨ ਝਰੀਟ ਤੱਕ ਨਹੀਂ ਨਹੀਂ, ਨਾ ਹੀ ਕੋਈ ਅਜਿਹੀ ਵਿਦਵਤਾ ਵਾਲਾ ਵਿਅਕਤੀ ਉਦੋਂ ਭਾਲਿਆਂ ਲੱਭਿਆ ਸੀ ਹੁਣ ਜਦੋਂ ਸੰਘਰਸ਼ ਵਿੱਚ ਵਕਤੀ ਖੜੋਤ ਆ ਚੁੱਕੀ ਹੈ ਤਾਂ ਅਜਿਹੇ ਲੋਕ ਕੌਮ ਵਿੱਚ ਨਿੱਤ ਨਵੇਂ ਵਿਵਾਦ ਪੈਦਾ ਕਰ ਰਹੇ ਹਨ। ਇਹਨਾਂ ਵਲੋਂ ਵੀ ਸ਼੍ਰੋਮਣੀ ਕਮੇਟੀ ਤੇ ਕਬਜ਼ਾ ਕਰਨ ਦੀ ਚਾਲ ਚੱਲੀ ਜਾ ਰਹੀ ਹੈ ਜੋ ਕਿ ਕਿਸੇ ਵੀ ਹਾਲਤ ਵਿੱਚ ਸਫਲ ਨਹੀਂ ਹੋਣੀ ਚਾਹੀਦੀ।

## ਸੌ ਫੀਸਦੀ ਸੱਚ ਦੇ ਹਾਮੀ

14 ਅਪ੍ਰੈਲ, 1984 ਵਾਲੇ ਦਿਨ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਵਿੱਚ ਵੀਹਵੀਂ ਸਦੀ ਦੇ ਸੂਰਬੀਰ ਯੋਧੇ ਜਰਨੈਲ, ਮਹਾਂਪੁਰਖ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਅੱਤ ਨਜ਼ਦੀਕੀ ਅਤੇ ਵਿਸ਼ਵਾਸ਼ਪਾਤ੍ਰ ਜੁਝਾਰੂ ਭਾਈ ਸੁਰਿੰਦਰ ਸਿੰਘ ਸੋਢੀ ਨੂੰ ਜਗਪਾਲ ਪੁਰੀਏ ਬਦਮਾਸ਼ ਸ਼ਿੰਦੇ ਵਲੋਂ ਸ਼ਹੀਦ

ਕਰ ਦਿੱਤਾ ਜਾਂਦਾ ਹੈ। ਉਪਰੰਤ ਕੰਪਲੈਕਸ ਸਮੇਤ ਪੰਜਾਬ ਭਰ ਦੇ ਸਿੱਖ ਨੌਜਵਾਨਾਂ ਖਾਸ ਕਰ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਵਿੱਚ ਭਾਰੀ ਬੇਚੈਨੀ ਅਤੇ ਗੁੱਸੇ ਭਰੀ ਲਹਿਰ ਪੈਦਾ ਹੋ ਜਾਂਦੀ ਹੈ। ਛਿੰਦੇ ਬਦਮਾਸ਼ ਨੇ ਆਪਣੀ ਰਖੇਲ ਬਲਜੀਤ ਕੌਰ ਨੂੰ ਸੋਢੀ ਦੇ ਕਤਲ ਨੂੰ ਜ਼ਾਇਜ਼ ਠਹਿਰਾਉਣ ਅੱਗੇ ਕਰ ਦਿੱਤਾ। ਸਿੰਧੀ ਹੋਟਲ ਵਿੱਚ ਭਾਈ ਸੁਰਿੰਦਰ ਸਿੰਘ ਸੋਢੀ ਨੂੰ ਛਿੰਦੇ ਨੂੰ ਚਾਹ ਪੀਣ ਦੇ ਬਹਾਨੇ ਬੁਲਾਇਆ ਗਿਆ, ਜਦੋਂ ਉਹ ਆਪਣੀ ਭੈਣ ਨੂੰ ਅੰਮ੍ਰਿਤਸਰ ਬੱਸ ਅੱਡੇ ਤੇ ਛੱਡ ਵਾਪਸ ਆ ਰਿਹਾ ਸੀ। ਇੱਥੇ ਧੋਖੇ ਨਾਲ ਉਸ ਦੇ ਛਿੰਦੇ ਨੇ ਆਪਣੇ ਰਿਵਾਲਵਰ ਨਾਲ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਇਸ ਕਤਲ ਵਿੱਚ ਸਿੰਧੀ ਹੋਟਲ ਦੇ ਮਾਲਕ ,ਸਥਾਨਕ ਅਕਾਲੀ ਆਗੂ ਭਾਟੀਏ, ਲੌਂਗੋਵਾਲ ਜੁੰਡਲੀ ਆਦਿ ਦਾ ਸਿੱਧਾ ਹੱਥ ਸੀ। ਭਾਈ ਸੋਢੀ ਨੂੰ ਸ਼ਹੀਦ ਕਰਨ ਤੋਂ ਬਾਅਦ ਬਲਜੀਤ ਕੌਰ ਗੁਰੂ ਰਾਮਦਾਸ ਲੰਗਰ ਹਾਲ ਤੇ ਜਾਂਦੀ ਹੈ ਜਿਸ ਦੇ ਦੋਹਾਂ ਹੱਥਾਂ ਵਿੱਚ ਦੋ ਰਿਵਾਲਵਰ ਫੜੇ ਹੋਏ ਸਨ, ਜਾ ਕੇ ਸੰਤਾਂ ਨੂੰ ਆਖਣ ਲੱਗੀ ਕਿ ਸੋਢੀ ਨੇ ਮੇਰੇ ਨਾਲ ਬਦਤਮੀਜ਼ੀ ਕਰਨ ਦੀ ਕੋਸ਼ਿਸ਼ ਕੀਤੀ ਸੀ ਜਿਸ ਕਰਕੇ ਮੈਂ ਉਸ ਨੂੰ ਖਤਮ ਕਰ ਦਿੱਤਾ। ਇਹ ਸੁਣ ਕੇ ਸਾਰੇ ਪਾਸੇ ਸੰਨਾਟਾ ਛਾਅ ਜਾਂਦਾ ਹੈ। ਕਿਉਂ ਕਿ ਸੋਢੀ ਤੇ ਹਰ ਇੱਕ ਸਿੰਘ ਨੂੰ ਬੇਹੱਦ ਵਿਸ਼ਵਾਸ਼ ਸੀ। ਖੈਰ, ਬਾਜ਼ ਅੱਖ ਸੂਰਬੀਰ ਜਰਨੈਲ ਭਾਈ ਸੁਖਦੇਵ ਸਿੰਘ ਉਰਫ ਜਰਨਲ ਲਾਭ ਸਿੰਘ ਅਤੇ ਜਥੇਦਾਰ ਰਾਮ ਸਿੰਘ ਸਮੇਤ ਕੁੱਝ ਸਿੰਘਾਂ ਨੂੰ ਇਸ ਤੇ ਸ਼ੱਕ ਪੈ ਜਾਂਦਾ ਹੈ। ਸਿੰਘਾਂ ਵਲੋਂ ਹਲਕੀ ਹਲਕੀ ਪੁੱਛਗਿੱਛ ਵਿੱਚ ਇਸ ਕਿਸੇ ਦੇ ਪੈਰਾਂ ਤੇ ਪਾਣੀ ਨਹੀਂ ਪੈਣੀ ਦਿੱਤਾ, ਪਰ ਸ਼ੱਕ ਦੀਆਂ ਤੰਦਾਂ ਜਰੂਰ ਉੱਭਰ ਆਈਆਂ। ਅਖੀਰ ਭਾਈ ਲਾਭ ਸਿੰਘ ਨੇ ਕਿਹਾ ਕਿ ਇਸ ਦੀ ਤਫਤੀਸ਼ ਮੈਂ ਕਰਦਾਂ ਹਾਂ। ਭਾਈ ਲਾਭ ਸਿੰਘ ਨੇ ਜਦੋਂ ਸਖਤੀ ਵਰਤੀ ਤਾਂ ਇਹ ਤੋਤੇ ਵਾਂਗ ਬੋਲ ਪਈ। ਇਸ ਨੇ ਖੁਲਾਸਾ ਕੀਤਾ ਕਿ ਛਿੰਦੇ ਦੀ ਬੈਂਕ ਬੁੱਕ ਤੇ ਪੰਜ ਲੱਖ ਰੁਪਏ ਲੌਂਗੋਵਾਲ ਨੇ ਜਮਾਂ ਕਰਵਾਏ ਹੋਏ ਹਨ। ਸੋਢੀ ਨੂੰ ਮਾਰਨ ਤੋਂ ਬਾਅਦ ਭਾਈ ਅਨੋਖ ਸਿੰਘ, ਭਾਈ ਗੋਪਾਲ ਸਿੰਘ, ਭਾਈ ਰਾਮ ਸਿੰਘ ਅਤੇ ਭਾਈ ਲਾਭ ਸਿੰਘ ਨੂੰ ਖਤਮ ਕੀਤਾ ਜਾਣਾ ਤਹਿ ਹੋਇਆ ਹੈ ਅਤੇ ਇਸ ਤੋਂ ਬਾਅਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਨੂੰ ਖਤਮ ਕਰਨ ਦਾ ਟੀਚਾ ਹੈ। ਜਦੋਂ ਇਸ ਨੂੰ ਪੁੱਛਿਆ ਗਿਆ ਕਿ ਅਕਾਲੀ ਪੰਜ ਬੰਦੇ ਸੰਤਾਂ ਤੋਂ ਪਹਿਲਾਂ ਕਿਉਂ ਮਰਵਾਉਣੇ ਚਾਹੁੰਦੇ ਹਨ ਤਾਂ ਇਸ ਤੇ ਦੱਸਿਆ ਸੀ ਕਿ ਇਹ ਗੱਦਾਰੇ ਆਜ਼ਮ ਲੌਂਗੋਵਾਲ, ਲੂੰਬੜ ਟੌਹੜੇ ਅਤੇ ਉਸ ਦੇ ਸਾਥੀਆਂ ਦੀ ਸੋਚ ਹੈ। ਇਸ ਦਾ ਕਾਰਨ ਪਹਿਲਾਂ ਸੰਤਾਂ ਦੀ ਤਾਕਤ ਘਟਾਉਣਾ ਅਤੇ ਸੰਤਾਂ ਦੀ ਮੌਤ ਦਾ ਬਦਲਾ ਲੈਣ ਵਾਲਿਆਂ ਨੂੰ ਪਹਿਲਾਂ ਹੀ ਖਤਮ ਕਰਨਾ ਹੈ। ਜਦੋਂ ਇਸ ਲੂੰਅ-ਕੰਢੇ ਖੜੀ ਕਰਨ ਵਾਲੀ ਵਾਰਤਾ ਸੁਣੀ ਤਾਂ ਜਨਰਲ ਲਾਭ ਸਿੰਘ ਨੇ ਟੇਪ ਰਿਕਾਰਡ ਮੰਗਵਾ ਕੇ ਇਸ ਨੂੰ ਦੁਬਾਰਾ ਬੋਲਣ ਲਈ ਆਖਿਆ। ਜਿਸ

ਵਿੱਚ ਇਸ ਨੇ ਮੰਨਿਆ ਨੇ ਛਿੰਦੇ ਨੂੰ ਇਸ ਕੰਮ ਬਦਲੇ ਕੁੱਲ ਪੰਜਾਹ ਲੱਖ ਰੁਪਏ ਮਿਲਣੇ ਸਨ। ਖੈਰ ਇਸ ਦੀ ਪੁੱਛਗਿੱਛ ਪੂਰੀ ਹੋ ਜਾਂਦੀ ਅਤੇ ਇਸ ਆਤਮਾ ਨੂੰ ਇਸ ਦੇ ਨਖਿੱਧ ਅਤੇ ਪਾਪੀ ਸਰੀਰ ਚੋਂ ਅਜ਼ਾਦ ਕਰ ਦਿੱਤਾ ਜਾਂਦਾ ਹੈ। ਰਿਕਾਰਡ ਕੀਤੀ ਹੋਈ ਟੇਪ ਸੰਤਾਂ ਦੇ ਸਪੁਰਦ ਕਰ ਦਿੱਤੀ ਜਾਂਦੀ ਹੈ। ਬਚਨਾਂ ਦੇ ਬਲੀ ਸੰਤ ਜਰਨੈਲ ਸਿੰਘ ਜੀ ਖਾਲਸਾ ਬਹੁਤ ਹੀ ਭਾਵਕੁਤਾ ਨਾਲ ਐਲਾਨ ਕਰਦੇ ਹਨ ਕਿ ਸੋਢੀ ਦੇ ਕਤਲ ਦਾ ਬਦਲਾ ਚੌਵੀ ਘੰਟਿਆਂ ਦੇ ਅੰਦਰ ਅੰਦਰ ਹੀ ਲੈ ਲਿਆ ਜਾਵੇਗਾ। ਗੁਰੂ ਸਾਹਿਬ ਦਾ ਹੁਕਮ ਹੈ ਕਿ "ਸਾਧ ਬਚਨ ਅਟੁਲਾਧਾ"। ਸਾਧ ਦੇ ਮੁਖਾਰਬਿੰਦ ਚੋਂ ਨਿੱਕਲੇ ਇੱਸ ਬਚਨ ਨੂੰ ਅਕਾਲ ਪੁਰਖ ਪੂਰਾ ਕਰਨ ਦੀ ਵਿਧ ਬਣਾਉਂਦੇ ਹਨ। ਕਿ ਅਗਲੇ ਦਿਨ ਸਵੇਰ ਸਾਰ ਜਲੰਧਰ ਦੇ ਨਜ਼ਦੀਕ ਇੱਕ ਪਿੰਡ (ਸੁਰੱਖਿਆ ਕਾਰਨਾਂ ਕਰਕੇ ਜਿਸ ਪਿੰਡ ਦਾ ਨਾਮ ਲਿਖਣਾ ਜ਼ਾਇਜ਼ ਨਹੀਂ) ਦਾ ਨਿਵਾਸੀ ਸਿੰਘ ਜੋ ਕਿ ਸਿੰਘਾਂ ਦੀ ਬਹੁਤ ਹੀ ਸੇਵਾ ਕਰਿਆ ਕਰਦਾ ਸੀ, ਦਰਬਾਰ ਸਾਹਿਬ ਦੇ ਦਰਸ਼ਨ ਕਰਨ ਆਉਂਦਾ ਹੈ। ਸਿੰਘਾਂ ਦੀ ਪੱਕੀ ਠਾਹਰ ਹੋਣ ਕਰਕੇ ਭਾਈ ਲਾਭ ਸਿੰਘ, ਭਾਈ ਸਵਰਨਜੀਤ ਸਿੰਘ ਵਰਗੇ ਯੋਧਿਆਂ ਨਾਲ ਇਸ ਦਾ ਖਾਸ ਸੁਨੇਹ ਸੀ। ਵਰਨਯਯੋਗ ਹੈ ਕਿ ਜਦੋਂ ਭਾਈ ਲਾਭ ਸਿੰਘ, ਭਾਈ ਸਵਰਨਜੀਤ ਸਿੰਘ, ਭਾਈ ਦਲਜੀਤ ਸਿੰਘ ਅਤੇ ਭਾਈ ਗੁਰਿੰਦਰ ਸਿੰਘ ਨੇ ਜਲੰਧਰ ਦੀ ਫਿਰਕਾਪ੍ਰਸਤ ਅਖਬਾਰ ਅੱਗ ਬਾਣੀ ਦੇ ਸੰਪਾਦਕ ਅਤੇ ਮਾਲਕ ਰਮੇਸ਼ ਨੂੰ ਸੋਧਿਆ ਸੀ ਤਾਂ ਉਦੋਂ ਵੀ ਇਸ ਸਿੰਘ ਨੇ ਖਾਸ ਰੈਕੀ ਲਈ ਸਹਿਯੋਗ ਦਿੱਤਾ ਸੀ। ਜਦੋਂ ਇਸ ਨੂੰ ਪਤਾ ਲੱਗਦਾ ਹੈ ਕਿ ਸੋਢੀ ਨੂੰ ਛਿੰਦੇ ਨੇ ਸ਼ਹੀਦ ਕੀਤਾ ਹੈ ਤਾਂ ਭਾਈ ਲਾਭ ਸਿੰਘ ਨੂੰ ਇਹਨੇ ਦੱਸਿਆ ਕਿ ਛਿੰਦਾ ਤਾਂ ਰਾਤ ਦਾ ਮੇਰੇ ਘਰੇ ਬੈਠਾ ਹੈ। ਪਰ ਉਸ ਨੂੰ ਇਹ ਨਹੀਂ ਪਤਾ ਕਿ ਮੈਂ ਅੱਜ ਅੰਮ੍ਰਿਤਸਰ ਗਿਆ ਹੋਇਆਂ ਹਾਂ। ਭਾਈ ਲਾਭ ਸਿੰਘ ਉਸੇ ਵਕਤ ਇਸ ਨੂੰ ਸੰਤਾਂ ਕੋਲ ਲੈ ਜਾਂਦੇ ਹਨ ਅਤੇ ਦੂਜੇ ਭਾਈ ਸਵਰਨਜੀਤ ਸਿੰਘ ਅਤੇ ਸਾਥੀ ਸਿੰਘਾਂ ਨੂੰ ਇਸ ਦੇ ਪਿੰਡ ਭੇਜ ਦਿੰਦੇ ਕਿ ਛਿੰਦੇ ਦੀ ਤਫਤੀਸ਼ ਕਰਕੇ ਖਤਮ ਕਰ ਦਿਓ। ਛਿੰਦੇ ਨੂੰ ਕੀਤੇ ਪਾਪ ਦੀ ਸਜ਼ਾ ਦੇ ਦਿੱਤੀ ਗਈ, ਮਾਨਾਂਵਾਲਾ ਪੁਲ ਤੇ ਉਸ ਦੀ ਲਾਸ਼ ਨੂੰ ਸਿਰ ਵੱਢ ਕੇ ਸੁੱਟ ਦਿੱਤਾ ਗਿਆ ਅਤੇ ਉਸ ਦੀ ਰਖੇਲ ਬਲਜੀਤ ਕੌਰ ਦੇ ਪਾਸ ਭੇਜ ਦਿੱਤਾ ਗਿਆ। ਸਿੰਧੀ ਹੋਟਲ ਦਾ ਮਾਲਕ ਅਤੇ ਸਥਾਨਕ ਅਕਾਲੀ ਆਗੂ ਭਾਟੀਏ ਨੂੰ ਵੀ ਸੋਧ ਦਿੱਤਾ ਗਿਆ। ਸੰਤ ਭਿੰਡਰਾਂਵਾਲਿਆਂ ਦੇ ਸਾਥੀਆਂ ਦੇ ਰੋਹ ਨੂੰ ਵੇਖਦਿਆਂ ਗੱਦਾਰ ਏ ਆਜ਼ਮ ਲੌਂਗੋਵਾਲ ਜੁੰਡਲੀ ਦੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾ ਰਹੀ ਸੀ। ਫਟਾ ਫਟਾ ਸੋਢੀ ਦੇ ਕਤਲ ਦੀ ਪੜਤਾਲ ਕਰਨ ਲਈ ਜਥੇਦਾਰ ਕੁਲਦੀਪ ਸਿੰਘ ਵਡਾਲਾ ਦੀ ਅਗਵਾਈ ਵਿੱਚ ਤਿੰਨ ਮੈਂਬਰੀ ਜਾਂਚ ਕਮੇਟੀ ਦਾ ਗਠਨ ਕਰ ਦਿੱਤਾ ਗਿਆ ਤਾਂ ਕਿ ਸਿੰਘਾਂ ਦਾ ਗੁੱਸਾ ਕੁੱਝ ਦਿਨਾਂ ਲਈ ਸ਼ਾਂਤ ਹੋ ਸਕੇ। ਕੁਲਦੀਪ ਸਿੰਘ ਵਡਾਲਾ ਨੂੰ ਇੱਕ ਚੰਗੇ ਕਿਰਦਾਰ ਵਾਲਾ ਅਕਾਲੀ ਆਗੂ

ਸਮਝਿਆ ਜਾਂਦਾ ਸੀ। ਉਸ ਦੀ ਅਗਵਾਈ ਹੇਠ ਬਣੀ ਜਾਂਚ ਕਮੇਟੀ ਨੂੰ ਰਿਪੋਰਟ ਤਿਆਰ ਕਰਕੇ ਸੰਤ ਭਿੰਡਰਾਂਵਾਲਿਆਂ ਨੂੰ ਦੇਣ ਲਈ ਸਮਾਂ ਨਿਸ਼ਚਿਤ ਕੀਤਾ। ਦਰਸ਼ਨੀ ਡਿਉੜੀ ਦੇ ਇੱਕ ਕਮਰੇ ਵਿੱਚ ਸੰਤਾਂ ਨਾਲ ਮੀਟਿੰਗ ਕਰਕੇ ਇਹਨਾਂ ਨੇ ਸੰਤਾਂ ਨੂੰ ਰਿਪੋਰਟ ਪੇਸ਼ ਕਰਦਿਆਂ ਸੋਢੀ ਦੇ ਕਤਲ ਚੋਂ ਲੌਂਗੋਵਾਲ, ਲੂੰਬੜ ਟੌਹੜਾ, ਬੱਗਾ ਸਿੰਘ, ਗੁਰਚਰਨ ਸਿੰਘ ਤੀਰ ਵਾਲਾ ਆਦਿ ਨੂੰ ਸਾਫ ਬਰੀ ਕਰ ਦਿੱਤਾ। ਜਦੋਂ ਸੰਤਾਂ ਨੇ ਬਲਜੀਤ ਕੌਰ ਦੀ ਕੈਸੇਟ ਸੁਣਾਈ ਅਤੇ ਹੋਰ ਸਬੂਤ ਮੂਹਰੇ ਰੱਖ ਦਿੱਤੇ ਤਾਂ ਕੁਲਦੀਪ ਸਿੰਘ ਵਡਾਲਾ ਉਸੇ ਵਕਤ ਸਿਆਸੀ ਪਲਟੀ ਮਾਰਦਿਆਂ ਹੱਥ ਜੋੜ ਕੇ ਖੜਾ ਹੋ ਗਿਆ ਕਿ ਸੰਤ ਜੀ ਅਸੀਂ ਸਿਆਸੀ ਬੰਦੇ ਹਾਂ ਇਸ ਕਰਕੇ ਪੰਜਾਹ ਪ੍ਰਤੀਸ਼ਤ ਅਸੀਂ ਝੂਠ ਬੋਲਦੇ ਹਾਂ ਅਤੇ ਪੰਜਾਹ ਤੁਸੀਂ ਮੁਆਫ ਕਰ ਦਿਉ। ਇਹਨਾਂ ਮੌਕਾਪ੍ਰਸਤਾਂ ਮੂੰਹੋ ਇਹ ਗੱਲ ਸੁਣਦੇ ਸਾਰ ਹੀ ਸੰਤ ਰੋਹ ਵਿੱਚ ਆ ਕੇ ਆਖਣ ਲੱਗੇ ਕਿ ਪੰਜਾਹ ਫੀਸਦੀ ਝੂਠ ਬੋਲਦੇ ਹੋ ,ਪੰਜਾਹ ਦੀ ਮਾਫੀ ਮੰਗਦੇ ਹੋ। ਇਹਦਾ ਅਰਥ ਕਿ ਤੁਸੀਂ ਸੌ ਫੀਸਦੀ ਝੂਠ ਬੋਲਦੇ ਹੋ , ਜਦਕਿ ਮੈਂ ਸੌ ਫੀਸਦੀ ਸੱਚ ਦਾ ਹਾਮੀਂ ਹਾਂ, ਮੈਨੂੰ ਬਾਰ ਬਾਰ ਕਿਹਾ ਜਾ ਰਿਹਾ ਹੈ ਸਾਡੇ ਮੋਢੇ ਨਾਲ ਮੋਢਾ ਲਾ ਕੇ ਚੱਲੋ, ਹੁਣ ਦੱਸੋ ਕਿ ਤੁਹਾਡਾ ਮੋਢਾ ਹੈ ਕਿੱਥੇ ਜਿੱਥੇ ਮੈਂ ਲਾਵਾਂ ???? ਅਖੀਰ ਸੰਤ ਆਖਣ ਲੱਗੇ ਕਿ ਜੋ ਸਾਥੋਂ ਹੋਵੇਗਾ ਕਰ ਲਵਾਂਗੇ।

ਸੋ ਉਕਤ ਵਾਰਤਾ ਇਹਨਾਂ ਅਖੌਤੀ ਅਕਾਲੀਆਂ ਦੇ ਝੂਠੇ ਕਿਰਦਾਰ ਨੂੰ ਬੇਪਰਦ ਕਰਦੀ ਹੈ। ਅਗਰ ਵਡਾਲੇ ਵਰਗਾ ਚੰਗਾ ਅਕਾਲੀ ਆਗੂ ਸੌ ਫੀਸਦੀ ਝੂਠ ਬੋਲਦਾ ਹੈ ਤਾਂ ਮਾੜੇ ਅਕਾਲੀਆਂ ਦਾ ਕੀ ਹਾਲ ਜਾਂ ਕੀ ਕਿਰਦਾਰ ਹੋਵੇਗਾ ਇਸ ਬਾਬਤ ਸੋਚਣ ਦੀ ਬੇਹੱਦ ਜਰੂਰਤ ਹੈ।

## ਬਚਨਾਂ ਦੇ ਬਲੀ

ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇਹ ਗੱਲ ਠੋਕ ਵਜਾ ਕੇ ਕਿਹਾ ਕਰਦੇ ਸਨ ਕਿ ਐ ! ਇੰਦਰਾ ਮੱਤ ਸੋਚੀਂ ਕਿ ਦਰਬਾਰ ਸਾਹਿਬ ਅੰਦਰ ਪੁਲੀਸ ਜਾਂ ਫੌਜ ਭੇਜ ਕੇ ਤੂੰ ਅਰਾਮ ਦੀ ਨੀਂਦ ਸੌਂ ਸਕੇਂਗੀ ਤੇਰੀਆਂ ਗੋਲ਼ੀਆਂ ਤੇਰੇ ਵੱਜਣਗੀਆਂ। ਸਿੱਖ ਕੌਮ ਨੂੰ ਮੁਖਾਤਿਬ ਹੁੰਦਿਆਂ ਇੱਕ ਵਾਰ ਇਹ ਵੀ ਕਿਹਾ ਸੀ ਕਿ ਦਰਬਾਰ ਸਾਹਿਬ ਤੇ ਹਮਲਾ ਹੋਣ ਦੀ ਸੂਰਤ ਵਿੱਚ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕਰਨ ਵਾਲੇ ਧਰਮੀਂ ਸਿੱਖ ਫੌਜੀ ਤੁਹਾਡੀ ਮੱਦਦ ਲਈ ਆਉਣਗੇ। ਅਜਿਹਾ ਹੀ ਹੋਇਆ ਇੰਦਰਾ ਨੂੰ ਤੂੜੀ ਦੀ ਪੰਡ ਵਾਂਗ ਖਿਲਾਰਨ ਵਾਲੇ ਧਰਮੀ ਯੋਧੇ ਭਾਈ ਸਤਵੰਤ ਸਿੰਘ ਅਤੇ ਭਾਈ ਬੇਅੰਤ ਸਿੰਘ ਨੇ ਜਿਹੜੀਆਂ ਗੋਲੀਆਂ ਨਾਲ ਇੰਦਰਾ ਦਾ ਸੋਧਾ ਲਗਾਇਆ ਉਹ ਇੰਦਰਾ ਨੇ ਹੀ ਉਹਨਾਂ ਨੂੰ ਦਿੱਤੀਆਂ ਹੋਈਆਂ ਸਨ ਅਤੇ ਹਜ਼ਾਰਾਂ ਦੀ ਗਿਣਤੀ ਵਿਚ ਧਰਮੀ ਸਿੱਖ ਫੌਜੀਆਂ ਨੇ ਆਪਣੀਆਂ ਬੈਰਕਾਂ ਛੱਡ ਕੇ

ਦਰਬਾਰ ਸਾਹਿਬ ਨੂੰ ਚਾਲੇ ਪਾ ਦਿੱਤੇ ਸਨ। ਸੰਤਾ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਸਤਿਕਾਰਯੋਗ ਮਾਤਾ ਲਾਭ ਕੌਰ ਜੀ ਨੂੰ ਮੁਕਤਸਰ ਕੋਲ ਝੀਂਡ ਵਾਲੇ ਪਿੰਡ ਤੋਂ ਲੈਣ ਵਾਸਤੇ ਭੇਜੀ ਗਈ ਬਸ ਫੜ ਕੇ ਠਾਣੇ ਬੰਦ ਕਰ ਦਿੱਤੀ ਗਈ ਜਦੋਂ ਨੇ ਬੱਸ ਨੂੰ ਛੱਡਣ ਵਾਸਤੇ ਪੰਜ ਵਜੇ ਦੀ ਡੈਡਲਾਈਨ ਦੇ ਦਿੱਤੀ ਤਾਂ ਪੌਣੇ ਵਜੇ ਬੱਸ ਛੱਡ ਦਿੱਤੀ ਗਈ।

ਇੱਕ ਦਿਨ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਮੰਜੀ ਸਾਹਿਬ ਦੀਵਾਨ ਹਾਲ ਵਿੱਚ ਸਿੱਖ ਸੰਗਤਾਂ ਨੂੰ ਸੰਬੋਧਨ ਕਰਦਿਆਂ ਆਖਿਆ ਸੀ ਕਿ " ਧਰਮ ਯੁੱਧ ਮੋਰਚਾ ਸ੍ਰੀ ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਤੱਕ ਜਾਰੀ ਰਹੇਗਾ , ਕਿਉਂ ਕਿ ਸਮੂਹ ਅਕਾਲੀ ਲੀਡਰਾਂ ਨੇ ਅਰਦਾਸ ਕਰਕੇ ਇਸ ਮੋਰਚੇ ਦੀ ਅਰੰਭਤਾ ਕੀਤੀ ਹੈ , ਮੋਰਚੇ ਵਿੱਚ ਸ਼ਾਮਲ ਹਰ ਇੱਕ ਮੰਗ ਨੂੰ ਮਨਵਾਇਆ ਜਾਵੇਗਾ। ਇਹਨਾਂ ਵਿੱਚ ਅਨੰਦਪੁਰ ਸਾਹਿਬ ਦੇ ਮਤੇ ਨੂੰ ਲਾਗੂ ਕਰਵਾਉਣਾ ਪ੍ਰਮੁੱਖ ਮੰਗ ਹੈ। ਅਗਰ ਕਿਸੇ ਵਿਆਕਤੀ ਨੇ ਅਨੰਦਪੁਰ ਸਾਹਿਬ ਦੇ ਮਤੇ ਤੋਂ ਇੱਕ ਇੰਚ ਵੀ ਘੱਟ ਕੇਂਦਰ ਨਾਲ ਕੋਈ ਸਮਝੌਤਾ ਕੀਤਾ ਤਾਂ ਉਸ ਨੂੰ ਗੱਡੀ ਚਾੜ੍ਹਨ ਵਿੱਚ ਸਿੰਘੋ ਢਿੱਲ ਨਾ ਕਰਿਓ,ਪੁੰਨ ਬਹੁਤ ਲੱਗੇਗਾ"। ਜਦੋਂ ਸਤਿਕਾਰਯੋਗ ਸੰਤ ਇਹ ਸ਼ਬਦ ਆਖ ਰਹੇ ਸਨ ਤਾਂ ਮੋਰਚਾ ਡਿਕਟੇਟਰ ਗੱਦਾਰ ਏ ਆਜ਼ਮ ਹਰਚੰਦ ਸਿੰਹੁ ਲੌਂਗੋਵਾਲ ਵੀ ਸਟੇਜ ਤੇ ਬਿਰਾਜਮਾਨ ਸੀ। ਪਰ ਉਸ ਸੂਰਬੀਰ ਯੋਧੇ ਜਰਨੈਲ ਸੰਤ ਸਿਪਾਹੀ ਦੇ ਇਹਨਾਂ ਬਚਨਾਂ ਦੀ ਅਹਿਮੀਅਤ ਨੂੰ ਅਣਗੌਲਿਆਂ ਕਰਦਿਆਂ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਕੀਤੀਆਂ ਅਰਦਾਸਾਂ ਤੋੜਦਿਆਂ 25 ਜੁਲਾਈ 1985 ਵਾਲੇ ਦਿਨ ਹਿਦੋਸਤਾਨ ਦੇ ਤੱਤਕਲੀਨ ਪ੍ਰਧਾਨ ਮੰਤਰੀ ਰਜੀਵ ਗਾਂਧੀ ਨਾਲ ਸਿੱਖ ਕੌਮ ਤੋਂ ਚੋਰੀ ਛਿਪੇ ਸਮਝੌਤਾ ਕਰ ਲਿਆ। ਅਨੰਦਪੁਰ ਸਾਹਿਬ ਦੇ ਮਤੇ ਸਮੇਤ ਮੋਰਚੇ ਵਿੱਚ ਸ਼ਾਮਲ ਸਿੱਖਾਂ ਦੀਆਂ ਅਹਿਮ ਮੰਗਾਂ ਨੂੰ ਠੰਡੇ ਰਸਗੁੱਲਿਆਂ ਦੀ ਮਿਠਾਸ ਵਿੱਚ ਨਜ਼ਰ ਅੰਦਾਜ਼ ਕਰ ਦਿੱਤਾ ਤਾਂ ਭਾਈ ਜਰਨੈਲ ਸਿੰਘ ਹਲਵਾਰਾ (ਦੀ ਕਮਾਂਡ ਹੇਠ ਭਾਈ ਗਿਆਨ ਸਿੰਘ ਲੀਲ ਤੇ ਭਾਈ ਹਲਮਿੰਦਰ ਸਿੰਘ ਲੀਲ) ਨੇ 25 ਦਿਨਾਂ ਦੇ ਅੰਦਰ ਅੰਦਰ ਹੀ ਉਸ ਨੂੰ ਕੀਤੀ ਬੇਵਫਾਈ, ਕੌਮੀ ਗੱਦਾਰੀ ਦਾ ਫਲ ਭੁਗਤਾ ਦਿੱਤਾ। ਵੀਹ ਅਗਸਤ 1985 ਵਾਲੇ ਦਿਨ ਸ਼ੇਰਪੁਰ ਵਿੱਚ ਗੋਲੀਆਂ ਨਾਲ ਭੁੰਨ ਸੁੱਟਿਆ ਅਤੇ ਸੂਰਬੀਰ ਯੋਧੇ ਜਰਨੈਲ ਮਹਾਂਪੁਰਖ ਦੇ ਬਚਨ ਪੂਰੇ ਹੋਏ।

## ਪੰਜਾਬ ਦਾ ਬੇਤਾਜ਼ ਬਾਦਸ਼ਾਹ

ਜਨਵਰੀ 1984 ਵਿੱਚ ਫਗਵਾੜਾ ਵਿਖੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਕਾਮਰੇਡਾਂ ਦੀ ਜਥੇਬੰਦੀ ਐਸ .ਐਫ.ਆਈ ਨਾਲ ਜੰਮ ਕੇ ਲੜਾਈ ਹੋਈ। ਕਿਉਂ ਕਾਮਰੇਡਾਂ ਦੀ ਇਸ ਵਿਦਿਆਰਥੀ ਜਥੇਬੰਦੀ ਦਾ ਸੂਬਾਈ ਆਗੂ ਮੱਖਣ ਸੰਧੂ ਉਰਫ

"ਬੁੱਢਾ ਕੁੱਕੜ ਹਰ ਰੋਜ਼ ਹੀ ਫਗਵਾੜੇ ਆਉਂਦਾ ਸੀ ਅਤੇ ਸਿੱਖ ਕੌਮ ਦੇ ਹਰਿਆਵਲ ਦਸਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਵਧ ਰਹੀ ਸ਼ਕਤੀ ਤੋਂ ਇਹ ਡਾਹਢੇ ਦੁਖੀ ਸਨ। ਪੰਜਾਬ ਵਿੱਚ ਇਹਨਾਂ ਦਾ ਇਹਨਾਂ ਦਾ ਗੜ੍ਹ ਫਗਵਾੜੇ ਹੀ ਸੀ ਜਦੋਂ ਤੋਂ ਇਥੋਂ ਦੇ ਕਾਲਜਾਂ ਵਿੱਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਯੂਨਿਟ ਸਥਾਪਤ ਕੀਤੇ ਗਏ ਉਦੋਂ ਤੋਂ ਹਰ ਰੋਜ਼ ਹੀ ਇਹ ਲਾਲ ਭੁਵੱਕੜ ਆਨੇ ਬਹਾਨੇ ਸਿੱਖ ਨੌਜਵਾਨਾਂ ਨਾਲ ਛਿਗੜੀ ਛੇੜ ਲੈਂਦੇ ਅਤੇ ਕੁੱਟ ਖਾ ਕੇ ਭੱਜ ਜਾਇਆ ਕਰਦੇ, ਮਗਰੋਂ ਠਾਣੇ ਜਾ ਕੇ ਮੁਖਬਰੀਆਂ ਕਰਦੇ ਕਿ ਸਿੰਘਾਂ ਕੋਲ ਅਸਲਾ ਹੈ ਸਾਨੂੰ ਉਹਨਾਂ ਤੋਂ ਖਤਰਾ ਹੈ। ਇਸੇ ਤਰਾਂ ਅੱਜ ਵੀ ਇਹਨਾਂ ਨਾਲ ਜਬਰਦਸਤ ਲੜਾਈ ਹੋਈ ਤਾਂ ਡੀ.ਐਸ.ਪੀ ਮੁਖਤਿਆਰ ਸਿੰਘ ਨੇ ਸਤਾਰਾਂ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਇਸ ਦੀ ਖਬਰ ਟੈਲੀਫੋਨ ਤੇ ਸ਼ਹੀਦ ਭਾਈ ਅਮਰੀਕ ਸਿੰਘ ਜੀ ਨੂੰ ਪਹੁੰਚਾ ਦਿੱਤੀ ਗਈ। ਟੈਲੀਫੋਨ ਐਕਸਚੇਂਜ ਚੋਂ ਫੋਨ ਕਰਕੇ ਸਿੰਘ ਅਜੇ ਵਾਪਸ ਠਾਣੇ ਮੂਹਰੇ ਵੀ ਨਹੀਂ ਸੀ ਪੁੱਜੇ ਕਿ ਸਤਾਰਾਂ ਸਿੰਘ ਹੀ ਥਾਣਿਉਂ ਬਾਹਰ ਸਨ। ਇਸ ਮੌਕੇ ਪੁਲੀਸ ਹੌਲਦਾਰ ਅਤੇ ਸਬ ਇੰਸਪੈਕਟਰ ਦੀ ਟਿੱਪਣੀ ਸੀ, ਸੰਤ ਭਿੰਡਰਾਂਵਾਲਾ ਪੰਜਾਬ ਦਾ ਬੇਤਾਜ ਬਾਦਸ਼ਾਹ ਹੈ।

ਇਹਨਾਂ ਤੋਂ ਇਲਾਵਾ ਹੋਰ ਅਨੇਕਾਂ ਘਟਨਾਵਾਂ ਹਨ ਜੋ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਉੱਚੀ ਸੁੱਚੀ ਸਖਸ਼ੀਅਤ ਦਾ ਪ੍ਰਗਟਾਵਾ ਕਰਦੀਆਂ ਹਨ, ਉਹਨਾਂ ਦੇ ਮਹਾਨ ਤਿਆਗੀ, ਸੱਚ ਦਾ ਮੁਜੱਸਮਾ ਅਤੇ ਤਪੱਸਵੀ ਹੋਣ ਦਾ ਪ੍ਰਮਾਣ ਹਨ। ਹਿੰਦੋਸਤਾਨ ਦੀ ਪ੍ਰਧਾਨ ਮੰਤਰੀ ਇੰਦਰਾ ਵਲੋਂ ਆਪਣੇ ਇੱਕ ਸਿੱਖ ਦੂਤ ਰਾਹੀਂ ਪੰਜਾਹ ਕਰੋੜ ਦੀ ਪੇਸ਼ਕਸ਼ ਕਰਦਿਆਂ ਕਿਹਾ ਗਿਆ ਕਿ ਸੰਤ ਜੀ ਜਿੰਨਾ ਮਰਜ਼ੀ ਅੰਮ੍ਰਿਤ ਛਕਾਉ ,ਜਿੰਨਾ ਮਰਜੀ ਸਿੱਖੀ ਦਾ ਪ੍ਰਚਾਰ ਕਰੀ ਜਾਉ ਬੱਸ ਇੱਕ ਗੱਲ ਆਪਣੇ ਪ੍ਰਚਾਰ ਚੋਂ ਕੱਢ ਦਿਉ ਕਿ ਸਿੱਖੋ ਆਪਾਂ ਭਾਰਤ ਵਿੱਚ ਦੂਜੇ ਦਰਜੇ ਦੇ ਸ਼ਹਿਰੀ ਹਾਂ ਆਪਣੇ ਨਾਲ ਗੁਲਾਮਾਂ ਵਾਲਾ ਵਰਤਾਉ ਹੋ ਰਿਹਾ ਹੈ ਅਤੇ ਆਪਾ ਇਸ ਤੋਂ ਛੁਟਕਾਰਾ ਪਾਉਣਾ ਹੈ ।ਪਰ ਸੰਤਾਂ ਨੇ ਇਸ ਪੇਸ਼ਕਸ਼ ਨੂੰ ਜੁੱਤੀ ਦੀ ਨੋਕ ਤੇ ਠੁਕਰਾਉਂਦਿਆਂ ਜਿੱਥੇ ਇੰਦਰਾ ਦੇ ਦੂਤ ਨੂੰ ਖਰੀਆਂ ਖਰੀਆਂ ਸੁਣਾਈਆਂ ਉੱਥੇ ਸਪੱਸ਼ਟ ਐਲਾਨ ਕੀਤਾ ਕਿ ਉਹ ਪੰਥ ਚੜ੍ਹਦੀ ਕਲਾ ਵਾਸਤੇ ਆਪਣਾ ਜੀਵਨ ਅਰਪਨ ਕਰ ਦੇਣਗੇ ।ਉਸ ਦਾ ਸੀਸ ਕੱਟਿਆ ਜਾ ਸਕਾਦ ਹੈ ਪਰ ਝੁਕਾਇਆ ਜਾਂ ਖਰੀਦਿਆ ਨਹੀਂ ਜਾ ਸਕਦਾ। ਅਮਰੀਕਨ ਬਰਾਡਕਾਸਟ ਕੰਪਨੀ ਦੀ ਇੱਕ ਟੀਮ ਜਦੋਂ ਆਪ ਜੀ ਪਿੰਡ ਰੋਡੇ ਗਈ ਤਾਂ ਸੰਤਾਂ ਦਾ ਕੱਚਾ ਘਰ ਦੇਖਣ ਤੋਂ ਦਰਬਾਰ ਸਾਹਿਬ ਆ ਕੇ ਸੰਤਾਂ ਦੀ ਇੰਟਰਵਿਊ ਕਰਦਿਆਂ ਇਸ ਦਾ ਕਾਰਨ ਪੁੱਛਿਆ ਤਾਂ ਸੰਤਾਂ ਦਾ ਜਵਾਬ ਸੀ ਕਿ ਇਨਕਲਾਬ ਹਮੇਸ਼ਾਂ ਕੁੱਲੀ ਵਾਲਿਆਂ ਨੇ ਹੀ ਲਿਆਂਦਾ ਹੈ ।ਅਮੀਰ ਵਿਅਕਤੀ ਨੇ ਤਾਂ ਫਰਿੱਜ ਦਾ ਜੂਸ ਅਤੇ ਕੂਲਰ ਦੀ ਠੰਡੀ ਹਵਾ ਭਾਲਣੀ ਹੈ। ਇਹੀ ਕਾਰਨ

ਹੈ ਮੌਜੂਦਾ ਸਿੱਖ ਸੰਘਰਸ਼ ਵਿੱਚ ਜੂਝਣ ਵਾਲੇ ਸੂਰਬੀਰ ਯੋਧਿਆਂ ਦੀ ਬਹੁਗਿਣਤੀ ਹੇਠਲੇ ਅਤੇ ਮੱਧਵਰਗ ਨਾਲ ਸਬੰਧਤ ਰਹੀ ਹੈ :

*ਜਦੋਂ ਆਉਂਦਾ ਹੈ ਤੂਫਾਨ ਕਿਨਾਰੇ ਦੇਖਦੇ ਰਹਿੰਦੇ*
*ਕੱਖਾਂ ਦੀ ਕੁਲੀ ਚੋਂ ਬਗਾਵਤ ਜਨਮ ਲੈਂਦੀ*
*ਸ਼ਾਹੀ ਮਹੱਲਾਂ ਦੇ ਮੁਨਾਰੇ ਦੇਖਦੇ ਰਹਿੰਦੇ*

ਸੰਤਾਂ ਦੀ ਚੜਦੀ ਕਲਾ ਜਿੱਥੇ ਸਰਕਾਰ ਤੋਂ ਬਰਦਾਸ਼ਤ ਨਹੀਂ ਹੋ ਰਹੀ ਸੀ ਉੱਥੇ ਇਸ ਨਾਲ ਅਖੌਤੀ ਸਿੱਖ ਆਗੂਆਂ ਨੂੰ ਵੀ ਭਾਰੀ ਤਕਲੀਫ ਸੀ। ਇਹਨਾਂ ਆਪਣੇ ਪਾਲਤੂ ਕਿਰਪਾਲ ਸਿੰਘ ਰਾਹੀਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਹੁਕਮਨਾਮਾ ਜਾਰੀ ਕਰਵਾ ਦਿੱਤਾ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਕੋਈ ਵੀ ਵਿਅਕਤੀ ਹਥਿਆਰਾਂ ਸਮੇਤ ਦਾਖਲ ਨਹੀਂ ਹੋ ਸਕਦਾ। ਇਸ ਤੋਂ ਬਾਅਦ ਸੰਤ ਦਰਬਾਰ ਸਾਹਿਬ ਦੀ ਪਵਿੱਤਰ ਸਰਦਲ ਤੇ ਮੱਥਾ ਟੇਕ ਕੇ ਵਾਪਸ ਆਉਂਦੇ ਰਹੇ , ਜਦੋਂ ਪੱਤਰਕਾਰਾਂ ਨੇ ਇਸ ਦਾ ਕਾਰਨ ਪੁੱਛਿਆ ਤਾਂ ਸੰਤਾਂ ਦਾ ਜਵਾਬ ਸੀ ਕਿ ਸਾਡੇ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਹੈ ਕਿ ਸ਼ਸਤਰ ਸਿੱਖ ਦਾ ਅਨਿੱਖੜਵਾਂ ਅੰਗ ਹਨ , ਸਾਡੇ ਇਹ ਪੀਰ ਹਨ, ਦੂਜੇ ਪਾਸੇ ਅਕਾਲ ਤਖਤ ਦਾ ਜਥੇਦਾਰ ਇਹਨਾਂ ਹੀ ਸ਼ਸਤਰਾਂ ਸਮੇਤ ਦਰਬਾਰ ਸਾਹਿਬ ਅੰਦਰ ਜਾਣ ਦੀ ਮਨਾਹੀ ਕਰ ਰਿਹਾ ਹੈ । ਸਾਡੇ ਲਈ ਦੋਵੇਂ ਹੁਕਮ ਮੰਨਣਯੋਗ ਹਨ । ਸੰਤਾਂ ਦੇ ਇਸ ਜਵਾਬ ਨਾਲ ਦਿੱਲੀ ਦੇ ਗੁਲਾਮਾਂ ਦਾ ਗੁਲਾਮ ਅਗਿਆਨੀ ਕਿਰਪਾਲ ਸਿੰਘ ਇੰਨਾਂ ਸ਼ਰਮਸਾਰ ਹੋਇਆ ਕਿ ਆਪਣਾ ਹੁਕਮਨਾਮਾ ਤੁਰੰਤ ਵਾਪਸ ਲੈ ਲਿਆ।

ਸੰਤ ਅਕਸਰ ਕਿਹਾ ਕਰਦੇ ਸਨ ਕਿ ਜਿਸ ਟਕਸਾਲ ਦਾ ਮੈਂ ਜਥੇਦਾਰ ਹਾਂ ਇਸੇ ਟਕਸਾਲ ਦੇ ਜਥੇਦਾਰ ਬਾਬਾ ਦੀਪ ਸਿੰਘ ਜੀ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਬਹਾਲ ਕਰਵਾਉਣ ਲਈ ਚੱਲ ਕੇ ਆਏ ,ਦੁਸ਼ਟਾਂ ਨੂੰ ਸੋਧਾ ਲਾਉਂਦਿਆਂ ਬਿਨਾਂ ਸੀਸ ਖੰਡਾ ਵਾਹੁਦਿਆਂ ਜੂਝਦਿਆਂ ਸ਼ਹੀਦੀ ਪਾਈ। ਅਗਰ ਭਾਰਤੀ ਫੌਜ ਜਾਂ ਪੁਲੀਸ ਨੇ ਦਰਬਾਰ ਸਾਹਿਬ ਅੰਦਰ ਦਾਖਲ ਹੋਣ ਦੀ ਗੁਸਤਾਖੀ ਕੀਤੀ ਤਾਂ ਮੈਂ ਆਖਰੀ ਦਮ ਤੱਕ ਜੂਝਦਾ ਹੋਇਆ ਸੀਸ ਵਾਰ ਦਿਆਂਗਾਂ। ਆਪ ਜੀ ਨੇ ਆਪਣੇ ਇਹਨਾਂ ਬਚਨਾਂ ਤੇ ਅਡੋਲਤਾ ਸਹਿਤ ਪਹਿਰਾ ਦਿੱਤਾ । ਦੁਨੀਆ ਦੀ ਚੌਥੀ ਫੌਜੀ ਤਾਕਤ ਦੇ ਪਾਲਤੂਆਂ ਦੇ ਨੱਖਿਧ ਪੈਰ 72 ਘੰਟੇ ਦਰਬਾਰ ਸਾਹਿਬ ਅੰਦਰ ਪੈਣ ਨਹੀਂ ਦਿੱਤੇ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਦੋ ਨਿਸ਼ਾਨ ਸਾਹਿਬਾਂ ਦੇ ਵਿਚਕਾਰ ਭਾਰਤੀ ਫੌਜ ਨਾਲ ਆਖਰੀ ਪੜਾਅ ਦੀ ਲੜਾਈ ਲੜਦੇ ਅਤੇ ਸ੍ਰੀ ਦਰਬਾਰ ਦੇ ਦਰਸ਼ਨ ਦੀਦਾਰ ਕਰਦੇ ਹੋਏ ਸ਼ਹੀਦ ਹੋ ਗਏ :

*"ਉਹ ਸ਼ੇਰ ਬਹਾਦਰ ਸੂਰਮਾ ਜਰਨੈਲਾਂ ਦਾ ਜਰਨੈਲ*
*ਉਹਨੇ ਮੌਤ ਵਿਆਹੀ ਹੱਸਕੇ ਉਹਦੇ ਦਿਲ ਤੇ ਰਤਾ ਨਾ ਮੈਲ*

ਮਹਾਂਪੁਰਸ਼ ਸੰਤ ਜਰਨੈਲ ਸਿੰਘ ਜੀ ਆਪਣੇ ਹੱਥ ਵਿੱਚ ਇੱਕ ਤੀਰ ਰੱਖਦੇ ਸਨ ਮੇਰੀ ਜਾਚੇ ਉਹ ਕਿਸੇ ਦਿਖਾਵੇ, ਕਿਸੇ ਡਰਾਵੇ ਜਾਂ ਟੌਹਰ ਵਾਸਤੇ ਨਹੀਂ ਸੀ। ਬਲਕਿ ਇਸ ਗੱਲ ਦਾ ਪ੍ਰਤੀਕ ਸੀ ਕਿ ਜਿਵੇਂ ਉਹ ਤੀਰ ਸਿੱਧਾ ਸੀ ਉਵੇਂ ਉਹਨਾਂ ਦੀ ਸੋਚ ਸਿੱਧੀ ਭਾਵ ਗੁਰਮਤਿ ਦੇ ਅਨੁਸਾਰ ਸੀ, ਜਿਵੇਂ ਤੀਰ ਸਿੱਧਾ ਆਪਣੇ ਨਿਸ਼ਾਨੇ ਵਲ ਜਾਂਦਾਂ ਇਵੇਂ ਉਹਨਾਂ ਦਾ ਮਾਰਗ ਸਿੱਧਾ ਕੌਮ ਦੀ ਅਜ਼ਾਦੀ ਵਲ ਜਾਂਦਾ ਹੈ। ਜਿਵੇਂ ਤੀਰ ਰਸਤੇ ਚੋਂ ਵਾਪਸ ਨਹੀਂ ਮੁੜਦਾ ਉਵੇਂ ਉਹਨਾਂ ਦੇ ਮੁਖਾਰਬਿੰਦ ਚੋਂ ਆਖਿਆ ਗਿਆ ਹਰ ਬਚਨ ਪੂਰਾ ਹੋਇਆ। ਉਹਨਾਂ ਵਲੋਂ ਲਿਆ ਗਿਆ ਕੋਈ ਫੈਸਲਾ ਵਾਪਸ ਨਹੀਂ ਹੋਇਆ ,ਖਰੀਦਿਆਂ ਨਹੀਂ ਗਿਆ ।

ਸੋ ਆਉ ਉਹਨਾਂ ਦੀ ਮਹਾਨ ਸ਼ਹਾਦਤ ਨੂੰ ਸੀਸ ਝੁਕਾਉਂਦੇ ਹੋਏ ਉਹਨਾਂ ਦੇ ਪਵਿੱਤਰ ਖੂਨ ਨਾਲ ਸਿਰਜੇ ਗਏ ਖਾਲਿਸਤਾਨ ਦੇ ਨਿਸ਼ਾਨੇ ਦੀ ਪੂਰਤੀ ਲਈ ਯਤਨ ਕਰੀਏ। ਖਾਲਿਸਤਾਨ ਦੇ ਸੰਕਲਪ ਅਤੇ ਨਿਸ਼ਾਨੇ ਦੀ ਸਿਰਜਨਾ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ, ਭਾਈ ਅਮਰੀਕ ਸਿੰਘ ਜੀ ਅਤੇ ਜਨਰਲ ਸੁਬੇਗ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਦੇ ਪਵਿੱਤਰ ਖੂਨ ਨਾਲ ਹੋਈ ਹੈ । ਇਸ ਕਰਕੇ ਜਿਹੜੇ ਸਿਆਸੀ ਲੋਕ ਇਸ ਦਾ ਵਪਾਰੀਕਰਨ ਕਰੀ ਜਾ ਰਹੇ ਹਨ ਉਹਨਾਂ ਨੂੰ ਪਛਾਨਣ ਅਤੇ ਨਕਾਰਨ ਦੀ ਲੋੜ ਹੈ। ਇਹ ਦੇਖਣ ਦੀ ਜਰੂਰਤ ਹੈ ਕਿ ਖਾਲਿਸਤਾਨ ਦੇ ਇਸ ਸਿਆਸੀ ਸੌਦਾਗਰ ਜਾਂ ਮੁਦਈ ਨੇ ਅੱਜ ਤੱਕ ਖਾਲਿਸਤਾਨ ਦੀ ਪ੍ਰਾਪਤੀ ਲਈ ਕੀ ਕੀਤਾ ? ਕੀ ਇਸ ਵਲੋਂ ਲਗਾਇਆ ਜਾ ਰਿਹਾ ਨਾਹਰਾ ਕੇਵਲ ਮਾਇਆ ਇਕੱਤਰ ਕਰਨ ਲਈ ਜਾਂ ਖਾਲਿਸਤਾਨ ਪੱਖੀ ਸੋਚ ਦੀ ਹਮਦਰਦੀ ਵਾਸਤੇ ਤਾਂ ਨਹੀਂ ? ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਘਾਟ ਅੱਜ ਸਿੱਖੀ ਨਾਲ ਪਿਆਰ ਰੱਖਣ ਵਾਲੇ ਹਰ ਵਿਅਕਤੀ ਨੂੰ ਮਹਿਸੂਸ ਹੋ ਰਹੀ ਹੈ। ਅੱਜ ਲੋੜ ਹੈ ਕਿ ਕਿ ਉਹਨਾਂ ਦੇ ਪਾਏ ਹੋਏ ਪੂਰਨਿਆਂ ਚੱਲਣ ਦਾ ਪ੍ਰਣ ਕਰੀਏ ਪਰ ਸਭ ਤੋਂ ਪਹਿਲਾਂ ਖਾਲਸਈ ਸਿਧਾਂਤ ਅਪਣਾਉਣ ਦੀ ਬੇਹੱਦ ਜਰੂਰਤ ਹੈ ਦੁਨੀਆਵੀ ਮਿਸਾਲ ਹੈ ਕਿ ਕਿਸੇ ਮਰੀਜ ਨੂੰ ਡਾਕਟਰ ਉਹੀ ਖੂਨ ਚੜਾਉਂਦਾ ਹੈ ਜੋ ਉਸਦੇ ਖੂਨ ਦੇ ਗਰੁੱਪ ਨਾਲ ਮਿਲਦਾ ਹੋਵੇ । ਗਲਤ ਖੂਨ ਚੜਾਉਣ ਨਾਲ ਅੱਜ ਤੱਕ ਕੋਈ ਠੀਕ ਨਹੀਂ ਹੋਇਆ ਪਰ ਮਰ ਅਨੇਕਾਂ ਗਏ ਹਨ । ਇਸ ਕਰਕੇ ਵਿਸ਼ੇ ਵਿਕਾਰਾਂ-ਹਉਮੈ, ਝੂਠ, ਫਰੇਬ, ਬੇਈਮਾਨੀਆ, ਈਰਖਾ, ਦੁਵੈਤ, ਕਮੀਨੀਆਂ ਸਾਜਿਸ਼ਾਂ ਦਾ ਤਿਆਗ ਕਰਨਾ ਜਰੂਰੀ ਹੈ । ਅਗਰ ਦੁਨੀਆ ਦੇ ਇਤਿਹਾਸ ਤੇ ਨਿਗਾਹ ਮਾਰੀਏ ਤਾਂ ਇਹ ਗੱਲ ਸਾਫ ਹੈ ਕਿ ਕਿਸੇ ਕੌਮ, ਕਿਸੇ ਜਥੇਬੰਦੀ ਜਾਂ ਕਿਸੇ ਪਰਿਵਾਰ ਦਾ ਬੇੜਾ ਗਰਕ ਕੀਤਾ ਹੈ ਤਾਂ ਨਿਕੰਮੇ ਲੋਕਾਂ ਨੇ ਕੀਤਾ ਹੈ। ਜੋ ਖੁਦ ਨਿਕੰਮਾ ਜਾਂ ਅਯੋਗ ਹੋਵੇਗਾ ਉਹ ਆਪਣੇ ਇਸ ਔਗੁਣ ਨੂੰ ਛੁਪਾਉਣ ਲਈ ਈਰਖਾਵਾਦ ਕਰੇਗਾ ਅਤੇ ਇਸ ਮਕਸਦ ਨੂੰ ਅੰਜਾਮ ਦੇਣ ਲਈ ਉਹ ਕਮੀਨੀਆਂ ਸਾਜਿਸ਼ਾਂ ਰਚਨ ਲਈ

ਬੇਈਮਾਨੀ ਅਤੇ ਵਿਸ਼ਵਾਸ਼ਘਾਤ ਕਰੇਗਾ। ਇਸ ਨਾਲ ਉਹ ਆਪਣੇ ਮਕਸਦ ਵਿੱਚ ਕਦੇ ਵੀ ਕਾਮਯਾਬ ਨਹੀਂ ਹੋ ਸਕਦੇ। ਕਿਉਂ ਕਿ ਸੱਚ ਨੇ ਅਖੀਰ ਸੱਚ ਹੀ ਰਹਿਣਾ ਹੈ। ਇਹੀ ਅਟੱਲ ਸੱਚਾਈ ਹੈ ਅਤੇ ਸਤਿਕਾਰਯੋਗ ਸੰਤ ਭਿੰਡਰਾਂਵਾਲੇ ਆਖਿਆ ਕਰਦੇ ਸਨ ਸੀ ਕਿ ਜੋ ਕਿਸੇ ਕੋਲ ਹੈ ਉਹ ਮਹੱਤਵਪੂਰਨ ਨਹੀਂ ਮਹੱਤਵਪੂਰਨ ਤਾਂ ਇਹ ਹੈ ਕਿ ਉਹ ਖੁਦ ਕੀ ਹੈ। ਸੋ ਆਉ ਖਾਲਸਈ ਗੁਣਾਂ ਦੇ ਧਾਰਨੀ ਬਣ ਕੇ ਅਜਾਦ ਸਿੱਖ ਰਾਜ ਖਾਲਿਸਤਾਨ ਲਈ ਸੰਘਰਸ਼ੀਸ਼ ਬਣੀਏ, ਜੇਹਲਾਂ ਵਿੱਚ ਬੰਦ ਸਿੰਘਾਂ ਦੀ ਪੈਰਵਈ ਅਤੇ ਲੋੜਵੰਦ ਸ਼ਹੀਦ ਪਰਿਵਾਰਾਂ ਦੀ ਸਿੱਧੀ ਮੱਦਦ ਲਈ ਖੁੱਲ ਦਿਲੀ ਦਾ ਪ੍ਰਗਟਾਵਾ ਕਰੀਏ।

# ਜੂਨ 84 ਦੇ ਸ਼ਹੀਦ

*—ਸਰਬਜੀਤ ਸਿੰਘ ਘੁਮਾਣ*

ਮਈ 2005 ਨੂੰ ਦਲ ਖ਼ਾਲਸਾ ਦੀ ਇੱਕ ਮਹੀਨਾਵਾਰ ਇੱਕਤਰਤਾ ਵਿੱਚ ਜੂਨ 1984 ਦੇ ਘੱਲੂਘਾਰੇ ਸਬੰਧੀ ਵਿਚਾਰ ਚਰਚਾ ਹੋਈ। ਮੁੱਖ ਮੁੱਦਾ ਇਹ ਸੀ ਕਿ ਇਸ ਕਹਿਰੀ ਸਾਕੇ ਦੀ ਯਾਦ ਕਿਵੇਂ ਮਨਾਈਏ ਜੋ ਸਿੱਖ ਇਤਿਹਾਸ ਵਿੱਚ ਇੱਕ ਅਹਿਮ ਮੋੜ ਸਾਬਿਤ ਹੋਇਆ। ਵਿਚਾਰਾਂ ਕਰਦਿਆ ਆਖਿਆ ਜਾ ਰਿਹਾ ਸੀ, "ਮੁੱਠੀ ਭਰ ਸਿੰਘਾਂ ਨੇ ਭਾਰਤੀ ਫੌਜ ਨਾਲ ਡੱਟਵੀਂ ਟੱਕਰ ਲੈ ਕੇ ਇਤਿਹਾਸ ਸਿਰਜ ਦਿੱਤਾ"। ਪਰ ਉਹ ਮੁੱਠੀ ਭਰ ਕੌਣ ਸਨ ? ਕੀ ਸਾਨੂੰ ਉਨ੍ਹਾਂ ਦੇ ਨਾਵਾਂ ਥਾਵਾਂ ਦਾ ਪਤਾ ਹੈ ? ਕੀ ਸਾਡੀਆਂ ਆਉਣ ਵਾਲੀਆਂ ਨਸਲਾਂ ਨੂੰ ਵੀ ਉਨ੍ਹਾਂ ਸ਼ਹੀਦਾਂ ਬਾਰੇ ਕੁਝ ਪਤਾ ਨਹੀਂ ਹੋਵੇਗਾ ਜਿਵੇਂ ਬਾਬਾ ਬੰਦਾ ਸਿੰਘ ਬਹਾਦਰ ਦੇ ਨਾਲ ਸ਼ਹੀਦ ਹੋਏ ਸਿੰਘਾਂ ਬਾਰੇ ਸਾਨੂੰ ਕੁਝ ਪਤਾ ਨਹੀਂ"। ਕੌੜਾ ਸੱਚ ਹੈ ਕਿ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਅਤੇ ਕੁਝ ਹੋਰ ਸ਼ਹੀਦ ਸਿੰਘਾਂ ਤੋਂ ਇਲਾਵਾ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਜਾਨਾਂ ਵਾਰਨ ਵਾਲੇ ਬਾਕੀ ਸੂਰਮਿਆਂ ਬਾਰੇ ਕੌਮ ਨੂੰ ਕੋਈ ਜਾਣਕਾਰੀ ਨਹੀਂ ਹੈ।

ਇਸੇ ਵਿਚਾਰ ਚਰਚਾ ਦੇ ਅਧਾਰ 'ਤੇ ਫੈਸਲਾ ਹੋਇਆ ਕਿ ਜੂਨ 84 ਦੇ ਘੱਲੂਘਾਰੇ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਸ਼ਹੀਦ ਹੋਣ ਵਾਲੇ ਸਿੰਘ-ਸਿੰਘਣੀਆਂ ਦੇ ਵੇਰਵੇ ਇਕੱਤਰ ਕਰਕੇ ਲਿਖਤੀ ਰੂਪ ਵਿੱਚ ਦੁਨੀਆ ਸਾਹਮਣੇ ਲਿਆਂਦੇ ਜਾਣ। 'ਸ਼ਹੀਦੀ ਡਾਇਰੈਕਟਰੀ' ਦਾ ਮਤਾ ਪਾਸ ਹੋ ਗਿਆ। ਇਸ ਨੂੰ ਤਿਆਰ ਕਰਨ ਲਈ ਇੱਕ ਟੀਮ ਦਾ ਗਠਨ ਕੀਤਾ ਗਿਆ ਜਿਸ ਵਿੱਚ ਕੁਲਦੀਪ ਸਿੰਘ ਰਾਜਧਾਨ, ਜਗਜੀਤ ਸਿੰਘ ਖੋਸਾ, ਬਲਦੇਵ ਸਿੰਘ ਗੁੰਥਗੜ੍ਹ, ਗੁਰਦੀਪ ਸਿੰਘ ਕਾਲਕਟ, ਅਮਰੀਕ ਸਿੰਘ ਅਜਨਾਲਾ ਤੇ ਅਰਪਾਲ ਸਿੰਘ ਅਜਨਾਲ਼ਾ ਆਦਿਕ ਸਿੰਘਾਂ ਨੂੰ ਸਾਮਿਲ ਕੀਤਾ ਗਿਆ। ਇਸ ਟੀਮ ਦੀ ਅਗਵਾਈ ਕਰਨ ਦੀ ਜਿੰਮੇਵਾਰੀ ਮੈਨੂੰ ਸੌਂਪੀ ਗਈ। ਸਾਡੀ ਟੀਮ ਨੇ ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਤੇ ਸ. ਹਰਚਰਨਜੀਤ ਸਿੰਘ ਦੇ ਦਿਸ਼ਾ-ਨਿਰਦੇਸ਼ਾਂ ਹੇਠ ਕੰਮ ਸ਼ੁਰੂ ਕੀਤਾ। ਜਲਦੀ ਹੀ ਸਾਨੂੰ ਪਤਾ ਲੱਗ ਗਿਆ ਕਿ ਇਹ ਕੰਮ ਕਿੰਨਾ ਮੁਸ਼ਕਿਲ ਹੈ।

## ਮੱਦਦ ਕਿਥੋਂ ਮਿਲੀ?

ਸ਼ਹੀਦ ਸਿੰਘਾਂ ਬਾਰੇ ਮੁੱਢਲੀ ਜਾਣਕਾਰੀ ਇੱਧਰੋਂ-ਉਧਰੋਂ ਹਾਸਲ ਕਰਨ ਅਤੇ ਮੇਰੀ ਟੀਮ ਵੱਲੋਂ ਇਕੱਤਰ ਕੀਤੇ ਵੇਰਵੇ ਨੂੰ ਸੂਚੀਬੱਧ ਕਰਨ ਦੀ ਜ਼ਿੰਮੇਵਾਰੀ ਕੰਵਰਪਾਲ ਸਿੰਘ ਦੇ ਜ਼ਿੰਮੇ ਆਈ । ਸਾਡੇ ਸਾਹਮਣੇ ਕੋਈ ਸਿੱਧਾ ਰਾਹ ਨਹੀਂ ਸੀ । ਕੰਵਰਪਾਲ ਸਿੰਘ ਨੇ ਦਮਦਮੀ ਟਕਸਾਲ ਦੇ ਬੁਲਾਰੇ ਭਾਈ ਮੋਹਕਮ ਸਿੰਘ ਨਾਲ ਲੰਮੀਆਂ ਮੁਲਾਕਾਤਾਂ ਕੀਤੀਆਂ । ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਕਾਰ ਸੇਵਾ ਵਾਲੇ ਜੱਥੇ ਦੇ ਭਾਈ ਭਗਵਾਨ ਸਿੰਘ ਜਲੰਧਰ, ਹਰਿਆਣਾ ਤੋਂ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਭੁਪਿੰਦਰ ਸਿੰਘ ਅਸੰਧ, ਕਰਨੈਲ ਸਿੰਘ ਪੰਜੋਲੀ (ਮੈਂਬਰ ਸ਼੍ਰੋਮਣੀ ਕਮੇਟੀ) ਭਾਈ ਸੁਖਵੰਤ ਸਿੰਘ ਜਲਾਲਾਬਾਦ, ਭਾਈ ਕਰਤਾਰ ਸਿੰਘ ਭੱਠਲ, ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਾਬਕਾ ਆਗੂ ਹਰਵਿੰਦਰ ਸਿੰਘ ਬਠਿੰਡਾ, ਮਲਕੀਤ ਸਿੰਘ ਬਾਘਾਪੁਰਾਣਾ, ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਭਤੀਜੇ ਭਾਈ ਜਗਤਾਰ ਸਿੰਘ ਰੋਡੇ ਤੋਂ ਵੀ ਸ਼ਹੀਦ ਸਿੰਘਾਂ ਬਾਰੇ ਜਾਣਕਾਰੀ ਮਿਲੀ। ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਅਹਿਮ ਆਗੂ ਰਹੇ ਰਜਿੰਦਰ ਸਿੰਘ ਮਹਿਤਾ ਤੇ ਭੁਪਿੰਦਰ ਸਿੰਘ ਰਈਆ ਨੇ ਵੀ ਸਾਡੀ ਸਹਾਇਤਾ ਕੀਤੀ । ਮਨੋਹਰ ਸਿੰਘ ਘੱਲਕਲਾਂ, ਕੁਲਵਿੰਦਰ ਸਿੰਘ ਸੋਢੀਵਾਲ ਤੇ ਜਗਮੋਹਨ ਸਿੰਘ ਬਰਾੜ, ਹਰਜੀਤ ਸਿੰਘ ਰਾਮਪੁਰ ਫੂਲ ਨੇ ਵੀ ਆਪ ਆਪਣੇ ਇਲਾਕੇ ਦੇ ਸ਼ਹੀਦਾਂ ਦੇ ਵੇਰਵੇ ਇਕੱਤਰ ਕਰਾਉਣ ਵਿਚ ਸਾਡਾ ਸਾਥ ਦਿੱਤਾ । ਫਿਰ ਸਾਨੂੰ ਇਕ ਸੂਚੀ ਮਿਲ ਗਈ ਜਿਸ ਵਿਚ ਉਨਾਂ ਲੋਕਾਂ ਬਾਰੇ ਜਾਣਕਾਰੀ ਦਰਜ਼ ਸੀ ਜਿਨਾਂ ਨੂੰ 1984 ਦੇ ਘੱਲੂਘਾਰੇ ਤੋਂ ਮਗਰੋਂ ਸ਼੍ਰੋਮਣੀ ਕਮੇਟੀ ਨੇ 10-10 ਹਜ਼ਾਰ ਰੁਪਈਏ ਸਹਾਇਤਾ ਦਿਤੀ ਸੀ । ਇਸਤੋਂ ਵੀ ਕਾਫੀ ਸੇਧ ਮਿਲੀ।

ਮੁਖ ਤੌਰ 'ਤੇ ਉਹ ਸਿੰਘ ਕੰਮ ਆਏ ਜੋ 1984 ਮੌਕੇ ਅੰਦਰ ਸਨ,ਕਿਉਂਕਿ ਉਹ ਹੀ ਦੱਸ ਸਕਦੇ ਸਨ ਕਿ ਇਹ ਜੁਝਾਰੂ ਸੀ ਕਿ ਸ਼ਰਧਾਲੂ ਸੀ। ਸਾਡੀ ਇਹ ਇੱਛਾ ਜੋ ਸੀ ਕਿ ਅਸੀਂ ਦਰਬਾਰ ਸਾਹਿਬ ਦੀ ਰਾਖੀ ਲਈ ਲੜਨ ਵਾਲਿਆਂ ਦੇ ਵੇਰਵੇ ਹੀ ਛਾਪਣੇ ਹਨ। ਇਹ ਪਹਿਲਾਂ ਹੀ ਫੈਸਲਾ ਹੋ ਗਿਆ ਸੀ ਕਿ 'ਸ਼ਹੀਦੀ ਡਾਇਰੈਕਟਰੀ' ਵਿੱਚ ਅਸੀਂ ਸਿਰਫ ਉਨ੍ਹਾਂ ਸ਼ਹੀਦਾਂ ਬਾਰੇ ਜਾਣਕਾਰੀ ਦੇਣੀ ਹੈ ਜੋ ਦਰਬਾਰ ਸਾਹਿਬ ਦੀ ਪਵਿੱਤਰਤਾ ਲਈ ਭਾਰਤੀ ਫੌਜ ਦੇ ਹਮਲੇ ਮੌਕੇ ਜੂਝਕੇ ਸ਼ਹੀਦ ਹੋਏ ਸੀ। ਅਸੀ ਉਨਾਂ ਸ਼ਹੀਦਾਂ ਦੇ ਵੇਰਵੇ ਨਹੀ ਛਾਪਣੇ ਸੀ ਜੋ ਹਮਲੇ ਮੌਕੇ ਜੂਝੇ ਤਾਂ ਸੀ ਪਰ ਜਾਂ ਤਾਂ ਫੜੇ ਗਏ ਜਾਂ ਫਿਰ ਬਚਕੇ ਨਿਕਲ ਗਏ ਤੇ ਅਗਲੇ ਸਿੱਖ ਸੰਘਰਸ਼ ਦਾ ਮੁੱਢ ਬੰਨ੍ਹਿਆ। ਲੋੜ ਤਾਂ 1978 ਤੋਂ ਲੈ ਕੇ ਅੱਜ ਤੱਕ ਦੇ ਸਮੂੰਹ ਸ਼ਹੀਦਾਂ ਦੀ ਡਾਇਰੈਕਟਰੀ ਛਾਪਣ ਦੀ ਵੀ ਹੈ ਪਰ ਅਜੇ ਅਸੀਂ ਆਪਣੀ

ਸਮਰੱਥਾ ਅਨੁਸਾਰ ਇੰਨਾ ਕੁ ਕੰਮ ਹੀ ਕਰ ਸਕੇ ਹਾਂ । ਇਹ ਜਾਣਕਾਰੀ ਦੁਨੀਆ ਸਾਹਮਣੇ ਲਿਆਉਣੀ ਬਹੁਤ ਜਰੂਰੀ ਹੈ ਕਿਉਂਕਿ ਭਾਰਤੀ ਹਕੂਮਤ ਦੀ ਪੁਸ਼ਤਪਨਾਹੀ ਹੇਠ ਮੀਡੀਏ ਨੇ ਸਿੱਖ ਸੰਘਰਸ਼ ਨੂੰ ਬਦਨਾਮ ਕਰਨ ਦੀ ਲਗਾਤਾਰ ਜ਼ਹਿਰੀਲੀ ਮੁਹਿੰਮ ਅਰੰਭੀ ਹੋਈ ਹੈ ।ਇਸ ਡਾਇਰੈਕਟਰੀ ਦੀ ਤਿਆਰੀ ਲਈ ਸਾਨੂੰ ਇਨ੍ਹਾਂ ਸ਼ਹੀਦਾਂ ਬਾਰੇ ਜਾਣਕਾਰੀ ਇੱਕਤਰ ਕਰਨ ਲਈ ਕਈ ਉਪਰਾਲੇ ਕਰਨੇ ਪਏ । ਅੰਤ ਕੜੀ ਨਾਲ ਕੜੀ ਜੁੜਦੀ ਗਈ ਤੇ ਗੱਲ ਅੱਗੇ ਤੁਰਦੀ ਗਈ ।

ਇਸ ਪ੍ਰੋਜੈਕਟ ਦੇ ਬਹਾਨੇ ਮੇਰੀ ਟੀਮ ਨੂੰ ਇਨ੍ਹਾਂ ਸ਼ਹੀਦਾਂ ਦੇ ਘਰਾਂ ਵਿੱਚ ਉਨ੍ਹਾਂ ਦੇ ਪਰਿਵਾਰਾਂ ਨੂੰ ਮਿਲਣ ਦਾ ਮੌਕਾ ਮਿਲਿਆ । ਬਹੁਤੇ ਸ਼ਹੀਦ ਪੇਂਡੂ ਮੱਧਵਰਗੀ ਪਰਿਵਾਰਾਂ ਦੇ ਮੈਂਬਰ ਹਨ । ਪਿੰਡਾਂ ਵਿੱਚ ਜਿਥੇ ਅਜੇ ਵੀ ਸਿੱਖ ਸੱਭਿਆਚਾਰ ਦੇ ਸੱਚੇ-ਸੁੱਚੇ ਅੰਸ਼ ਕਿਸੇ ਨਾ ਕਿਸੇ ਰੂਪ ਵਿੱਚ ਪਏ ਹਨ, ਉਥੋਂ ਸਿੱਖੀ ਲਈ ਜਿਉਣ-ਮਰਨ ਦਾ ਸਬਕ ਪੜ੍ਹਕੇ ਪ੍ਰਵਾਨ ਚੜ੍ਹੇ ਇਨ੍ਹਾਂ ਸੂਰਬੀਰਾਂ ਦੇ ਘਰਾਂ ਦੀ ਅਜੋਕੀ ਮੰਦਹਾਲੀ ਦੀ ਹਾਲਤ ਵੇਖਕੇ ਕਈ ਵੇਰ ਮਨ ਉਦਾਸ ਵੀ ਹੋ ਜਾਂਦਾ ਰਿਹਾ ਪਰ ਇਨ੍ਹਾਂ ਪਰਿਵਾਰਾਂ ਦੀ ਰੂਹਾਨੀ ਅਮੀਰੀ ਸਾਹਮਣੇ ਨਮਸਤਕ ਹੋ ਜਾਣਾ ਪੈਂਦਾ ਹੈ । ਇਹ ਪਰਿਵਾਰ ਪੂਰੀ ਚੜ੍ਹਦੀ ਕਲਾ ਵਿੱਚ ਹਨ । ਭਾਵੇਂ ਕਈ ਪਰਿਵਾਰਾਂ ਨੂੰ ਸਿੱਖ ਸੰਘਰਸ਼ ਦਾ ਤਿੱਖਾ ਸੇਕ ਝੱਲਣਾ ਪਿਆ ਪਰ ਉਨ੍ਹਾਂ ਨੂੰ ਮਾਣ ਹੈ ਕਿ ਉਨ੍ਹਾਂ ਨੇ ਕੌਮੀ ਸੇਵਾ ਵਿੱਚ ਕੁਝ ਹਿੱਸਾ ਪਾਇਆ ਹੈ ।

ਇਸ ਸਫਰ ਦੌਰਾਨ ਮੁਲਾਕਾਤਾਂ ਹੋਈਆਂ ਸ਼ਹੀਦਾਂ ਦੀਆਂ ਮਾਵਾਂ ਨਾਲ। ਪਹਿਲੀ ਗੱਲ ਤਾਂ ਇਹ ਕਿ ਸ਼ਹੀਦ ਦਾ ਰੁਤਬਾ ਹੀ ਐਨਾ ਬੁਲੰਦ ਹੈ ਕਿ ਸਾਡੀ ਬੋਲ-ਬਾਣੀ ਦੇ ਹਰ ਸ਼ਬਦ ਨੂੰ,"ਸ਼ਹੀਦ" ਲਫਜ਼ ਸਾਹਮਣਿਓਂ ਨੀਵੀਂ ਪਾਕੇ ਅਦਬ ਨਾਲ਼ ਲੰਘਣਾ ਪੈਂਦਾ ਹੈ। 'ਗੁਰੂ ਸਾਹਿਬ" ਤੋਂ ਬਾਅਦ ਸਾਨੂੰ "ਸ਼ਹੀਦ" ਹੀ ਸਤਿਕਾਰਯੋਗ ਹਨ। ਕੋਈ ਵੀ ਸ਼ਬਦ,"ਸ਼ਹੀਦ" ਦੀ ਬਰਾਬਰੀ ਨਹੀ ਕਰ ਸਕਦਾ। ਤੇ ਅਗੋਂ ਸ਼ਹੀਦ ਦੀ ਮਾਂ ਹੋਣਾ,ਇਹ ਤਾਂ ਕਮਾਲ ਹੀ ਹੁੰਦਾ ਹੈ। ਧੰਨ ਹਨ ਉਹ ਕੁੱਖਾਂ ਜੋ ਸ਼ਹੀਦਾਂ ਨੂੰ ਜਨਮਦੀਆਂ ਹਨ। ਧੰਨ ਹਨ ਉਹ ਮਾਵਾਂ ਜੋ ਪੁੱਤ ਦੀ ਸ਼ਹਾਦਤ ਨੂੰ ਵੱਡੇ,ਅਮੁੱਲ,ਅਤੁੱਲ ਤੇ ਅਮਿਣਵੇਂ ਅਰਥ ਬਖਸ਼ਦੀਆਂ ਹਨ। ਛਿੱਡੋਂ ਜਾਏ ਪੁੱਤ ਦੀ ਮਾੜੀ ਜਿਹੀ ਝਰੀਟ ਜਿਸ ਮਾਂ ਨੂੰ ਰੋਣ-ਹਾਕਾ ਕਰ ਦਿੰਦੀ ਹੋਵੇ,ਉਸੇ ਮਾਂ ਨੂੰ ਆਪਣੇ ਪੁੱਤ ਦੇ ਨਾ ਹੋਣ ਦੀ ਗੱਲ ਸੁਣਕੇ ਕਿਵੇਂ ਲੱਗਿਆ ਹੋਵੇਗਾ? ਉਨ੍ਹਾਂ ਨੂੰ ਆਪਣੇ ਪੁੱਤ ਦੇ ਸਹੀ ਕਾਰਜ ਲਈ ਜਾਨ ਵਾਰਨ ਦੀ ਸਮਝ ਹੈ ਕਿ ਉਨ੍ਹਾਂ ਦਾ ਪੁੱਤ ਗੁਰੂ ਦੇ ਲੇਖੇ ਲੱਗ ਗਿਆ। ਉਨਾਂ ਨੂੰ ਮਾਣ ਹੈ ਕਿ ਧਰਮ ਹੇਤ ਸੀਸ ਵਾਰਕੇ ਉਨਾਂ ਦੇ ਲਾਡਲੇ ਪੁੱਤ ਨੇ ਚੁੰਘੇ ਹੋਏ ਦੁੱਧ ਨੂੰ ਸਫਲ ਕੀਤਾ ਹੈ। ਇਨਾਂ ਮਾਵਾਂ ਨੂੰ ਸੰਤ ਜਰਨੈਲ਼ ਸਿੰਘ ਭਿੰਡਰਾਂਵਾਲਿਆਂ,ਸਿੱਖ ਸੰਘਰਸ਼ ,ਸਿੱਖ

ਸਿਧਾਂਤ ਤੇ ਹੋਰ ਬਰੀਕੀਆਂ ਦਾ ਭਾਂਵੇ ਘੱਟ ਪਤਾ ਹੋਵੇ ਪਰ ਉਨਾਂ ਨੂੰ ਆਪਣੇ ਪੁੱਤ ਦੀ ਕਮਾਈ ਦਾ ਜ਼ਰੂਰ ਪਤਾ ਹੈ। ਮੈਂ ਇਨਾਂ ਸ਼ਹੀਦਾਂ ਦੀਆਂ ਮਾਂਵਾਂ ਨਾਲ ਜਦ ਗੱਲਾਂ ਕਰਨੀਆਂ ਤਾਂ ਲੱਗਣਾ ਕਿ ਜਿਵੇਂ ਉਹਨਾਂ ਨੂੰ ਹੁਣ ਵੀ ਆਪਣੇ ਪੁੱਤ ਦੇ ਇੱਥੇ ਹੀ ਹੋਣ ਦਾ ਅਹਿਸਾਸ ਹੈ। ਸਹੀ ਗੱਲ ਹੈ ,ਸ਼ਹੀਦ ਮਰਦੇ ਨਹੀ, ਸ਼ਹੀਦ ਅਮਰ ਹੁੰਦੇ ਹਨ।

ਧੰਨ ਹਨ ਇਹ ਮਾਂਵਾਂ ਜਿਨਾਂ ਨੇ ਇਹ ਸੂਰਮੇ ਪੁੱਤ ਜਣੇ। ਇਨ੍ਹਾਂ ਮਾਂਵਾਂ ਨੇ ਉਹ ਪੁੱਤ ਜੰਮੇ ਜਿਨ੍ਹਾਂ ਨੂੰ ਹਰ ਮਾਂ ਹੀ ਆਪਣਾ ਪੁੱਤ ਕਹਿ ਸਕੇ। ਇਕ ਗੱਲ ਹੋਰ,ਜਿਹੜੀ ਚੀਜ ਜਿਸ ਕੋਲ ਨਹੀ ਹੁੰਦੀ,ਉਹੀ ਉਹਦੀ ਅਸਲ ਕੀਮਤ ਪਾ ਸਕਦਾ ਹੈ। ਜਿਵੇਂ ਸੂਰਮੇ ਪੁੱਤ ਦੀ ਅਸਲ ਕੀਮਤ ਉਹ ਮਾਂਵਾਂ ਵੱਧ ਜਾਣਦੀਆਂ ਹਨ ਜਿੰਨਾਂ ਦੇ ਪੁੱਤ ਨਿਕੰਮੇ, ਧਰਮ ਤੋਂ ਹੀਣੇ, ਸਮਾਜਿਕ ਮਰਿਆਦਾ ਤੋਂ ਕੋਰੇ ਹੁੰਦੇ ਹਨ ਤੇ ਜਿੰਨਾਂ ਮਾਂਵਾਂ ਨੂੰ ਆਪਣੇ ਪੁੱਤਾਂ ਦੇ ਕਰਕੇ ਨਮੋਸ਼ੀ ਝੱਲਣੀ ਪਵੇ। ਇਹੋ ਜਿਹੀਆਂ ਮਾਂਵਾਂ ਦੁਖੀ ਹੋਕੇ ਕਹਿੰਦੀਆਂ ਨੇ,"ਇਹਦੇ ਨਾਲੋਂ ਤਾਂ ਤੂੰ ਨਾ ਹੀ ਜੰਮਦਾ"। ਇਹੋ ਜਿਹੇ ਪੁੱਤਰਾਂ ਦੀਆਂ ਮਾਂਵਾਂ ਕੀ ਕਰਨ? ਉਨਾਂ ਨੂੰ ਤਾਂ ਫਿਰ ਦੂਜੀਆਂ ਮਾਂਵਾਂ ਦੇ, "ਸ਼ਹੀਦ"ਤੇ ਸੂਰਮੇ ਪੁੱਤਰਾਂ ਨੂੰ ਹੀ ਆਪਣੇ ਪੁਤ ਕਹਿਕੇ ਵਕਤ ਲੰਘਾਉਣਾ ਪੈਂਦਾ ਹੈ।

ਇਸ ਸਫਰ ਦੌਰਾਨ ਇਹ ਤੱਥ ਸਾਹਮਣੇ ਆਇਆ ਕਿ ਇਨ੍ਹਾਂ ਸ਼ਹੀਦਾਂ ਦਾ ਮੁੱਢਲਾ ਜੀਵਨ ਸਾਧਾਰਨ ਹੀ ਸੀ ਜੋ ਕਿ ਉਨ੍ਹਾਂ ਦੇ ਨਾਲ਼ ਵਾਪਰੀ ਕਿਸੇ ਘਟਨਾ ਕਾਰਨ ਜਾਂ ਸੰਤਾਂ ਦੀ ਸੰਗਤ ਸਦਕਾ, ਬਿਲਕੁਲ ਬਦਲ ਗਿਆ । ਕਦੇ ਕਦੇ ਦਿਲ ਕਰਦਾ ਹੈ ਕਿ ਅੱਜ ਦੇ ਘੋਨ-ਮੋਨ ਤੇ ਨਸ਼ਈ ਜਵਾਨਾਂ ਨੂੰ ਇਨ੍ਹਾਂ ਸਿੰਘਾਂ ਦੇ ਘਰਾਂ ਵਿਚ ਲਿਜਾਕੇ ਦਿਖਾਵਾਂ ਕਿ ਜਿੰਨ੍ਹਾਂ ਸੂਰਮਿਆਂ ਨੇ ਜੂਨ 1984 ਵਿਚ ਫੌਜੀ ਕਾਰਵਾਈ ਮੌਕੇ ਧਰਮ ਹੇਤ ਸੀਸ ਵਾਰੇ ,ਉਹ ਕੀ ਤੋਂ ਕੀ ਬਣ ਗਏ? ਬਹੁਤੇ ਸਿੰਘਾਂ ਨੇ ਸ਼ਹਾਦਤ ਪ੍ਰਾਪਤ ਕਰਕੇ ਆਪਣੇ ਪਿਛਲੇ ਕਰਮਾਂ ਦੀ ਮੈਲ ਲਾਹ ਸੁੱਟੀ।

ਸ਼ਹੀਦਾਂ ਦੀਆਂ ਤਸਵੀਰਾਂ ਪਰਿਵਾਰਾਂ ਕੋਲੋ ਹਾਸਲ ਕਰਨਾ ਆਪਣੇ ਆਪ ਵਿੱਚ ਹੀ ਇਕ ਮੇਹਨਤ ਵਾਲ਼ਾ ਕੰਮ ਰਿਹਾ । ਇਹ ਤਸਵੀਰਾਂ ਉਨ੍ਹਾਂ ਪਰਿਵਾਰਾਂ ਨੂੰ ਜਾਨ ਤੋਂ ਵੀ ਵੱਧ ਪਿਆਰੀਆਂ ਹਨ । ਇਹ ਤਸਵੀਰਾਂ ਉਨ੍ਹਾਂ ਨੇ ਪੁਲਿਸ ਤੋਂ ਬਚਾਉਣ ਲਈ ਕੀ ਨਹੀਂ ਕੀਤਾ ? ਤੇ ਇਨ੍ਹਾਂ ਤਸਵੀਰਾਂ ਨੂੰ ਸਖਤੀ ਨਾਲ ਸੰਭਾਲਦੇ ਹੋਏ ਉਹ ਉਹ ਆਪਣੇ ਕਰੀਬੀ ਰਿਸ਼ਤੇਦਾਰਾਂ ਨੂੰ ਵੀ ਝੂਠ ਬੋਲਦੇ ਰਹੇ ! ਸਾਡੀ ਟੀਮ ਨੂੰ ਦਲੀਲਾਂ ਦੇ ਦੇ ਕੇ ਮਨਵਾਉਣਾ ਪੈਂਦਾ ਸੀ ਕਿ ਇਹ ਤਸਵੀਰਾਂ ਤਾਂ ਸਾਰੀ ਦੁਨੀਆਂ ਕੋਲ ਹੋਣੀਆ ਚਾਹੀਦੀਆਂ ਹਨ। ਬੜੇ ਔਖੇ ਕਾਇਲ ਹੁੰਦੇ। ਇਕ ਤਾਂ ਪਹਿਲਾਂ ਫੋਟੋਆਂ ਦਾ ਰਿਵਾਜ਼ ਹੁਣ ਵਾਂਗ ਨਹੀਂ ਸੀ, ਦੂਜਾ ਲੰਮੇ ਸਮੇਂ

ਤੱਕ ਕਸੂਥਰੇ ਥਾਵਾਂ ਉਪਰ ਪਈਆਂ ਰਹੀਆ ਹੋਣ ਕਾਰਨ ਇਹ ਪਾਟੀਆਂ-ਝਰੀਟੀਆਂ, ਤਰੋੜੀਆਂ-ਮਰੋੜੀਆਂ ਵੀ ਸਨ । ਪਰ ਇਨ੍ਹਾਂ ਦੀ ਇਤਿਹਾਸਕ ਮਹੱਤਤਾ ਦੇ ਮੱਦੇਨਜ਼ਰ ਅਸੀਂ ਇਨ੍ਹਾਂ ਨੂੰ ਡਾਇਰੈਕਟਰੀ ਵਿੱਚ ਛਾਪਣ ਲਈ ਹਾਸਲ ਕੀਤਾ । ਉਂਝ ਅਸੀਂ ਕੰਪਿਊਟਰ ਉਪਰ ਕਾਫੀ ਮੇਹਨਤ ਕਰਕੇ ਇਨ੍ਹਾਂ ਤਸਵੀਰਾਂ ਨੂੰ ਸੁਧਾਰ ਲਿਆ ਹੈ ।

ਸ਼ਹੀਦਾਂ ਦੇ ਪਰਿਵਾਰਾਂ ਕੋਲ ਜਾਣਾ, ਉਨ੍ਹਾਂ ਨਾਲ ਗੱਲਾਂ ਕਰਨੀਆਂ, ਉਸ ਜਜ਼ਬਾਤੀ ਮਹੌਲ ਵਿਚੋਂ ਜਾਣਕਾਰੀ ਹਾਸਲ ਕਰਨੀ ਆਪਣੇ ਆਪ ਵਿੱਚ ਹੀ ਇਕ ਨਵਾਂ ਅਨੁਭਵ ਰਿਹਾ । ਸਾਡੀ ਟੀਮ ਦੇ ਮੈਂਬਰ ਜਦ ਸ਼ਾਮ ਨੂੰ ਦਲ ਖਾਲਸਾ ਦੇ ਮੁੱਖ ਦਫਤਰ ਵਿੱਚ ਮੇਰੇ ਨਾਲ ਆਪਣੇ ਤਜ਼ਰਬੇ ਸਾਂਝੇ ਕਰਦੇ ਤਾਂ ਉਨ੍ਹਾਂ ਦੇ ਰੋਮ-ਰੋਮ ਵਿੱਚ ਸ਼ਹੀਦਾਂ ਦਾ ਸਤਿਕਾਰ ਝਲਕਦਾ ਸੀ । ਹਰ ਸ਼ਹੀਦ ਪਰਿਵਾਰ ਦੀ ਆਪਣੀ ਹੀ ਕਹਾਣੀ ਹੈ । ਤੁਰ ਗਿਆਂ ਪੁੱਤਰਾਂ ਦੀ ਗੱਲਾਂ ਕਰਦੀਆਂ ਮਾਵਾਂ ਇਕ ਅਜਿਹਾ ਮਹੌਲ ਸਿਰਜਦੀਆਂ ਕਿ ਕੋਈ ਕਹਿਣ ਵਾਲ਼ੀ ਗੱਲ ਹੀ ਨਹੀ ਬਚਦੀ। ਸ਼ਹੀਦਾਂ ਦੇ ਬਜ਼ੁਰਗ ਮਾਪੇ ਜਿੱਥੇ ਪੁੱਤ ਦੀ ਕਰਣੀ ਸਦਕਾ, ਮਾਣ ਨਾਲ ਭਰੇ ਪਏ ਹੁੰਦੇ ਉਥੇ ਉਨ੍ਹਾਂ ਦੇ ਅੱਖਾਂ ਦੇ ਹੰਝੂ ਸਾਡਾ ਧੰਨਵਾਦ ਕਰ ਰਹੇ ਹੁੰਦੇ । ਵੈਰਾਗ ਵਿੱਚ ਵਹਿ ਰਹੇ ਹੰਝੂ ਉਨ੍ਹਾਂ ਸੂਰਬੀਰਾਂ ਦੀਆਂ ਆਦਤਾਂ, ਸੁਭਾਅ, ਬਾਣੀ ਅਤੇ ਬਾਣੇ ਨਾਲ ਪਿਆਰ ਦੀ ਗਾਥਾ ਸੁਣਾ ਰਹੇ ਹੁੰਦੇ । ਕਈ ਵੀਰ ਵਿੱਛੜ ਚੁੱਕੇ ਭਰਾਵਾਂ ਨੂੰ ਯਾਦ ਕਰਕੇ ਧਾਹਾਂ ਮਾਰਨ ਲਗਦੇ । ਇਸ ਜਜ਼ਬਾਤੀ ਨਦੀ ਵਿੱਚ ਵਹਿਣ ਤੋਂ ਕੌਣ ਬਚ ਸਕਦਾ ? ਅਸੀਂ ਵੀ ਨਾ ਬਚ ਸਕੇ ।

## ਦਰਬਾਰ ਸਾਹਿਬ ਤੇ ਹਮਲਾ ਕਿਉਂ ?

ਇਥੇ ਇਕ ਗੱਲ ਹੋਰ ਹੈ ਕਿ 1984 ਤੋਂ ਪਹਿਲਾਂ,ਸਰਕਾਰ ਨੇ ਸ਼੍ਰੋਮਣੀ ਕਮੇਟੀ ਨੂੰ 47 ਸਿੰਘਾਂ ਦੀ ਇਕ ਸੂਚੀ ਦੇਕੇ ਉਨਾਂ ਦੀ ਮੰਗ ਕੀਤੀ ਸੀ। ਉਸ ਸੂਚੀ ਵਿਚੋਂ 10 ਸਿੰਘ ਤਾਂ ਪਹਿਲਾਂ ਹੀ ਪੁਲਿਸ ਨੇ ਸ਼ਹੀਦ ਕਰ ਦਿਤੇ ਸੀ। ਤੇ ਸਰਕਾਰ ਇਹ ਵੀ ਮੰਨਦੀ ਸੀ ਕਿ ਸੂਚੀ ਵਿਚੋਂ ਭਾਈ ਵਧਾਵਾ ਸਿੰਘ ਬੱਬਰ,ਭਾਈ ਤਰਸੇਮ ਸਿੰਘ ਕਾਲਾ ਸੰਘਿਆਂ,ਭਾਈ ਤਲਵਿੰਦਰ ਸਿੰਘ ਬੱਬਰ ਆਦਿਕ 10 ਸਿੰਘ ਬਾਹਰ ਚਲੇ ਗਏ ਸਨ। ਇੰਝ 47 ਵਿਚੋਂ ਬਾਕੀ ਬਚੇ 27 ਸਿੰਘ। ਇੱਕ ਨਾਂ ਆਪਾਂ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦਾ ਗਿਣ ਲੈਂਦੇ ਹਾਂ। ਕੀ ਭਾਰਤੀ ਫੌਜ ਨੇ ਇਹ ਹਮਲਾ ਇਨਾਂ 27+1+28 ਸਿੰਘਾਂ ਲਈ ਕੀਤਾ ਸੀ? ਨਹੀ। ਦਰਅਸਲ ਇਹ ਹਮਲਾ ਸਿਖ ਕੌਮ 'ਤੇ ਕੀਤਾ ਗਿਆ ਸੀ ਤਾਂ ਜੋ ਸਿੱਖ ਕੌਮ ਨੂੰ ਮਲੀਆਮੇਟ ਕਰਕੇ ਸਮਝਾ ਦਿਤਾ ਜਾਵੇ ਕਿ ਜੇਕਰ ਸਿਰ ਚੁੱਕਕੇ ਜੀਣ ਦੀ ਕੋਸ਼ਿਸ਼ ਕੀਤੀ ਤਾਂ ਆਹ ਕੁਝ ਹੋਵੇਗਾ। ਸਿਖਾਂ ਨੂੰ ਗੁਲਾਮੀ ਤੇ ਅਧੀਨਗੀ ਦਾ

ਅਹਿਸਾਸ ਕਰਵਾਉਣ ਲਈ ਕੀਤੇ ਗਏ ਇਸ ਹਮਲੇ ਪਿਛੇ ਪੰਜ ਸਦੀਆਂ ਦਾ ਵੈਰ ਖੜ੍ਹਾ ਹੈ।

ਤੇ ਇਹ ਕੰਮ ਬੀਬੀ ਇੰਦਰਾ ਗਾਂਧੀ ਨੇ ਹੀ ਕਿਉਂ ਕੀਤਾ? ਕਿਉਂਕਿ ਉਹ ਗੰਗੂ ਦੀ ਵਾਰਿਸ ਸੀ। ਹੁਣ ਬੜੇ ਲੋਕਾਂ ਨੇ ਇਸ ਹਕੀਕਤ ਨੂੰ ਸਮਝ ਲਿਆ ਹੈ ਕਿ ਇੰਦਰਾ-ਨਹਿਰੂ ਖਾਨਦਾਨ ਦੀਆਂ ਜੜ੍ਹਾਂ ਉਸੇ ਗੰਗੂ ਬਰਾਹਮਣ ਨਾਲ਼ ਜੁੜਦੀਆਂ ਹਨ ਜਿਸਨੇ ਦਸ਼ਮੇਸ਼ ਪਿਤਾ ਦੇ ਛੋਟੇ ਸਾਹਿਬਜਾਦਿਆਂ ਨੂੰ ਧੋਖੇ ਨਾਲ਼ ਸੂਬਾ ਸਰਹਿੰਦ ਨੂੰ ਫੜਾਇਆ ਸੀ।

## ਗੰਗੂ ਦੇ ਵਾਰਿਸ

1. ਉਦਾਸੀਆਂ ਦੌਰਾਨ ਗੁਰੂ ਨਾਨਕ ਸਾਹਿਬ ਸੱਚੇ ਪਾਤਸ਼ਾਹ ਕਸ਼ਮੀਰ ਵੱਲ ਗਏ ਤਾਂ "ਮਟਨ" ਨਾਂ ਦੇ ਹਿੰਦੂ ਤੀਰਥ ਦਾ ਵੀ ਪਰਚਾਰ ਦੌਰਾ ਕੀਤਾ। ਮਟਨ ਵਿਚ ਪਿੰਡ ਬੀਜ ਬਿਹਾੜਾ ਦੇ ਵਾਸੀ ਇਕ ਵਿਦਵਾਨ ਪੰਡਤ ਬ੍ਰਹਮ ਦਾਸ ਨੇ ਗੁਰੂ ਸਾਹਿਬ ਨਾਲ ਵਿਚਾਰ ਵਟਾਂਦਰਾ ਕੀਤਾ। ਗੁਰੂ ਸਾਹਿਬ ਦੀ ਸੱਚੀ-ਸੁਚੀ ਵਿਚਾਰਧਾਰਾ ਨੂੰ ਧਾਰਨ ਕਰਕੇ ਪੰਡਤ ਬ੍ਰਹਮ ਦਾਸ ਉਨਾਂ ਦਾ ਸਿੱਖ ਹੋ ਗਿਆ। ਇਸੇ ਬ੍ਰਹਮ ਦਾਸ ਨੂੰ ਗੁਰੂ ਸਾਹਿਬ ਨੇ ਕਸ਼ਮੀਰ ਵਿਚ ਸਿੱਖ ਵਿਚਾਰਧਾਰਾ ਦੇ ਪ੍ਰਚਾਰ ਲਈ ਜ਼ਿਮੇਵਾਰੀ ਸੌਂਪ ਦਿਤੀ। ਬ੍ਰਹਮ ਦਾਸ ਗੁਰਮਤਿ ਦਾ ਪ੍ਰਚਾਰਕ ਸੀ ਤੇ ਉਸਦਾ ਪਰਿਵਾਰ ਗੁਰੂ ਘਰ ਦਾ ਸ਼ਰਧਾਲੂ ਸੀ।

2. 1669 ਈਸਵੀ ਨੂੰ ਮੁਗਲ ਬਾਦਸ਼ਾਹ ਔਰੰਗਜੇਬ ਨੇ ਕੱਟੜ ਮਜ਼ਬੀ ਨੀਤੀ ਅਪਣਾ ਲਈ ਤੇ ਦੂਜੇ ਧਰਮਾਂ ਦੇ ਲੋਕਾਂ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣ ਦਾ ਫੈਸਲਾ ਕਰ ਲਿਆ। ਸੂਬਿਆਂ ਨੂੰ ਸਖਤ ਹਿਦਾਇਤਾਂ ਦਿੱਤੀਆਂ ਗਈਆਂ। ਕਸ਼ਮੀਰ ਦੇ ਪੰਡਤਾਂ ਨੂੰ ਇਸਲਾਮ ਧਾਰਨ ਕਰਵਾਉਣ ਲਈ ਕਸ਼ਮੀਰ ਦੇ ਹਾਕਮ ਨੇ ਜ਼ੁਲਮ ਕਰਨੇ ਸ਼ੁਰੂ ਕਰ ਦਿਤੇ।

3. 1675 ਈਸਵੀ ਨੂੰ ਕਸ਼ਮੀਰੀ ਪੰਡਤ ਮਟਨ ਵਿਚ ਇਕੱਠੇ ਹੋਏ ਤੇ ਇਸ ਬਿਪਤਾ ਤੋਂ ਬਚਣ ਦਾ ਰਾਹ ਲੱਭਣ ਲੱਗੇ। ਇਸ ਇਕੱਠ ਵਿਚ ਸਿੱਖ ਪ੍ਰਚਾਰਕ ਬ੍ਰਹਮ ਦਾਸ ਦਾ ਪੋਤਰਾ ਪੰਡਤ ਕਿਰਪਾ ਰਾਮ ਦੱਤ ਵੀ ਹਾਜਿਰ ਸੀ ਜਿਸਦਾ ਪਰਿਵਾਰ ਪਹਿਲਾਂ ਹੀ ਗੁਰੂਘਰ ਦਾ ਸ਼ਰਧਾਲੂ ਸੀ। ਪੁਰਾਤਨ ਗਰੰਥਾਂ ਵਿਚ ਜ਼ਿਕਰ ਹੈ ਬ੍ਰਹਮ ਦਾਸ ਦਾ ਪੁੱਤਰ ਅੜੂ ਰਾਇ ਗੁਰੂ ਹਰਿਰਾਇ ਸਾਹਿਬ ਜੀ ਦਾ ਸਿੱਖ ਸੀ । ਜਦੋਂ 29 ਅਗਸਤ 1670 ਨੂੰ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਪਰਿਵਾਰ ਤੇ ਹੋਰ ਸਿੱਖਾਂ ਨੂੰ ਪਟਨੇ ਤੋਂ ਪੰਜਾਬ ਵੱਲ ਤੋਰਿਆ ਤਾਂ ਉਸ ਕਾਫਲੇ ਵਿਚ ਹੋਰਨਾਂ ਤੋਂ ਇਲਾਵਾ ਕਿਰਪਾ ਰਾਮ ਪੱਤਰ ਅੜੂ ਰਾਇ ਵੀ ਸੀ। ਪੰਡਤ ਕਿਰਪਾ ਰਾਮ ਦੱਤ 1699 ਨੂੰ ਖੰਡੇ-ਬਾਟੇ ਦੀ

ਪਾਹੁਲ ਲੈਕੇ ਭਾਈ ਕਿਰਪਾ ਸਿੰਘ ਹੋ ਗਿਆ ਤੇ ਮਗਰੋਂ 1705 ਈਸਵੀ ਨੂੰ ਚਮਕੌਰ ਸਾਹਿਬ ਵਾਲ਼ੀ ਜੰਗ ਵਿਚ ਸ਼ਹੀਦ ਹੋਇਆ।

4. ਇਸ ਇਕੱਠ ਵਿਚ ਫੈਸਲਾ ਹੋਇਆ ਕਿ ਕਸ਼ਮੀਰ ਦੇ ਗਵਰਨਰ ਇਫਤਿਖਾਰ ਖਾਨ ਦੇ ਜ਼ੁਲਮਾਂ ਤੋਂ ਬਚਣ ਲਈ ਗੁਰੂ ਨਾਨਕ ਸਾਹਿਬ ਦੇ ਦਰ 'ਤੇ ਬੇਨਤੀ ਕੀਤੀ ਜਾਵੇ ਕਿਉਂਕਿ ਕੇਦਾਰ ਨਾਥ,ਬਦਰੀ ਨਾਥ,ਜਗਨਨਾਥ ਪੁਰੀ,ਦੁਆਰਕਾ,ਕਾਂਚੀ,ਮਥੁਰਾ,ਆਦਿਕ ਹਿੰਦੂ ਤੀਰਥਾਂ ਜਾਂ ਹਿੰਦੂ ਰਾਜਪੂਤਾਂ ਤੋਂ ਕੋਈ ਆਸ ਨਹੀ ਰਹੀ।

5.ਭਾਈ ਕਿਰਪਾ ਰਾਮ ਦੀ ਅਗਵਾਈ ਹੇਠ ਰੱਥਾਂ-ਘੋੜਿਆਂ ਤੇ ਸਵਾਰ ਹੋਕੇ ਇਹ 16 ਮੁਖੀ ਪੰਡਤਾਂ ਦਾ ਕਾਫਿਲਾ ਅਨੰਦਪੁਰ ਸਾਹਿਬ ਨੂੰ ਚੱਲ ਪਿਆ,ਜਿਸਦਾ ਉਦੋਂ ਨਾਂ ਚੱਕ ਨਾਨਕੀ ਸੀ। ਇਹ ਪੰਡਤ ਸੱਚ-ਭਿੱਟ ਦਾ ਬੜਾ ਖਿਆਲ ਰੱਖਦੇ ਸਨ ਤੇ ਬ੍ਰਾਹਮਣਵਾਦੀ ਵਰਣ-ਵੰਡ ਤੇ ਜਾਤ-ਪਾਤ ਦੇ ਵੀ ਧਾਰਨੀ ਸਨ। ਇਸ ਕਰਕੇ ਉਹ ਹਮੇਸ਼ਾਂ ਆਪਣਾ ਰਸੋਈਆ ਕਿਸੇ ਗਰੀਬ ਬ੍ਰਾਹਮਣ ਨੂੰ ਰੱਖਦੇ ਸਨ ਤੇ ਹੋਰ ਕਿਸੇ ਤੋਂ ਤਿਆਰ ਭੋਜਨ ਨਹੀ ਖਾਂਦੇ ਸੀ । ਗੰਗੂ ਬ੍ਰਾਹਮਣ ਜਿਸਦਾ ਅਸਲ ਨਾਂ ਗੰਗਾ ਰਾਮ ਕੌਲ ਸੀ, ਇਨਾਂ ਕਸ਼ਮੀਰੀ ਪੰਡਤਾਂ ਦਾ ਰਸੋਈਆ ਸੀ। ਇਹ ਰਸੋਈਆ ਉਨ੍ਹਾਂ ਦੇ ਨਾਲ਼ ਹੀ ਕਾਫਿਲੇ ਵਿਚ ਆਇਆ ਸੀ।

6. ਇਹ ਵਫਦ 25 ਮਈ 1675 ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਦਰਬਾਰ ਵਿਚ ਪੇਸ਼ ਹੋਇਆ ਤੇ ਤਿਲਕ-ਜੰਞੂ ਨੂੰ ਬਚਾਉਣ ਲਈ ਬੇਨਤੀ ਕੀਤੀ। ਗੁਰੂ ਸਾਹਿਬ ਨੇ ਫੁਰਮਾਇਆ ਕਿ ਮੁਗਲ ਹਾਕਮਾਂ ਨੂੰ ਕਹਿ ਦਿਓ ਕਿ ਗੁਰੂ ਸਾਹਿਬ ਨੂੰ ਮੁਸਲਮਾਨ ਬਣਾ ਲਓ,ਅਸੀਂ ਸਾਰੇ ਹੀ ਮੁਸਲਮਾਨ ਬਣ ਜਾਂਵਾਂਗੇ।

7. ਨਵੰਬਰ 1675 ਈਸਵੀ ਨੂੰ ਮੁਗਲ ਹਕੂਮਤ ਨੇ ਨੌਵੇਂ ਪਾਤਸ਼ਾਹ ਨੂੰ ਤੇ ਹੋਰ ਸਿਖਾਂ ਨੂੰ ਸ਼ਹੀਦ ਕਰ ਦਿੱਤਾ। ਇਹ ਸ਼ਹਾਦਤਾਂ ਇਤਿਹਾਸ ਵਿਚ ਪਹਿਲੀ ਵੇਰ ਹੋਈਆਂ ਜਦੋਂ ਇਕ ਧਰਮ ਦੇ ਆਗੂ ਨੇ ਉਨਾਂ ਵਿਸ਼ਵਾਸ਼ਾਂ ਤੇ ਵਿਚਾਰਾਂ ਦੀ ਰਾਖੀ ਲਈ ਸੀਸ ਵਾਰਿਆ ਜਿਨ੍ਹਾਂ ਨੂੰ ਨਾ ਉਹ ਖੁਦ ਮੰਨਦੇ ਸਨ ਤਾ ਮੰਨਣਾ ਚਾਹੁੰਦੇ ਸਨ। ਇਹ ਧਾਰਮਿਕ ਆਜ਼ਾਦੀ ਤੇ ਮਨੁਖੀ ਹੱਕਾਂ ਲਈ ਦਿਤੀ ਸ਼ਹਾਦਤ ਹੈ। ਇਹ ਜ਼ੁਲਮ ਤੇ ਧੱਕੇ ਸ਼ਾਹੀ ਦੇ ਖਿਲਾਫ ਸ਼ਹਾਦਤ ਹੈ। ਇਹ ਸ਼ਹਾਦਤ ਸ਼ਪੱਸ਼ਟ ਕਰਦੀ ਹੈ ਕਿ ਕਿਸੇ ਨੂੰ ਉਸਦੇ ਧਾਰਮਿਕ ਵਿਸ਼ਵਾਸ਼ਾਂ ਤੋਂ ਜ਼ਬਰ-ਜ਼ੁਲਮ ਨਾਲ ਹਟਾਕੇ ਆਪਣੇ ਧਰਮ ਵਿਚ ਲਿਆਉਣਾ ਸਿੱਖੀ ਦੇ ਸਿਧਾਂਤ ਨਹੀ। ਧਰਮ ਦਾ ਪਰਚਾਰ ਹੋਣਾ ਚਾਹੀਦਾ ਹੈ,ਨਾ ਕਿ ਤਲਵਾਰ ਦੇ ਜ਼ੋਰ ਨਾਲ ਆਪਣੇ ਧਰਮ ਦੀ ਗਿਣਤੀ ਵਧਾਉਣੀ ਚਾਹੀਦੀ ਹੈ।

8 ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਮਗਰੋਂ ਉਹ 16 ਕਸ਼ਮੀਰੀ ਪੰਡਤ ਖੁਦ ਹੀ ਸਿਖੀ ਦੀ ਅਸੂਲਾਂ ਤੋਂ ਪ੍ਰਭਾਵਿਤ ਹੋਕੇ ਸਿੰਘ ਸਜ ਗਏ ਸਨ ਤੇ ਦਸ਼ਮੇਸ਼ ਪ੍ਰਿਤਾ ਦੇ ਨਾਲ਼ ਰਹੇ।

9. ਰਸੋਈਆ ਗੰਗੂ ਬ੍ਰਾਹਮਣ ਅਨੰਦਪੁਰ ਸਾਹਿਬ ਹੀ ਰਿਹਾ,ਪਰ ਉਹ ਗੁਰੂ ਕੇ ਲੰਗਰ ਵਿਚ ਹੋਰਨਾਂ ਲੋਕਾਂ ਵਾਂਗ ਸੇਵਾ ਕਰਦਾ ਸੀ। ਇਹ ਕਹਿਣਾ ਗਲਤ ਗੱਲ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦਾ ਨਿੱਜੀ ਰਸੋਈਆ ਸੀ। ਜੇ ਗੁਰੂ ਸਾਹਿਬ ਇੰਝ ਕਰਦੇ ਤਾਂ ਇਸਦਾ ਮਤਲਬ ਹੋਣਾ ਸੀ ਕਿ ਉਹ ਵੀ ਕਸ਼ਮੀਰੀ ਪੰਡਤਾਂ ਵਾਂਗ ਸੁਚ-ਭਿੱਟ ਨੂੰ ਮੰਨਦੇ ਸਨ। ਮਗਰੋਂ ਗੰਗੂ ਬ੍ਰਾਹਮਣ ਮੋਰਿੰਡੇ ਕੋਲ ਪਿੰਡ ਸਹੇੜੀ ਰਹਿਣ ਲੱਗ ਪਿਆ।

10. ਮੁਗਲ ਫੌਜਾਂ ਤੇ ਹਿੰਦੂ ਪਹਾੜੀ ਰਾਜਿਆਂ ਦੇ ਹਮਲੇ ਮੌਕੇ ਜਦ ਗੁਰੂ ਜੀ ਨੇ ਅਨੰਦਪੁਰ ਦਾ ਕਿਲਾ ਛੱਡਿਆ ਤਾਂ ਜੰਗੀ ਮਾਹੌਲ ਵਿਚ ਸਾਰਾ ਪਰਿਵਾਰ ਵਿਛੜ ਗਿਆ। ਕਲਗੀਧਰ ਪਾਤਸ਼ਾਹ ਜੀ ਦੇ ਦੋ ਛੋਟੇ ਸਹਿਬਜਾਦੇ ਤੇ ਮਾਤਾ ਗੁਜਰ ਕੌਰ ਜੀ ਗੰਗੂ ਬ੍ਰਾਹਮਣ ਨੂੰ ਮਿਲ ਪਏ। ਗੰਗੂ ਲੰਮਾ ਸਮਾਂ ਅਨੰਦਪੁਰ ਰਿਹਾ ਸੀ,ਜਿਸ ਕਰਕੇ ਜਾਣ-ਪਛਾਣ ਸੀ। ਗੰਗੂ ਉਨ੍ਹਾਂ ਨੂੰ ਆਪਣੇ ਘਰ ਲੈ ਗਿਆ। ਮਗਰੋਂ ਉਸਦੀ ਨੀਤ ਫਿੱਟ ਗਈ। ਧਨ-ਮਾਲ ਦੀ ਚੋਰੀ ਕਰਕੇ,ਉਸਨੇ ਮੋਰਿੰਡੇ ਦੇ ਖਾਨ ਨੂੰ ਸੂਹ ਦੇਕੇ ਆਪਣੇ ਘਰੋਂ ਸਾਹਿਬਜ਼ਾਦੇ ਤੇ ਮਾਤਾ ਜੀ ਨੂੰ ਗ੍ਰਿਫਤਾਰ ਕਰਵਾ ਦਿੱਤਾ। ਸੂਬਾ ਸਰਹਿੰਦ ਵਜ਼ੀਰ ਖਾਨ ਨੇ ਇਸਲਾਮ ਕਬੂਲ ਕਰਵਾਉਣ ਲਈ ਸਾਹਿਬਜ਼ਾਦਿਆਂ 'ਤੇ ਬੜਾ ਜ਼ੁਲਮ ਕੀਤਾ। ਅੰਤ ਉਨਾਂ ਨੂੰ ਕੰਧਾਂ ਵਿਚ ਚਿਣ ਦਿਤਾ ਗਿਆ ਤੇ ਫਿਰ ਸੀਸ ਕਲਮ ਕਰ ਦਿਤੇ ਗਏ। ਮਾਤਾ ਜੀ ਵੀ ਅਕਾਲ ਚਲਾਣਾ ਕਰ ਗਏ।

11. ਗੰਗੂ ਵਲੋਂ ਕਰਵਾਈਆਂ ਗ੍ਰਿਫਤਾਰੀਆਂ ਦਾ ਅਸਲ ਕਾਰਨ ਪਤਾ ਲੱਗਣ 'ਤੇ ਸੂਬਾ ਸਰਹਿੰਦ ਨੇ ਗੰਗੂ ਬ੍ਰਾਹਮਣ ਨੂੰ ਤਸੀਹੇ ਦੇ ਦੇ ਕੇ ਸਾਰਾ ਧਨ-ਮਾਲ ਕਢਵਾ ਲਿਆ ਤੇ ਗੰਗੂ ਦਾ ਕਤਲ ਕਰ ਦਿੱਤਾ। ਗੰਗੂ ਦਾ ਪਰਿਵਾਰ ਸਹੇੜੀ ਰਹਿੰਦਾ ਰਿਹਾ।

12. 12 ਮਈ 1710 ਨੂੰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਸਰਹਿੰਦ ਫਤਿਹ ਕਰ ਲਈ ਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਨ ਵਾਲੇ ਵਜ਼ੀਰ ਖਾਨ ਨੂੰ ਸੋਧਿਆ।

13. 9 ਜੂਨ 1716 ਈਸਵੀ ਨੂੰ ਬਾਬਾ ਬੰਦਾ ਸਿੰਘ ਤੇ ਹੋਰ ਸਿੰਘਾਂ ਨੂੰ ਮੁਗਲ ਬਾਦਸ਼ਾਹ ਫਰਖੁਸ਼ੀਅਰ ਦੇ ਹੁਕਮਾਂ 'ਤੇ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ। ਉਦੋਂ ਸਾਰੇ ਹਿੰਦੋਸਤਾਨ ਵਿਚ ਸਿਖਾਂ ਦੀ ਆਮ ਨਸਲਕੁਸ਼ੀ ਦਾ ਸਰਕਾਰੀ ਫੁਰਮਾਨ ਲਾਗੂ ਸੀ ਤੇ ਸਿਖਾਂ ਦਾ ਬੇਕਿਰਕੀ ਨਾਲ਼ ਸ਼ਿਕਾਰ ਕਰਕੇ ਸਿਰਾਂ ਦੇ

ਇਨਾਮ ਲਏ ਜਾ ਰਹੇ ਸਨ। ਬਾਬਾ ਬੰਦਾ ਸਿੰਘ ਦੀ ਸ਼ਹਾਦਤ ਮਗਰੋਂ ਦਿੱਲੀ ਦਰਬਾਰ ਮੰਨ ਲਿਆ ਕਿ ਸਿਖ ਧਰਮ ਖਤਮ ਕਰ ਦਿਤਾ ਗਿਆਂ ਹੈ ਤੇ ਹੁਣ ਕੋਈ ਵੀ ਸਿੱਖ ਨਹੀ ਬਚਿਆ।

14.ਬਾਦਸ਼ਾਹ ਫਰਖੁਸ਼ੀਅਰ ਨੇ ਫੁਰਮਾਨ ਜ਼ਾਰੀ ਕੀਤਾ ਕਿ ਜਿੰਨ੍ਹਾਂ-ਜਿੰਨ੍ਹਾਂ ਨੇ ਸਿਖ ਧਰਮ ਖਤਮ ਕਰਵਾਉਣ ਵਿਚ ਮੁਗਲ ਦਰਬਾਰ ਦਾ ਸਾਥ ਦਿੱਤਾ ਹੈ,ਉਨ੍ਹਾਂ ਨੂੰ ਇਨਾਮ ਦਿਤੇ ਜਾਣਗੇ। ਇਸ ਮੌਕੇ ਗੰਗੂ ਬ੍ਰਾਹਮਣ ਦਾ ਕਾਰਨਾਮਾ ਚੇਤੇ ਕਰਦਿਆਂ ਦਿੱਲੀ ਦਰਬਾਰ ਨੇ ਉਸਦੇ ਪਰਿਵਾਰ ਨੂੰ ਵੀ ਇਨਾਮ ਦੇਣ ਦਾ ਫੈਸਲਾ ਕੀਤਾ।

15. ਗੰਗੂ ਬ੍ਰਾਹਮਣ ਦੇ ਪੁਤਰ ਰਾਜ ਕੌਲ ਨੂੰ ਲੱਭਕੇ ਦਿਲੀ ਦੇ ਇੱਕ ਇਲਾਕੇ,"ਅੰਧਾ ਮੁਗਲ" ਵਿਚ ਜਾਗੀਰ ਦਿਤੀ ਗਈ। ਇਹ ਜਾਗੀਰ ਨਹਿਰ ਦੇ ਕੰਢੇ 'ਤੇ ਸੀ।ਨਹਿਰ ਤੇ ਜ਼ਮੀਨ ਹੋਣ ਕਰਕੇ ਲੋਕ ਗੰਗੂ ਬ੍ਰਾਹਮਣ ਦੇ ਪਰਵਾਰ ਨੂੰ ,"ਨਹਿਰੀਆ-ਨਹਿਰੀਆ" ਕਹਿੰਦੇ ਸੀ।ਇਹੀ ਨਾਂ ਬਦਲਕੇ ਮਗਰੋਂ ਨਹਿਰੀਏ ਤੋਂ "ਨਹਿਰੂ "ਹੋ ਗਿਆ।

16. ਇਹ ਤੱਥ ਜਵਾਹਰ ਲਾਲ ਨਹਿਰੂ ਦੀ ਲਿਖੀ ਸਵੈ-ਜੀਵਨੀ ਵਿਚ ਵੀ ਦਰਜ਼ ਹੈ ਪਰ ਉਹ ਇਸਨੂੰ ਥੋੜਾ ਬਦਲਕੇ ਲਿਖਦਾ ਹੈ ਕਿ ਫਰਖੁਸ਼ੀਅਰ ਨੇ ਰਾਜ ਕੌਲ ਨੂੰ ਇੱਕ ਵਿਦਵਾਨ ਹੋਣ ਦੇ ਕਰਕੇ 1716 ਵਿਚ ਜਾਗੀਰ ਦਿੱਤੀ ਸੀ। ਇਹ ਸਰਾਸਰ ਗਲਤਬਿਆਨੀ ਹੈ ਕਿਉਂਕਿ ਫਰਖੁਸ਼ੀਅਰ ਕਦੇ ਵੀ ਕਸ਼ਮੀਰ ਨਹੀ ਗਿਆ। ਅਸਲ ਵਿਚ ਰਾਜ ਕੌਲ ਨੂੰ ਜਾਗੀਰ ਉਸਦੇ ਪਿਤਾ ਗੰਗੂ ਬ੍ਰਾਹਮਣ ਦੀ ਗਦਾਰੀ ਕਰਕੇ ਹੀ ਮਿਲੀ ਸੀ। ਜਵਾਹਰ ਲਾਲ ਨਹਿਰੂ ਇਹ ਗੱਲ ਕਿਉਂ ਲੁਕੋਣਾ ਚਾਹੁੰਦਾ ਹੈ,ਇਸਦਾ ਭੇਤ ਅੱਗੇ ਜਾਕੇ ਖੁੱਲੇਗਾ। ਆਪਣੀ ਸਵੈ ਜੀਵਨੀ ਵਿਚ ਜਵਾਹਰ ਲਾਲ ਨਹਿਰੂ ਨੇ ਲਿਖਿਆ ਹੈ ਕਿ ਨਹਿਰ ਤੇ ਰਿਹਾਇਸ਼ ਹੋਣ ਕਰਕੇ ਲੋਕ ਰਾਜ ਕੌਲ ਦੇ ਪਰਿਵਾਰ ਨੂੰ "ਨਹਿਰੂ" ਕਹਿਣ ਲੱਗ ਪਏ ਸਨ।

17. ਮਗਰੋਂ ਸਿਖਾਂ ਨੇ ਦਿੱਲੀ ਫਤਿਹ ਕਰ ਲਈ ਤੇ 1783 ਵਿਚ ਬਾਬਾ ਬਘੇਲ ਸਿੰਘ ਦੀ ਅਗਵਾਈ ਵਿਚ ਲਾਲ ਕਿਸੇ ਤੇ ਖਾਲਸਈ ਝੰਡਾ ਝੁਲਾ ਦਿੱਤਾ।ਸਿੰਘਾਂ ਨੂੰ ਇਹ ਪਤਾ ਸੀ ਕਿ ਗੰਗੂ ਬ੍ਰਾਹਮਣ ਦਾ ਖਾਨਦਾਨ ਇੱਥੇ ਜਾਗੀਰਦਾਰ ਹੈ। ਸ਼ਾਹ ਆਲਮ ਨੇ ਬਾਬਾ ਬਘੇਲ ਸਿੰਘ ਦੇ ਕਹਿਣ 'ਤੇ ਫੁਰਮਾਨ ਜ਼ਾਰੀ ਕੀਤਾ ਕਿ ਸਾਰੇ ਜਾਗੀਰਾਂ ਵਾਲ਼ੇ ਆਪਣੀਆਂ ਸਨਦਾਂ ਦਿਖਾਉਣ। ਰਾਜ ਕੌਲ ਨਹਿਰੀਆਂ ਸਨਦ ਦਿਖਾਉਣ ਦੇ ਨਤੀਜੇ ਜਾਣਦਾ ਸੀ।ਉਹ ਸਨਦ ਦਿਖਾਉਣ ਨਾ ਗਿਆ, ਜਿਸ ਕਰਕੇ ਉਸਦੀ ਜਾਗੀਰ ਖੁੱਸ ਗਈ। ਇਸਤੋਂ ਉਸ ਅੰਦਰ ਸਿੱਖਾਂ ਖਿਲਾਫ ਸਖਤ ਨਫਰਤ ਕੱਟੜ ਹੋ ਗਈ।

18. ਜਵਾਹਰ ਲਾਲ ਨਹਿਰੂ ਨੇ ਸਵੈ-ਜੀਵਨੀ ਦੇ ਸ਼ੁਰੂ ਵਿਚ ਹੀ ਲਿਖਿਆ

ਹੈ ,"ਉਸਤੋਂ ਬਾਦ ਅਜਿਹਾ ਡਾਵਾਂਡੋਲ ਜਮਾਨਾ ਆਇਆ ਕਿ ਸਾਡੇ ਪਰਿਵਾਰ ਦੀ ਸ਼ਾਨ ਦਾ ਅੰਤ ਹੋ ਗਿਆ ਤੇ ਉਹ ਜਾਗੀਰ ਵੀ ਤਹਿਸ਼-ਨਹਿਸ਼ ਹੋ ਗਈ। ਮੇਰਾ ਪੜਦਾਦਾ ਲਕਸ਼ਮੀ ਨਾਰਾਇਣ ਨਹਿਰੂ ਦਿੱਲੀ ਦੇ ਨਾ-ਮਾਤਰ ਦਰਬਾਰ ਵਿਚ ਕੰਪਨੀ-ਸਰਕਾਰ ਦੇ ਪਹਿਲੇ ਵਕੀਲ ਸਨ। ਮੇਰੇ ਦਾਦਾ ਗੰਗਾਧਰ ਨਹਿਰੂ 1857 ਦੇ ਗਦਰ ਤੋਂ ਕੁਝ ਸਮਾਂ ਪਹਿਲਾਂ ਤੱਕ ਦਿੱਲੀ ਦੇ ਕੋਤਵਾਲ ਸੀ। 1861 ਵਿਚ ਚੌਂਤੀ ਸਾਲ ਦੀ ਉਮਰ ਵਿਚ ਭਰ ਜਵਾਨੀ ਵਿਚ ਹੀ ਉਨਾਂ ਦੀ ਮੌਤ ਹੋ ਗਈ। 1857 ਦੇ ਗਦਰ ਕਰਕੇ ਸਾਡੇ ਖਾਨਦਾਨ ਦਾ ਸਾਰਾ ਸਿਲਸਿਲਾ ਟੁੱਟ ਗਿਆ। ਸਾਡੇ ਖਾਨਦਾਨ ਦੇ ਸਾਰੇ ਕਾਗਜ਼-ਪੱਤਰ ਤੇ ਦਸਤਾਵੇਜ ਤਹਿਸ਼-ਨਹਿਸ਼ ਹੋ ਗਏ। ਇਸ ਤਰਾਂ ਆਪਣਾ ਸਭ ਕੁਝ ਗਵਾ ਲੈਣ ਮਗਰੋਂ ਸਾਡਾ ਪਰਿਵਾਰ ਦਿੱਲੀ ਛੱਡਣ ਵਾਲਿਆਂ ਹੋਰ ਲੋਕਾਂ ਦੇ ਨਾਲ,ਉਥੋਂ ਨਿਕਲ ਗਿਆ ਤੇ ਆਗਰੇ ਜਾਕੇ ਵੱਸ ਗਿਆ। ਕੁਛ ਸਾਲਾਂ ਤੱਕ ਉਹ ਲੋਕ ਆਗਰਾ ਰਹੇ ਤੇ ਉਥੇ 6 ਮਈ 1861 ਨੂੰ ਪਿਤਾਜੀ ਦਾ ਜਨਮ ਹੋਇਆ।.......ਵੱਡੇ ਚਾਚਾ ਬੰਸੀਧਰ ਨਹਿਰੂ ਥੋੜੇ ਹੀ ਦਿਨ ਬਾਦ ਬ੍ਰਿਟਿਸ਼ ਸਰਕਾਰ ਦੇ ਨਿਆਂ-ਵਿਭਾਗ ਵਿਚ ਨੌਕਰ ਹੋ ਗਏ..ਮੇਰੇ ਛੋਟੇ ਚਾਚਾ ਨੰਦ ਲਾਲ ਨਹਿਰੂ ਰਾਜਪੂਤਾਨਾ ਦੀ ਇਕ ਛੋਟੀ ਜਿਹੀ ਰਿਆਸਤ,ਖੇਤੜੀ ਦੇ ਦੀਵਾਨ ਸੀ ਤੇ ਉਥੇ ਦਸ ਸਾਲ ਰਹੇ।"

19. ਸਪੱਸ਼ਟ ਹੈ ਕਿ ਗੰਗੂ ਬਰਾਹਮਣ ਦਾ ਪੁੱਤਰ ਰਾਜ ਕੌਲ ਸੀ,ਰਾਜ ਕੌਲ ਦਾ ਪੁੱਤਰ ਲਕਸ਼ਮੀ ਨਾਰਾਇਣ ਸੀ। ਲਕਸ਼ਮੀ ਨਾਰਾਇਣ ਦਾ ਪੁੱਤਰ ਗੰਗਾਧਰ ਨਹਿਰੂ ਸੀ। ਗੰਗਾਧਰ ਨਹਿਰੂ ਦੇ ਤਿੰਨ ਪੁੱਤਰ ਸਨ-ਪੰਡਤ ਮੋਤੀ ਲਾਲ ਨਹਿਰੂ,ਬੰਸੀ ਲਾਲ ਨਹਿਰੂ ਤੇ ਨੰਦ ਲਾਲ ਨਹਿਰੂ। ਮੋਤੀ ਲਾਲ ਨਹਿਰੂ ਦਾ ਪੁੱਤਰ ਜਵਾਹਰ ਲਾਲ ਨਹਿਰੂ ਸੀ ਜਿਸਦੀ ਧੀ ਬੀਬੀ ਇੰਦਰਾ ਸੀ ਜਿਸਨੇ ਫਿਰੋਜ ਗਾਂਧੀ ਨਾਲ ਵਿਆਹ ਕਰਵਾ ਲਿਆ ਸੀ ਤੇ ਇੰਦਰਾ ਗਾਂਧੀ ਹੋ ਗਈ ਸੀ।

20. ਜਵਾਹਰ ਲਾਲ ਨਹਿਰੂ ਜੈਤੋਂ ਦੇ ਮੋਰਚੇ ਮੌਕੇ ਸਿੱਖਾਂ ਦੀ ਹਮਾਇਤ ਵਿਚ ਬਹੁਤ ਅੱਗੇ ਵਧ ਗਿਆ ਤਾਂ ਉਸਦੇ ਪਿਤਾ ਮੋਤੀ ਲਾਲ ਨਹਿਰੂ ਨੇ ਕਿਹਾ ਕਿ ਉਹ ਇਹ ਕਿਉਂ ਨਹੀ ਸੋਚਦਾ ਕਿ ਮੇਰਾ ਪਿਤਾ ਬਾਕੀ ਆਗੂਆਂ ਵਾਂਗ ਸਿੱਖਾਂ ਦੀ ਹਮਾਇਤ ਕਿਉਂ ਨਹੀ ਕਰਦਾ? ਉਦੋਂ ਹੀ ਮੋਤੀ ਲਾਲ ਨੇ ਆਪਣੇ ਪੁੱਤਰ ਜਵਾਹਰ ਲਾਲ ਨੂੰ ਦੱਸਿਆ ਕਿ ਕਿਵੇਂ ਗੰਗੂ ਬ੍ਰਾਹਮਣ ਦੀਆਂ ਸੇਵਾਵਾਂ ਬਦਲੇ ਰਾਜ ਕੌਲ ਨੂੰ ਜਾਗੀਰ ਮਿਲੀ,ਕਿਵੇਂ ਜਾਗੀਰ ਖੁੱਸੀ,ਕਿਵੇਂ ਕੌਲ ਤੋਂ ਨਹਿਰੀਆ ਤੇ ਨਹਿਰੀਏ ਤੋਂ ਨਹਿਰੂ ਉਪਨਾਮ ਬਣਿਆ। ਮੋਤੀ ਲਾਲ ਨੇ ਕਿਹਾ ਕਿ ਆਪਣੇ ਪੂਰਵਜ਼ ਗੰਗੂ ਨੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਨੂੰ ਗ੍ਰਿਫਤਾਰ ਕਰਵਾਕੇ ਸਹੀ ਕੰਮ ਕੀਤਾ ਸੀ ਕਿਉਂਕਿ ਖਾਲਸੇ ਦੀ ਸਿਰਜਣਾ ਬ੍ਰਾਹਮਣੀ ਮੱਤ ਲਈ ਸਿੱਧਾ ਖਤਰਾ ਹੈ। ਇਸ ਮਗਰੋਂ ਜਵਾਹਰ ਲਾਲ ਨਹਿਰੂ ਗੰਗੂ ਦੇ ਅਸਲ਼ੀ ਵਾਰਿਸਾਂ ਵਜੋਂ

ਸਿੱਖੀ ਤੇ ਸਿੱਖਾਂ ਦਾ ਵੈਰੀ ਬਣ ਗਿਆ।

21. ਜਵਾਹਰ ਲਾਲ ਨਹਿਰੂ ਦੀ ਸਵੈਜੀਵਨੀ ਵਿਚ ਇਹ ਤਾਂ ਦਰਜ਼ ਹੈ ਕਿ ਉਨਾਂ ਦੇ ਵਡੇਰੇ ਰਾਜ ਕੌਲ ਨੂੰ ਫਰਖੁਸ਼ੀਅਰ ਨੇ ਜਾਗੀਰ ਦਿਤੀ ਸੀ ਪਰ ਨਹੀ ਲਿਖਿਆ ਕਿ ਉਨਾਂ ਦੀ ਇਹ ਜਾਗੀਰ ਗੰਗੂ ਦੀ ਗਦਾਰੀ ਕਰਕੇ ਮਿਲੀ ਸੀ ਅਤੇ ਜਾਗੀਰ ਸਿੱਖਾਂ ਕਰਕੇ ਖੁੱਸ ਗਈ ਸੀ। ਕਿਉਂਕਿ ਇੰਝ ਜਾਗੀਰ ਦਾ ਰਿਸ਼ਤਾ ਗੰਗੂ ਨਾਲ਼ ਜੁੜ ਜਾਂਦਾ ਹੈ। ਚਾਣਕੀਆਂ ਨੀਤੀ ਅਨੁਸਾਰ,ਇਹ ਖਾਨਦਾਨ,ਸਿੱਖਾਂ ਨਾਲ਼ ਵੈਰ ਤਾਂ ਪੂਰਾ ਰੱਖਦਾ ਹੈ ਪਰ ਇਸਨੂੰ ਜ਼ਾਹਿਰ ਨਹੀ ਕਰਦਾ।

22. 1980 ਵਿਚ ਪ੍ਰਧਾਨ ਮੰਤਰੀ ਬਣਨ ਮਗਰੋਂ ਬੀਬੀ ਇੰਦਰਾ ਗਾਂਧੀ ਨੇ ਮਟਨ ਦੇ ਪੰਡਤਾਂ ਕੋਲ ਪਏ ਪਰਿਵਾਰਕ ਰਿਕਾਰਡ ਦੀ ਮੱਦਦ ਨਾਲ਼ ਹਕੀਕਤ ਪਤਾ ਕਰਵਾਈ। ਸਾਬਕਾ ਐਮ.ਪੀ. ਯਸ਼ਪਾਲ ਕਪੂਰ ਦੀ ਅਗਵਾਈ ਹੇਠ ਕਾਇਮ ਕੀਤੀ ਟੀਮ ਨੇ ਇੰਦਰਾ ਦੇ ਗੰਗੂ ਬ੍ਰਾਹਮਣ ਨਾਲ਼ ਸਬੰਧਾਂ ਦੀ ਪੁਸ਼ਟੀ ਕੀਤੀ।

23. ਗੰਗੂ ਦੇ ਵਾਰਿਸ ਹੋਣ ਕਰਕੇ ਬੀਬੀ ਇੰਦਰਾ ਦੇ ਮਨ ਵਿਚ ਇਹ ਕੱਟੜ ਖਿਆਲ ਸੀ ਕਿ ਸਿੱਖ ਤੇ ਸਿੱਖੀ ਦਾ ਸਫਾਇਆ ਹੋਣਾ ਜ਼ਰੂਰੀ ਹੈ। ਇਸ ਕਰਕੇ ਉਸਨੇ ਸਿਖਾਂ 'ਤੇ ਹਕੂਮਤੀ ਜ਼ਬਰ-ਜ਼ੁਲਮ ਇਸ ਤਰਾਂ ਕੀਤਾ ਕਿ ਸਿੱਖਾਂ ਵੱਲੋਂ ਪ੍ਰਤੀਕਿਰਿਆ ਹੋਵੇ। ਇਸ ਪ੍ਰਤੀਕਿਰਿਆ ਦੇ ਬਹਾਨੇ ਸਿਖਾਂ ਨੂੰ ਸਬਕ ਸਿਖਾਇਆ ਜਾਵੇ।

24. ਸਿੱਖਾਂ ਨੇ ਜਿਸ ਅਨੰਦਪੁਰ ਦੇ ਮਤੇ ਦੀ ਪ੍ਰਾਪਤੀ ਲਈ ਧਰਮਯੁੱਧ ਮੋਰਚਾ ਲਾਇਆ ਸੀ,ਉਸਦੀਆਂ ਮੱਦਾਂ ਨਾਲ਼ ਤਾਂ ਅੱਜ ਸਾਰੇ ਭਾਰਤੀ ਸੂਬੇ ਸਹਿਮਤ ਹਨ।ਪਰ ਇਸ ਮੋਰਚੇ ਦੇ ਬਹਾਨੇ ਸਿਖੀ ਤੇ ਸਿੱਖਾਂ ਨੂੰ ਕੁਚਲਣ ਦੀ ਚਾਲ ਬੀਬੀ ਇੰਦਰਾ ਨੇ ਹੀ ਸੋਚੀ ਸੀ। ਅਨੰਦਪੁਰ ਦੇ ਮਤੇ ਨੂੰ ਹੁੰਗਾਰਾ ਬੀਬੀ ਇੰਦਰਾਂ ਨੇ ਬੰਬਾਂ,ਟੈਂਕਾਂ,ਤੋਪਾਂ ਦੇ ਗਲ਼ਿਆਂ ਨਾਲ ਭਰਿਆ। ਜੂਨ 1984 ਨੂੰ ਤਾਂ ਪੰਜਾਬ ਵਿਚ ਸਿੱਖਾਂ 'ਤੇ ਚੜਾਈ ਕੀਤੀ ਗਈ ਸੀ ਅਜੇ ਨਵੰਬਰ 1984 ਵਿਚ ਉਸਨੇ ,ਕਿਸੇ ਬਹਾਨੇ,ਸਾਰੇ ਭਾਰਤ ਵਿਚ ਸਿਖਾਂ ਦਾ ਕਤਲੇਆਮ ਕਰਵਾਉਣਾ ਸੀ ਕਿ ਉਸਤੋਂ ਪਹਿਲਾਂ ਹੀ ਉਹ ਸਿੱਖ ਕੌਮ ਦੇ ਰੋਹ ਦਾ ਸ਼ਿਕਾਰ ਹੋ ਗਈ। ਨਵੰਬਰ 1984 ਨੂੰ ਜੋ ਸਿੱਖਾਂ ਦਾ ਕਤਲੇਆਮ ਹੋਇਆ ,ਉਹ ਅਜੇ ਅਧੂਰੀ ਤਿਆਰੀ ਨਾਲ਼ ਹੋਇਆ ਸੀ, ਜੇ ਇੰਦਰਾ ਇਹ ਕੰਮ ਆਪਣੀ ਨਿਗਰਾਨੀ ਹੇਠ ਕਰਵਾਂਉਦੀ ਤਾਂ ਇਹ ਯਹੂਦੀਆਂ ਦੇ ਕਤਲੇਆਮ ਨੂੰ ਵੀ ਮਾਤ ਪਾ ਜਾਂਦਾ।

## ਇਹ ਭੇਤ ਕੀਹਨੇ ਖੋਲਿਆ ?

ਇਹ ਜਾਣਕਾਰੀ ਕਈ ਕਿਤਾਬਾਂ ਵਿਚ ਦਰਜ਼ ਹੈ ਤੇ ਮੂੰਹੋ-ਮੂੰਹ ਵੀ ਲੋਕਾਂ

ਤੋਂ ਸੁਣਦੇ ਆਏ ਹਾਂ। ਪਰ ਅਸੀਂ ਜਾਣਦੇ ਹਾਂ ਕਿ ਜੇ ਇੰਦਰਾ ਗਾਂਧੀ ਦੇ ਗੰਗੂ ਬ੍ਰਾਹਮਣ ਨਾਲ ਸਬੰਧਾਂ ਬਾਰੇ ਕੋਈ ਪੰਥਕ ਲਿਖਾਰੀ ਲਿਖਦਾ ਤਾਂ ਹਿੰਦ ਸਰਕਾਰ ਨੇ ਉਸਦਾ ਘਾਣ-ਬੱਚਾ ਪੀੜ ਸੁੱਟਣਾ ਸੀ,ਪਰ ਇਹ ਖੁਲਾਸਾ ਭਾਰਤੀ ਵਿਦੇਸ਼ ਵਿਭਾਗ ਦੇ ਨੀਤੀ ਘੜਨ ਵਾਲੇ ਥਿੰਕ-ਟੈਂਕ ਅਤੇ ਜਾਇੰਟ ਇੰਟੈਲੀਜੈਂਸ ਕਮੇਟੀ ਦੇ ਮੈਂਬਰ ਰਹੇ ਡਾ.ਸੰਗਤ ਸਿੰਘ ਨੇ ਕੀਤਾ ਹੈ। ਆਪਣੀ ਕਿਤਾਬ ਵਿਚ ਸਿੱਖ ਸੰਘਰਸ਼ ਦੇ ਖਿਲਾਫ ਜਿੰਨਾ ਵੇਰਵਾ ਡਾ.ਸੰਗਤ ਸਿੰਘ ਨੇ ਲਿਖਿਆ ਹੈ,ਉਸ ਤੋਂ ਸਪਸ਼ੱਟ ਹੈ ਕਿ ਉਸਦੀ ਸਿੱਖ ਸੰਘਰਸ਼ ਨਾਲ ਕੋਈ ਹਮਦਰਦੀ ਨਹੀ। ਇਸੇ ਕਰਕੇ ਅਸੀਂ ਕਿਸੇ ਪੰਥਕ ਵਿਦਵਾਨ ਦੀ ਥਾ ਭਾਰਤ ਸਰਕਾਰ ਦੇ ਖਾਸਮ-ਖਾਸ ਡਾ.ਸੰਗਤ ਸਿੰਘ ਦੇ ਹਵਾਲੇ ਨਾ.ਲ ਗੱਲ ਕਰ ਰਹੇ ਹਾਂ।

ਡਾ.ਸਾਹਿਬ ਦੀ ਕਿਤਾਬ,"ਇਤਿਹਾਸ ਵਿਚ ਸਿੱਖ" ਵਿਚ ,ਗੰਗੂ ਬਰਾਹਮਣ ਦੇ ਖਾਨਦਾਨ ਬਾਰੇ ਦਿੱਤੀ ,ਇਸ ਜਾਣਕਾਰੀ ਦੇ ਨਾ.ਲ-ਨਾ.ਲ ਉਸਨੇ ਹਰ ਗੱਲ ਦਾ ਕੋਈ ਪੁਖਤਾ ਸਬੂਤ ਵੀ ਦਿੱਤਾ ਹੈ। ਇਸ ਕਿਤਾਬ ਦਾ ਪੰਨਾ ਨੰਬਰ 190 ਅਤੇ 403 ਖਾਸ ਧਿਆਨ ਮੰਗਦੇ ਹਨ ਜਿੰਨ੍ਹਾਂ ਉਤੇ ਜਵਾਹਰ ਲਾਲ ਨਹਿਰੂ ਤੇ ਇੰਦਰਾ ਗਾਂਧੀ ਨੂੰ ਉਨ੍ਹਾਂ ਦੇ ਗੰਗੂ-ਬ੍ਰਾਹਮਣੀ ਪੂਰਵਜਾਂ ਦੇ ਪਤਾ ਲੱਗਣ ਮਗਰੋਂ ਸਿੱਖਾਂ ਖਿਲਾਫ ਹੋ ਜਾਣ ਬਾਰੇ ਲਿਖਿਆ ਹੋਇਆ ਹੈ । ਅੰਗਰੇਜ਼ੀ ਤੇ ਪੰਜਾਬੀ ਵਿਚ 1999 ਤੋਂ ਕਈ ਐਡੀਸ਼ਨਾਂ ਵਿਚ ਛਪ ਚੁੱਕੀ ਇਸ ਕਿਤਾਬ ਦੀਆਂ ਇਨਾਂ ਗੱਲਾਂ ਬਾਰੇ ਜੇ ਅੱਜ ਤੱਕ ਕੋਈ ਵਿਰੋਧ ਨਹੀ ਹੋਇਆ ਤਾਂ ਇਸਦਾ ਮਤਲਬ ਸਾਫ ਹੈ ਕਿ ਇਹ ਸਾਰੀ ਸੂਚਨਾ ਸਹੀ ਹੀ ਹੈ।। ਡਾ.ਸਾਹਿਬ ਨੇ ਆਪਣੀ ਗੱਲ ਕਹਿਣ ਲਈ ਇਨਾਂ ਕਿਤਾਬਾਂ ਦੀ ਵਰਤੋਂ ਕੀਤੀ ਹੈ:

1.ਪੰਡਤ ਜਵਾਹਰ ਲਾਲ ਨਹਿਰੂ ਦੀ ਸਵੈ-ਜੀਵਨੀ
2.ਭੱਟ ਵਹੀ ਮੁਲਤਾਨੀ ਸਿੰਧੀ,
3.ਪੀ.ਐਨ.ਕੇ.ਬਾਮਜ਼ਈ ਦੀ ਕਿਤਾਬ,"ਕਸ਼ਮੀਰ ਦਾ ਇਤਿਹਾਸ",
4.ਸਰੂਪ ਸਿੰਘ ਕੌਸ਼ਿਸ਼ ਦੀ,"ਗੁਰੂ ਕੀਆਂ ਸਾਖੀਆਂ",
5.ਐਮ.ਜੇ.ਅਕਬਰ ਦੀ,"ਜਵਾਹਰ ਲਾਲ ਨਹਿਰੂ-ਇਕ ਜੀਵਨੀ",
6.ਬੀ.ਕੇ.ਨਹਿਰੂ ਦੀ,"ਨਾਈਸ ਗੁਈਜ ਫਿਨਿਸ਼ ਸੈਕੰਡ",
7.ਗੁਰਦੁਆਰਾ ਰਕਾਬਗੰਜ ਪੇਪਰਜ,ਦਿਲੀ ਰਿਕਾਰਡ ਆਫਿਸ,
8.ਸਲੈਕਟਿਡ ਵਰਕਸ ਆਫ ਜਵਾਹਰ ਲਾਲ ਨਹਿਰੂ,

## ਦੁਖਾਂਤ: ਸ਼ਹੀਦਾਂ ਦੀ ਅੰਤਮ ਅਰਦਾਸ ਵੀ ਨਹੀ ਹੋਈ

ਸ਼ਹੀਦੀ ਡਾਇਰੈਕਟਰੀ ਲਈ ,ਸ਼ਹੀਦਾਂ ਦੇ ਵੇਰਵੇ ਭਾਲਦਿਆਂ ਇਹ ਗੱਲ ਵੀ ਸਾਹਮਣੇ ਆਈ ਕਿ ਬਹੁਤੇ ਸਿੰਘਾਂ ਦੇ ਪਰਿਵਾਰਾਂ ਨੇ ਅਜੇ ਤੀਕ ਸ਼ਹੀਦਾਂ

ਦੇ ਭੋਗ ਪਾਕੇ ਅੰਤਿਮ ਅਰਦਾਸ ਵੀ ਨਹੀਂ ਕੀਤੀ। ਕਈ ਤਾਂ ਅਜੇ ਤੀਕ ਇਸੇ ਦੁਚਿੱਤੀ ਵਿੱਚ ਹਨ ਕਿ ਉਹ ਆਪਣੇ ਪੁੱਤਰ ਨੂੰ ਸ਼ਹੀਦ ਮੰਨਣ ਜਾਂ ਨਾ ?ਇਸਦੇ ਕਈ ਕਾਰਨ ਸਾਹਮਣੇ ਆਏ। ਬਹੁਤਿਆਂ ਨੂੰ ਇਹੀ ਕਿਹਾ ਗਿਆ ਸੀ ਕਿ ਉਨਾਂ ਦਾ ਪੁੱਤਰ ਤਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਾਲ ਹੀ ਫੌਜੀ ਕਾਰਵਾਈ ਮੌਕੇ ਬਚਕੇ ਨਿਕਲ ਗਿਆ ਸੀ ਤੇ ਹੁਣ ਵੀ ਸੰਤਾਂ ਦੇ ਕੋਲ ਹੀ ਚੜ੍ਹਦੀ ਕਲਾ ਵਿਚ ਹੈ। ਇਹ ਗੱਲ ਆਖੀ ਵੀ ਜ਼ਿੰਮੇਵਾਰ ਸਿੰਘਾਂ ਨੇ ਸੀ। ਇਸ ਗੱਲ ਦਾ ਆਧਾਰ ਕੀ ਸੀ ਇਹ ਤਾਂ ਨਾ ਸਾਹਮਣੇ ਆਇਆ ਹੈ ਤੇ ਨਾ ਕੋਈ ਸੰਭਾਵਨਾ ਹੈ,ਪਰ ਇਸ ਗੱਲ ਕਰਕੇ ਕਈ ਪਰਿਵਾਰਾਂ ਨੂੰ ਪੁਲਿਸ ਦਾ ਤਸ਼ਦੱਦ ਵਾਧੂ ਝੱਲਣਾ ਪਿਆ। ਪੁਲਿਸ ਕਹਿੰਦੀ ਸੀ ਕਿ ਜੇ ਉਹ ਸ਼ਹੀਦ ਹੋ ਗਿਆ ਹੈ ਤਾਂ ਭੋਗ ਕਿਉਂ ਨਹੀ ਪਾਇਆਂ ਤੇ ਜੇ ਜਿਉਂਦਾ ਹੈ ਤਾਂ ਦੱਸੋ ਕਿੱਥੇ ਹੈ? ਕਈ ਥਾਵਾਂ ਤੇ ਤਾਂ ਬੜੀਆਂ ਅਜ਼ੀਬ ਸਥਿਤੀਆਂ ਪੈਦਾ ਹੋ ਗਈਆਂ ਹਨ। ਮਗਰੋਂ ਤਾਂ ਮੈਂ ਤੇ ਮੇਰੀ ਟੀਮ ਦੇ ਹੋਰ ਸਾਥੀ ਇਸ ਤਰਾਂ ਦੀਆ ਘਟਨਾਵਾਂ ਸੁਣਨ-ਸਮਝਣ ਦੇ ਆਦੀ ਹੋ ਗਏ ਪਰ ਪਹਿਲਾਂ-ਪਹਿਲਾਂ ਬੜਾ ਅਜ਼ੀਬ ਲੱਗਿਆ।

ਖਾਸ ਕਰਕੇ ਸ਼ਹੀਦ ਭਾਈ ਸੁਰਜੀਤ ਸਿੰਘ ਬੰਬੇ ਵਾਲਿਆ ਦੇ ਘਰ ਹੋਇਆ ਤਜ਼ਰਬਾ ਤਾਂ ਮੈਨੂੰ ਸਦਾ ਯਾਦ ਰਹੇਗਾ। ਜਦ ਇਸ ਸ਼ਹੀਦ ਦੇ ਘਰ ਮੈਂ ਉਨਾਂ ਦੇ ਵੇਰਵੇ ਲਿਖਣ ਗਿਆ,ਤਾਂ ਮਾਤਾ ਜੀ ਨੂੰ ਮਿਲਕੇ ਮੈਂ ਆਪਣੇ ਆਉਣ ਦਾ ਮਕਸਦ ਦੱਸਿਆ,"ਬੀਬੀ,ਅਸੀਂ ਇਕ ਡਾਇਰੈਕਟਰੀ ਛਾਪਣੀ ਆ,ਜਿਹਦੇ ਵਿਚ 1984 ਮੌਕੇ ਸੰਤਾਂ ਦੇ ਨਾਲ਼ ਜੂਝਣ ਵਾਲਿਆਂ ਸ਼ਹੀਦਾਂ ਬਾਰੇ ਜਾਣਕਾਰੀ ਛਾਪਣੀ ਆ। ਆਪਣੇ ਸ਼ਹੀਦ ਸੁਰਜੀਤ ਸਿੰਘ ਦੀ ਫੋਟੋ ਹੈਗੀ ਆ ਕੋਈ? ਕੁਛ ਹੋਰ ਗੱਲਾਂ ਵੀ ਮੈਂ ਲਿਖਣੀਆਂ ਨੇ"। ਮੈਂ ਆਪਣੇ ਵਹਾਅ ਵਿਚ ਬੋਲੀ ਜਾ ਰਿਹਾ ਸੀ ਤੇ ਮੈਨੂੰ ਪਤਾ ਹੀ ਨਹੀ ਲੱਗਿਆ ਕਿ ਕਦੋਂ ਅਛੋਪਲੇ ਜਿਹੇ ਮੇਰੇ ਹੱਥ ਮਾਤਾ ਜੀ ਨੇ ਆਪਣੇ ਹੱਥਾਂ ਵਿਚ ਲੈ ਲਏ,ਮੇਰੇ ਹੱਥਾਂ ਤੇ ਡਿੱਗਦੇ ਕੋਸੇ-ਕੋਸੇ ਹੰਝੂਆਂ ਨੇ ਮੈਨੂੰ ਖਾਮੋਸ਼ ਕੀਤਾ। ਮਾਤਾ ਹਿਚਕੀਆਂ ਲੈ ਰਹੀ ਸੀ। ਉਸਦੇ ਟੁਟਵੇਂ ਜਿਹੇ ਬੋਲ ਮੇਰੇ ਕੰਨਾਂ ਤੱਕ ਆ ਰਹੇ ਸੀ ਪਰ ਸਮਝ ਨਹੀ ਸੀ ਆ ਰਿਹਾ ਕਿ ਉਹ ਕੀ ਕਹਿ ਰਹੇ ਨੇ? ਉਨ੍ਹਾਂ ਆਪਣੇ ਹੰਝੂਆਂ ਨਾਲ ਮੇਰੇ ਹੱਥ ਧੋ ਦਿੱਤੇ ,ਥੋੜਾ ਹੌਸਲਾ ਕਰਕੇ ਮਾਤਾ ਬੋਲੀ "ਸ਼ੁਕਰ ਐ, ਕੋਈ ਮੇਰੇ ਪੁੱਤ ਨੂੰ "ਸ਼ਹੀਦ" ਕਹਿਣ ਵਾਲਾ ਆਇਆ..ਮੇਰਾ ਦਿਲ ਕਦੋਂ ਦਾ ਉਹਨੂੰ ਸ਼ਹੀਦ ਮੰਨਦਾ ਪਰ..ਕਹਿੰਦੇ ਹੈਗਾ..ਉਹ ਸੰਤਾਂ ਤੋਂ ਬਿਨਾ ਕਿਵੇਂ ਰਹਿ ਲੈਂਦਾ?...ਕਿਥੇ ਹੈਗਾ?" ਸ਼ਹੀਦ ਦੇ ਪਿਤਾ ਸ.ਜਸਵੰਤ ਸਿੰਘ ਕਹਿੰਦੇ ਕਿ ਉਨਾਂ ਨੇ ਤਾਂ ਸ਼ਹੀਦੀ ਦੇ ਸਬੰਧ ਵਿਚ ਅਖੰਡ ਪਾਠ ਵੀ ਪ੍ਰਕਾਸ਼ ਕਰਵਾ ਲਿਆ ਸੀ ਪਰ ਜ਼ਿੰਮੇਵਾਰ ਸਿੰਘਾਂ ਦੇ ਕਹਿਣ ਤੇ ਚੜ੍ਹਦੀ ਕਲਾ ਦੀ ਅਰਦਾਸ ਕਰ ਦਿਤੀ।

ਇਹ ਪਰਿਵਾਰ 1984 ਤੋਂ ਬੰਬਿਓਂ ਆਕੇ ਫਤਿਹਗੜ੍ਹ ਸਾਹਿਬ ਦੇ ਕੋਲ ਪਿੰਡ ਮਾਨੂੰਪੁਰ ਰਹਿੰਦਾ ਹੈ। ਪਤਾ ਲੱਗਾ ਕਿ ਜਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬੰਬੇ ਧਰਮ-ਪਰਚਾਰ ਕਰਨ ਗਏ ਸੀ ਤਾਂ ਜਸਵੰਤ ਸਿੰਘ ਵੀ ਸੇਵਾ ਕਰਦਾ ਹੁੰਦਾ ਸੀ। ਸ. ਜਸਵੰਤ ਸਿੰਘ ਦੇ ਛੋਟੇ ਜਿਹੇ ਪੁੱਤਰ ਸੁਰਜੀਤ ਸਿੰਘ ਦਾ ਜੀ ਵੀ ਜਥੇ ਨਾਲ਼ ਰਹਿਣ ਨੂੰ ਕਰਨ ਲੱਗ ਪਿਆ। ਜਿਆਦਾ ਜਿੱਦ ਕਰਨ ਤੇ ਮਾਪਿਆਂ ਨੇ ਜਥੇ ਨਾਲ਼ ਤੋਰ ਦਿਤਾ। ਇਹ ਭੁਚੰਗੀ ਭਾਈ ਮੋਹਕਮ ਸਿੰਘ ਦੀ ਦੇਖ-ਰੇਖ ਹੇਠ ਮਹਿਤੇ ਰਿਹਾ। ਪਰ ਕੁਝ ਸਮੇਂ ਬਾਅਦ ਮਾਪੇ ਵਾਪਸ ਬੰਬੇ ਲੈ ਗਏ। ਪਰ ਉਹਨੇ ਤਾਂ ਰੋ ਰੋ ਬੁਰਾ ਹਾਲ ਕਰ ਲਿਆ। ਦਰਅਸਲ ਮਹਿਤੇ ਉਸਨੂੰ ਰੱਜਵਾਂ ਪਿਆਰ ਜੋ ਮਿਲਿਆ ਸੀ। ਰੋਣ ਦਾ ਅੱਖਾਂ 'ਤੇ ਐਨਾ ਬੁਰਾ ਅਸਰ ਪਿਆ ਕਿ ਡਾਕਟਰ ਨੇ ਵੀ ਕਹਿਤਾ ਕਿ ਜਿਥੇ ਇਹ ਕਹਿੰਦਾ ਹੈ,ਉਥੇ ਹੀ ਛੱਡ ਆਓ। ਫਿਰ ਪਰਿਵਾਰ ਆਪ ਆਕੇ ਮਹਿਤੇ ਮਿਲ ਜਾਂਦਾ ਸੀ। ਜੂਨ 1984 ਨੂੰ ਪਰਿਵਾਰ ਨੂੰ ਯਕੀਨ ਸੀ ਕਿ ਜੋ ਕੁਝ ਸੰਤਾਂ ਨੂੰ ਹੋਵੇਗਾ,ਉਹੀ ਕੁਝ ਸੁਰਜੀਤ ਸਿੰਘ ਨੂੰ ਹੋਵੇਗਾ ਕਿਉਂਕਿ ਉਹ ਸਦਾ ਸੰਤਾਂ ਦੇ ਨਾਲ ਤਾਂ ਰਹਿੰਦਾ ਸੀ। ਮਗਰੋਂ ਅਸੀਂ ਦਲ ਖਾਲਸਾ ਵੱਲੋਂ ਇਸ ਸ਼ਹੀਦ ਦੀ ਯਾਦ ਵਿੱਚ,ਮਾਨੂੰਪੁਰ ਪਿੰਡਵਿਚ, ਸ਼ਹੀਦੀ ਸਮਾਗਮ ਵੀ ਕਰਵਾਇਆ।

ਮੋਗੇ ਵੱਲ ਮੁਨਾਵਾਂ ਦੇ ਭਾਈ ਜਸਵਿੰਦਰ ਸਿੰਘ ਦਰਬਾਰ ਸਾਹਿਬ ਵਿਚ ਜੂਝਕੇ ਸ਼ਹਾਦਤ ਪਾ ਗਏ। ਪਰ ਉਨ੍ਹਾਂ ਬਾਰੇ ਵੀ ਇਹੀ ਕਿਹਾ ਜਾਂਦਾ ਰਿਹਾ ਕਿ ਉਹ ਸੰਤਾਂ ਦੇ ਨਾਲ਼ ਹੀ ਹੈ। ਯਾਦ ਰਹੇ ਕਿ ਭਾਈ ਜਸਵਿੰਦਰ ਸਿੰਘ ਸਿਰੇ ਦਾ ਡਰਾਈਵਰ ਸੀ ਤੇ ਉਹਨੇ ਸੰਘਰਸ਼ ਵਿਚ ਬੜੀ ਅਹਿਮ ਸੇਵਾ ਕੀਤੀ ਹੈ। ਇਹੋ ਜਿਹੀਆਂ ਇਕ ਦੋ ਨਹੀ ਬੇਅੰਤ ਘਟਨਾਵਾਂ ਹਨ।

ਖੈਰ। ਆਓ, ਤੁਹਾਡੀ ਸ਼ਹੀਦਾਂ ਨਾਲ਼ ਸਾਂਝ ਪੁਆਵਾਂ।

## ਭਾਈ ਅਮਰੀਕ ਸਿੰਘ : ਪ੍ਰਧਾਨ ਸਾਹਿਬ

ਸੰਤ ਕਰਤਾਰ ਸਿੰਘ ਭਿੰਡਰਾਂਵਾਲਿਆਂ ਦੇ ਸਪੁੱਤਰ ,ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ,ਜਿੰਨ੍ਹਾਂ ਸੰਤ ਜਰਨੈਲ ਸਿੰਘ ਦੇ ਮੋਢੇ ਨਾਲ ਮੋਡਾ ਜੋੜਕੇ ਕੌਮ ਦੀ ਸੇਵਾ ਕੀਤੀ ਤੇ ਗੁਰਧਾਮਾਂ ਦੀ ਰਾਖੀ ਲਈ ਸੀਸ ਭੇਂਟ ਕੀਤਾ,ਉਨਾਂ ਦਾ ਨਾਂ ਲੈਂਦਿਆਂ ਹੀ ਅੱਖਾਂ ਮੂਹਰੇ ਉਨਾਂ ਦੀ ਸਿੱਧੀ ਸਾਦੀ ,ਗੰਭੀਰ ਤੇ ਦਿਲਖਿੱਚਵੀਂ ਫੋਟੋ ਆ ਜਾਂਦੀ ਹੈ। ਪੰਥਕ ਜਜ਼ਬੇ ਨਾਲ਼ ਭਰੇ ਹੋਏ ਇਸ ਗੁਰਸਿੱਖ ਬਾਰੇ ਉਨਾਂ ਦੀ ਬੇਟੀ ਬੀਬੀ ਸਤਵੰਤ ਕੌਰ ਦੀ ਲਿਖੀ ਕਿਤਾਬ,"ਯੇਹ ਰੁਤਬੇ ਲਹੂ ਬਹਾਕੇ ਲੀਏ"ਪੜ੍ਹਨ ਦੀ ਲੋੜ ਹੈ। ਅੱਜਕੱਲ ਭਾਈ ਸਾਹਿਬ ਦਾ ਪਰਿਵਾਰ ਗੁਰਦੁਆਰਾ ਤੰਬੂ ਸਾਹਿਬ ਦੇ ਕੋਲ ਮੁਕਤਸਰ ਵਿਖੇ ਰਹਿੰਦਾ ਹੈ। ਉਨਾਂ

ਦੀ ਸਿੰਘਣੀ ਬੀਬੀ ਹਰਮੀਤ ਕੌਰ ਵੀ ਹਮਲੇ ਮੌਕੇ ਅੰਦਰ ਹੀ ਸਨ ਪਰ ਉਨ੍ਹਾਂ ਨੂੰ ਹੋਰਨਾਂ ਬੀਬੀਆਂ ਦੇ ਨਾਲ਼ ਹੀ ਭੇਜ ਦਿੱਤਾ ਗਿਆਂ ਸੀ। ਜਦ ਉਨ੍ਹਾਂ ਨਾਲ਼ ਸਾਕੇ ਦੀ ਗੱਲ ਛੇੜੀ ਤਾਂ ਓਹਨਾਂ ਬੜੀਆਂ ਲੰਮੀਆਂ ਤੇ ਡੂੰਘੀਆਂ ਗੱਲਾਂ ਕੀਤੀਆਂ। ਭਾਈ ਅਮਰੀਕ ਸਿੰਘ ਜੀ ਦੀ ਸਾਂਵੀ ਮੂਰਤ ਉਨ੍ਹਾਂ ਦਾ ਪੁਤਰ ਸ.ਤਰਲੋਚਨ ਸਿੰਘ ਵੀ ਇਸ ਗੱਲਬਾਤ ਮੌਕੇ ਕੋਲ਼ ਬੈਠਾ ਸੀ। ਭਾਈ ਸਾਹਿਬ ਦੀ ਦੂਜੀ ਧੀ ਪਰਮਜੀਤ ਕੌਰ ਵੀ ਗੁਰਮੁਖੀ ਜੀਵਨ ਦੀ ਧਾਰਨੀ ਹੈ। ਜਿੰਨ੍ਹਾ ਚਿਰ ਉਥੇ ਬੈਠੇ ਰਹੇ ਭਾਈ ਸਾਹਿਬ ਦੀਆਂ,ਸੰਤਾਂ ਦੀਆਂ,ਵੱਡੇ ਸੰਤਾਂ, ਬਾਬਾ ਕਰਤਾਰ ਸਿੰਘ ਖਾਲਸਾ ਜੀ ਦੀਆਂ ਗੱਲਾਂ ਚੱਲਦੀਆਂ ਰਹੀਆਂ। ਵਾਹਿਗੁਰੂ ਦੀ ਕਿਰਪਾ ਸਦਕਾ ਭਾਈ ਸਾਹਿਬ ਦਾ ਪਰਿਵਾਰ ਰੁਖੀ ਮਿੱਸੀ ਖਾਕੇ ਗੁਜ਼ਾਰਾ ਕਰਦਾ ਰਿਹਾ ਪਰ ਸ਼ਹੀਦ ਅਮਰੀਕ ਸਿੰਘ ਦਾ ਖ਼ੂੰਨ ਨਹੀ ਵੇਚਿਆ। ਰੱਬ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਤੇ ਸ਼ਹਾਦਤ ਦਾ ਲਾਹਾ ਲੈਣ ਵਰਗੀਆਂ ਨੀਵੇਂ ਦਰਜ਼ੇ ਦੀਆਂ ਬਿਰਤੀਆਂ ਤੋਂ ਬਚੇ ਰਹੇ। ਪਰਿਵਾਰ ਦੀ ਇਸੇ ਸੋਚ ਨੇ ਭਾਈ ਅਮਰੀਕ ਸਿੰਘ ਤੇ ਅੱਗੇ ਸੰਤ ਕਰਤਾਰ ਸਿੰਘ ਜੀ ਖਾਲਸਾ ਦਾ ਮਾਣ ਹੋਰ ਵੀ ਬੁਲੰਦ ਕਰ ਦਿੱਤਾ ਹੈ।

ਜਦੋਂ ਤੋਂ ਸੰਤ ਜਰਨੈਲ ਸਿੰਘ ਜੀ ਟਕਸਾਲ ਦੇ ਮੁਖੀ ਬਣੇ ਸਨ,ਉਦੋਂ ਤੋਂ ਹੀ ਉਹ ਭਾਈ ਜਰਨੈਲ ਸਿੰਘ ਦਾ ਬੜਾ ਸਤਿਕਾਰ ਕਰਦੇ ਸਨ ਕਿਉਂਕਿ ਸੰਤ ਸਮਝਦੇ ਸਨ ਕਿ ਇਹ ਹੱਕ ਤਾਂ ਭਾਈ ਅਮਰੀਕ ਸਿੰਘ ਦਾ ਹੈ । ਭਾਈ ਅਮਰੀਕ ਸਿੰਘ ਵਿਚ ਇਨਸਾਨੀ ਜਜ਼ਬਾ ਕਮਾਲ ਸੀ। ਇਸੇ ਕਰਕੇ ਉਹ ਇਕ ਹਿੰਦੂ ਪਰਿਵਾਰ ਕੋਲ ਵਿਸ਼ੇਸ਼ ਤੌਰ ਤੇ ਚੱਲਕੇ ਗਏ,ਜੋਕਿ 1981 ਤੋਂ ਪੰਜਾਬ ਦੇ ਬਣੇ ਹਾਲਾਤਾਂ ਕਰਕੇ ਘਬਰਾਇਆ ਹੋਇਆਂ ਹਿਜਰਤ ਕਰਨ ਬਾਰੇ ਸੋਚ ਰਿਹਾ ਸੀ। ਭਾਈ ਸਾਹਿਬ ਉਚੇਰੇ ਤੌਰ ਤੇ ਉਹਨਾਂ ਦੇ ਘਰ ਗਏ ਤੇ ਜਿਵੇਂ ਉਹ ਗੜ੍ਹਕ ਕੇ ਬੋਲਦੇ ਹੁੰਦੇ ਸਨ, ਉਸ ਪਰਿਵਾਰ ਦੇ ਮੁਖੀਏ ਪਿਆਰੇ ਲਾਲ ਨੂੰ ਕਹਿਣ ਲੱਗੇ "ਮਾਮਾ ਤੁਹਾਨੂੰ ਏਥੇ ਇਉਂ ਰੱਖਣਾ ਹੈ ਜਿਵੇਂ ਦੰਦਾਂ ਵਿਚ ਜੀਭ ਰਹਿੰਦੀ ਹੈ । ਮੇਰੇ ਹੁੰਦਿਆਂ ਤੁਹਾਡਾ ਕੋਈ ਵਾਲ ਨਹੀਂ ਵਿੰਗ ਕਰ ਸਕਦਾ । ਜੇ ਕੋਈ ਤੁਹਾਡੇ ਤੱਕ ਪਹੁੰਚੇਗਾ ਉਹ ਮੇਰੇ ਲੋਥ ਲੰਘ ਕੇ ਪਹੁੰਚੇਗਾ"। ਉਹ ਪਰਿਵਾਰ ਅੱਜ ਵੀ ਉਥੇ ਆਪਣਿਆਂ ਵਾਂਗ ਵੱਸਦਾ ਹੈ । ਪੁਰਾਣੇ ਸਿੰਘਾਂ ਤੋਂ ਅਜਿਹੀਆਂ ਬੇਅੰਤ ਘਟਨਾਵਾਂ ਸੁਣੀਆਂ ਹਨ।

ਉਨਾਂ ਦੀ ਦਲੇਰੀ ਤੇ ਜੁਰਅਤ ਵੀ ਕਮਾਲ ਦੀ ਸੀ। ਖੇਮਕਰਨ ਦੇ 4 ਆਦਮੀਆਂ ਨੂੰ ਪੁਲਿਸ ਚੁੱਕ ਕੇ ਕਿਤੇ ਝੂਠਾ ਕੇਸ ਪਾਉਣ ਲਈ ਲੈ ਗਈ । ਭਾਈ ਸਾਹਿਬ ਦੇ ਤਲਵੰਡੀ ਤੋਂ ਮੋਗੇ ਨੂੰ ਜਾਂਦਿਆਂ ਕੁਦਰਤੀ ਉਹ ਪੁਲਿਸ ਦੀ ਜੀਪ ਰਸਤੇ ਵਿਚ ਭਾਈ ਸਾਹਿਬ ਨੂੰ ਮਿਲ ਪਈ । ਭਾਈ ਸਾਹਿਬ ਨੇ ਆਦਮੀਆਂ ਨੂੰ ਪਹਿਚਾਣ ਲਿਆ ਅਤੇ ਜੀਪ ਪਿੱਛੇ ਨੂੰ ਮੋੜਕੇ ਪੁਲਿਸ ਵਾਲਿਆਂ

ਨੂੰ ਰੋਕ ਲਿਆ ਅਤੇ ਗੜ੍ਹਕ ਕੇ ਕਹਿਣ ਲੱਗੇ, "ਬੰਦੇ ਦੇ ਪੁੱਤ ਬਣਕੇ ਜਿਥੋਂ ਲੈ ਕੇ ਆਏ ਹੋ ਉਥੇ ਛੱਡ ਕੇ ਆਉ ਨਹੀਂ ਤੇ ਮੈਂ ਤੁਹਾਡਾ ਇਕ ਜੀਅ ਨਹੀਂ ਛੱਡਣਾ।" ਪੁਲਿਸ ਵਾਲੇ ਖੁਦ ਜਾਕੇ ਉਨਾਂ ਆਦਮੀਆਂ ਨੂੰ ਛੱਡਕੇ ਆਏ ਸੀ।

ਭਾਈ ਸਾਹਿਬ ਦੀ ਸਿੰਘਣੀ ਬੀਬੀ ਹਰਮੀਤ ਕੌਰ ਨੇ ਬੱਚਿਆਂ ਨੂੰ ਉਹੀ ਸੰਸਕਾਰ ਦਿੱਤੇ ਹਨ ਜੋ ਭਾਈ ਅਮਰੀਕ ਸਿੰਘ ਨੂੰ ਉਨਾਂ ਦੇ ਮਾਪਿਆਂ ਨੇ ਦਿਤੇ ਸਨ। ਇਸ ਮਾਮਲੇ ਵਿਚ ਬੀਬੀ ਜੀ 100% ਨੰਬਰਾਂ ਦੇ ਹੱਕਦਾਰ ਹਨ। ਉਨਾਂ ਦੀ ਦਿੱਤੀ ਪੰਥਕ ਸੋਚ ਤੇ ਸੇਧ ਦਾ ਨਤੀਜਾ ਹੈ ਕਿ ਅੱਜ ਜਦੋਂ ਅਸੀ,ਬਹੁਤ ਸਾਰੇ ਪੰਥਕ ਪਰਿਵਾਰਾਂ ਨੂੰ "ਹੋਰ ਹੀ ਪਾਸੇ" ਤੁਰੇ ਜਾਂਦੇ ਦੇਖ ਰਹੇ ਹਾਂ ਤਾਂ ਭਾਈ ਅਮਰੀਕ ਸਿੰਘ ਦੀ ਬੇਟੀ ਕਹਿ ਰਹੀ ਹੈ,"ਇੰਦਰਾ ਗਾਂਧੀ ਨੂੰ ਸ਼ਹੀਦ ਦਾ ਦਰਜਾ ਦਿੰਦੇ ਹੋਏ ਉਹਦੀਆਂ ਯਾਦਾਂ ਨੂੰ ਇਤਿਹਾਸਿਕ ਰੂਪ ਦੇ ਦਿੱਤਾ ਗਿਆ। ਇੰਦਰਾ ਗਾਂਧੀ ਨੇ ਅੰਤਿਮ ਸਮੇਂ ਪਹਿਨੀ ਹੋਈ ਸਾੜ੍ਹੀ, ਉਸਦੇ ਪੈਰਾਂ ਵਿਚ ਪਾਉਣ ਵਾਲੀ ਚੱਪਲ ਤੇ ਉਹ ਜਗ੍ਹਾ ਜਿਥੇ ਉਹ ਸਿੱਖੀ ਜਜ਼ਬੇ ਦੇ ਰੋਹ ਦਾ ਸ਼ਿਕਾਰ ਹੋਈ, ਨੂੰ ਸੰਭਾਲ ਕੇ ਇੱਕ ਯਾਦਗਾਰ ਵਜੋਂ ਵਿਰਾਸਤੀ ਦਰਜਾ ਦਿੱਤਾ ਗਿਆ। ਜਿੱਥੇ ਆਮ ਭਾਰਤੀ ਨੂੰ ਜਾਣ ਤੇ ਰੋਕ ਹੈ। ਉਸ ਭਾਰਤੀ ਵਿਰਾਸਤ (ਗਾਂਧੀ ਵਿਰਾਸਤ) ਦੇ ਅਖੌਤੀ ਦਰਸ਼ਨ ਕੇਵਲ ਕਿਸੇ ਖਾਸ ਮਨਜੂਰੀ ਤੋਂ ਬਾਅਦ ਹੀ ਕੀਤੇ ਜਾ ਸਕਦੇ ਹਨ। ਜੇਕਰ ਹਜਾਰਾਂ ਬੇਗੁਨਾਹ ਸਿੰਘਾਂ, ਸਿੰਘਣੀਆਂ ਤੇ ਮਾਸੂਮ ਬੱਚਿਆਂ ਦੀ ਕਾਤਲ ਦੀਆਂ ਚੱਪਲਾਂ ਵੀ ਇਤਿਹਾਸਕ ਵਸਤਾਂ ਹੋ ਸਕਦੀਆਂ ਹਨ ਤਾਂ ਇਹ ਕਿੰਨੇ ਦੁੱਖ ਵਾਲੀ ਗੱਲ ਹੈ ਕਿ ਰਣਤੱਤੇ ਅੰਦਰ,

ਧਨ ਜੀਓ ਤੇ ਕੋ ਜਗ ਮਹਿ ਮੁਖ
ਤੇ ਹਰਿ ਚਿਤੁ ਮੈਂ ਯੁੱਧ ਬਿਚਾਰੈ ॥

ਦੇ ਮਹਾਂਵਾਕ ਅਨੁਸਾਰ ਸਿੱਖ ਸਿਧਾਂਤਾ ਤੇ ਪਹਿਰਾ ਦਿੰਦਿਆਂ ਹੋਇਆ, ਸਿੱਖ ਗੁਰਧਾਮਾਂ ਦੀ ਹੁੰਦੀ ਬੇਅਦਬੀ ਨੂੰ ਨਾ ਸਹਾਰਦੇ ਹੋਏ ਸ਼ਹੀਦ ਹੋਏ ਦ੍ਰਿੜ ਨਿਸ਼ਚੇ ਵਾਲੇ ਨਿਰਭੈ ਯੋਧਿਆਂ ਦੀ ਯਾਦ ਵਿਚ ਅਸੀਂ ਇੱਕ "ਸੰਗਮਰਮਰ ਦੀ ਸਿੱਲ੍ਹ" ਤੱਕ ਸ੍ਰੀ ਦਰਬਾਰ ਕੰਪਲੈਕਸ ਦੇ ਅੰਦਰ ਨਹੀਂ ਲਗਾ ਸਕੇ।"

ਇਹ ਹੈ ਭਾਈ ਅਮਰੀਕ ਸਿੰਘ ਦੇ ਪਰਿਵਾਰ ਦੀ ਸੋਚ ਜੋ ਪੰਥ ਨੂੰ ਲਲਕਾਰ ਰਹੀ ਕਿ, "ਜੂਨ 84 ਦੇ ਸ਼ਹੀਦਾਂ ਦੀ ਯਾਦਗਾਰ ਬਣਾਓ"। ਇਹ ਦੇਖਣ ਵਾਲ਼ੀ ਗੱਲ ਹੈ ਕਿ ਪੰਥ ਕਦੋਂ ਕੁ ਇਸ ਗੱਲ ਦੀ ਰਮਜ਼ ਸਮਝਦਾ ਹੈ? ਫੈਡਰੇਸ਼ਨਾਂ ਕਈ ਨੇ ਪਰ ਭਾਈ ਅਮਰੀਕ ਸਿੰਘ ਦੀ ਧੀ ਦੀ ਗੱਲ ਨੂੰ ਕੌਣ ਸੁਣੇਗਾ? ਇਹ ਦੇਖਣ ਵਾਲ਼ੀ ਗੱਲ ਹੈ।

ਜੂਨ 84 ਦੇ ਘੱਲੂਘਾਰੇ ਬਾਰੇ ਬਹੁਤ ਕੁਝ ਪੜ੍ਹਿਆ-ਸੁਣਿਆ ਹੈ,ਪਰ ਭਾਈ ਅਮਰੀਕ ਸਿੰਘ ਦੀ ਧੀ ਦੇ ਲਿਖੇ ਬੋਲ ਵੱਖਰੀ ਹੀ ਗੱਲ ਕਹਿ ਰਹੇ ਹਨ,"ਕਦੇ-

ਕਦੇ ਤਾਂ ਯਕੀਨਨ ਇੰਝ ਮਹਿਸੂਸ ਹੁੰਦਾ ਹੈ ਕਿ ਅੱਜ ਵੀ ਉਹ ਜੁਝਾਰੂ ਸ਼ਹੀਦ ਸਿੰਘ, ਉਹ ਮਜਬੂਰ ਤੇ ਬੇਵੱਸ ਜਿਹੇ ਲੋਕ ਤੇ ਖ਼ੌਫ ਨਾਲ ਖਾਮੋਸ਼ ਹੋਏ ਅਣ-ਗਿਣਤ ਮਾਸੂਮ ਬਾਲਾਂ ਦੇ ਚਿਹਰੇ ਅਜੇ ਵੀ ਉੱਥੇ ਹੀ ਮੌਜੂਦ ਹਨ। ਜਦੋਂ ਕਦੇ ਵੀ ਮੈਂ ਕੰਨ ਲਗਾ ਕੇ ਸ੍ਰੀ ਅਕਾਲ ਤਖਤ ਸਾਹਿਬ ਦੀਆਂ ਪਵਿੱਤਰ ਦੀਵਾਰਾਂ ਤੇ ਝੰਡੇ-ਬੁੰਗਿਆਂ ਦੇ ਕੋਲ ਕੁਝ ਸੁਣਨ ਦੀ ਕੋਸ਼ਿਸ਼ ਕੀਤੀ ਤਾਂ ਉਹਨਾਂ ਲਹੂ ਰੱਤੀਆਂ ਕੰਧਾਂ ਵਿੱਚੋਂ ਮੈਨੂੰ ਐਸੀਆਂ ਹੀ ਬੀਰ-ਰਸੀ ਵਾਰਾਂ ਜਾਂ ਅਸਮਾਨੀਂ ਗੂੰਜਦੇ ਜੈਕਾਰਿਆਂ ਦੀਆਂ ਗੂੰਜਾਂ ਸੁਣਾਈ ਦਿੱਤੀਆਂ ਅਤੇ ਫਿਰ ਅਚਾਨਕ ਮੌਤ ਨੂੰ ਵੰਗਾਰਾਂ ਕਰਦਾ ਹੋਇਆ, ਜਾਬਰ ਹਕੂਮਤ ਦੀ ਤਨਖਾਹ ਲੈ ਕੇ ਲੜਨ ਵਾਲੀ ਫੌਜ ਨੂੰ ਲੋਹੇ ਦੇ ਚਨੇ ਚਬਵਾਉਣ ਵਾਲੇ ਸਿੰਘਾਂ ਦਾ ਇੱਕ ਕਾਫਿਲਾ, ਸ੍ਰੀ ਅਕਾਲ ਤਕਤ ਸਾਹਿਬ ਦੀਆਂ ਸੱਜੀ ਬਾਹੀ ਦੀਆਂ ਪੌੜੀਆਂ ਉਤਰਦਿਆਂ ਹੋਇਆਂ ਝੰਡੇ-ਬੁੰਗਿਆਂ ਵੱਲ ਵੱਧਦਾ ਹੈ ਤੇ ਸ੍ਰੀ ਅਕਾਲ ਤਖਤ ਸਾਹਿਬ ਵੱਲ ਵੱਧ ਰਹੇ ਫੌਜੀਆਂ ਤੇ ਤਾਬੜ-ਤੋੜ ਹਮਲਾ ਕਰਕੇ ਉਹਨਾਂ ਨੂੰ ਥਾਏਂ ਚਿੱਤ ਕਰ ਦਿੰਦਾ ਹੈ। ਫਿਰ ਕੁਝ ਪਲ ਬਾਅਦ ਹਿੰਦੁਸਤਾਨੀ ਫੌਜਾਂ ਦੇ ਟੈਂਕ ਪਵਿੱਤਰ ਪਰਿਕਰਮਾਂ ਦੇ ਅੰਦਰ ਦਾਖਿਲ ਹੁੰਦੇ ਅਤੇ ਸ਼ੁਰੂ ਹੋ ਜਾਂਦੀ ਹੈ ਅੱਗ ਦੀ ਬਰਸਾਤ। ਨਿਸ਼ਾਨਾ ਸ੍ਰੀ ਅਕਾਲ ਤਖਤ ਸਾਹਿਬ ਨੂੰ ਬਣਾਇਆ ਜਾਂਦਾ ਹੈ। ਦਰਸ਼ਨੀ ਡਿਓੜੀ ਤੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਵਿਚਲੇ ਵਿਹੜੇ ਵਿੱਚ ਲਾਸ਼ਾਂ ਦੇ ਢੇਰ ਲੱਗ ਜਾਂਦੇ ਹਨ। ਸਿੰਘ ਆਪਣੇ ਹੱਥਾਂ ਵਿਚਲੇ ਹਥਿਆਰਾਂ ਨੂੰ ਹੋਰ ਮਜਬੂਤੀ ਨਾਲ ਫੜਦਿਆਂ ਇਹਨਾਂ ਹਿੰਦੁਸਤਾਨੀ ਟੈਕਾਂ ਨਾਲ ਮੁਕਾਬਲਾ ਕਰਦੇ ਅਤੇ ਕੁਝ ਚਿਰ ਇਸ ਤਰ੍ਹਾਂ ਹੀ ਘਮਾਸਾਨ ਮੱਚਿਆ ਰਹਿੰਦਾ ਹੈ। ਟੈਂਕਾਂ ਤੇ ਤੋਪਾਂ ਦੇ ਗੋਲੇ ਹੋਰ ਤੇਜੀ ਨਾਲ ਅੱਗ ਵਰ੍ਹਾਉਣ ਲੱਗ ਪੈਂਦੇ ਹਨ ਤੇ ਫਿਰ ਕੁਝ ਚਿਰ ਬਾਅਦ ਸ੍ਰੀ ਅਕਾਲ ਤਖਤ ਸਾਹਿਬ ਵਾਲੇ ਪਾਸੇ ਇੱਕ ਦਰਦਨਾਕ ਖਾਮੋਸ਼ੀ ਛਾ ਜਾਂਦੀ ਹੈ।

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲ ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥"

ਭਾਈ ਅਮਰੀਕ ਸਿੰਘ ਹੋਣ ਦੇ ਬੜੇ ਵੱਡੇ ਅਰਥ ਹਨ। ਅਜੇ ਅਸੀਂ ਨਹੀ ਸੋਚਿਆ ਕਿ ਉਹ ਵਿਅਕਤੀ ਕਿਵੇਂ ਬਾਕੀ ਦੇ ਫੈਡਰੇਸ਼ਨ ਪ੍ਰਧਾਨਾਂ ਨਾਲੋਂ ਵੱਖਰਾ ਹੈ। ਭਾਈ ਅਮਰੀਕ ਸਿੰਘ ਨੂੰ ਭਾਈ ਅਮਰੀਕ ਸਿੰਘ ਬਣਾਉਣ ਵਿਚ ਉਨਾਂ ਦੇ ਪਿਤਾ ਸੰਤ ਕਰਤਾਰ ਸਿੰਘ ਦੀ ਤੇ ਸੰਤ ਕਰਤਾਰ ਸਿੰਘ ਨੂੰ ਸੰਤ ਕਰਤਾਰ ਸਿੰਘ ਬਣਾਉਣ ਵਿਚ ਜੋ ਮੇਹਨਤ ਉਨਾਂ ਦੇ ਪਿਤਾ ਜਥੇਦਾਰ ਝੰਡਾ ਸਿੰਘ ਦੀ ਹੈ,ਉਹਨੂੰ ਵੇਖਕੇ ਹੀ ਕਿਹਾ ਜਾ ਸਕਦਾ ਹੈ ਕਿ ਗੁਰਸਿੱਖੀ ਦੀ ਦਾਤ ਉਨਾਂ ਵਾਂਗ ਹਾਸਲ ਹੋਣੀ ਸੌਖਾ ਕੰਮ ਨਹੀ! ਸੰਤ ਕਰਤਾਰ ਸਿੰਘ ਜੀ ਦੇ ਪਿਤਾ ਜਥੇਦਾਰ ਝੰਡਾ ਸਿੰਘ ਦੀ ਗੱਲ ਹੈ ਕਿ ਉਹਨਾਂ ਨੇ ਇਕ ਰਾਤ ਸਾਰੇ ਪਰਿਵਾਰ ਨੂੰ ਆਪਣੇ ਪਾਸ

ਸੱਦਿਆ ਤੇ ਕੋਲ ਬਿਠਾ ਕੇ ਕਹਿਣ ਲੱਗੇ, "ਮੈ ਹਰ ਰੋਜ਼ ਤੁਹਾਨੂੰ ਸਾਖੀਆਂ ਸੁਣਾਉਂਦਾ ਹਾਂ, ਪਰ ਮੈਨੂੰ ਨਹੀਂ ਪਤਾ ਕਿ ਤੁਸੀਂ ਧਿਆਨ ਨਾਲ ਸੁਣਦੇ ਹੋ ਕਿ ਨਹੀਂ ਜਾਂ ਉਹਨਾਂ ਸਾਖੀਆਂ ਦਾ ਤੁਹਾਡੇ ਮਨ ਤੇ ਕੋਈ ਅਸਰ ਹੁੰਦਾ ਹੈ ਜਾਂ ਨਹੀ । ਪਰ ਅੱਜ ਜੋ ਸਾਖੀ ਮੈਂ ਤੁਹਾਨੂੰ ਸੁਣਾਉਣ ਲੱਗਾ ਹਾਂ, ਇਹ ਸਾਰਿਆਂ ਨੇ ਪੂਰੇ ਧਿਆਨ ਨਾਲ ਸੁਣਨੀਂ ਹੈ" ।

ਏਨੀ ਗੱਲ ਕਹਿ ਕੇ ਬਾਪੂ ਜੀ ਨੇ ਚਮਕੌਰ ਦੀ ਗੜ੍ਹੀ ਦੀ ਸਾਖੀ ਸ਼ੁਰੂ ਕਰ ਦਿੱਤੀ । ਇਸੇ ਸਾਖੀ ਦੇ ਨਾਲ ਹੀ ਬਾਪੂ ਜੀ ਨੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਸਾਖੀ ਸੁਣਾਉਣ ਲੱਗ ਪਏ । ਇਸ ਤਰ੍ਹਾਂ ਲੱਗ ਰਿਹਾ ਸੀ ਜਿਵੇਂ ਸਭ ਕੁਝ ਬਾਪੂ ਜੀ ਦੇ ਸਾਹਮਣੇ ਵਾਪਰ ਰਿਹਾ ਹੋਵੇ ਤੇ ਉਹ ਸਾਹਮਣੇ ਵੇਖ ਵੇਖ ਕੇ ਬੋਲ ਰਹੇ ਹੋਣ ਜਿਵੇਂ ਜਿਵੇਂ ਬਾਪੂ ਜੀ ਸਾਖੀ ਸੁਣਾ ਰਹੇ ਸਨ, ਉਸੇ ਤਰ੍ਹਾਂ ਦੇ ਪ੍ਰਭਾਵ ਉਹਨਾਂ ਦੇ ਚਿਹਰੇ ਤੇ ਆ ਜਾ ਰਹੇ ਸਨ । ਸਾਖੀ ਸਮਾਪਤ ਹੋਣ ਤੋਂ ਬਾਅਦ ਬਾਪੂ ਜੀ ਇੱਕਦਮ ਸ਼ਾਂਤ ਹੋ ਗਏ । ਇੱਧਰ ਬਾਕੀ ਪਰਿਵਾਰ ਵੀ, ਸਾਹਿਬਜਾਦਿਆਂ ਦੀ ਸ਼ਹੀਦੀ ਦੇ ਦ੍ਰਿਸ਼ ਨੂੰ ਸੋਚ ਕੇ ਮਨ ਹੀ ਮਨ ਏਨੇ ਵੱਡੇ ਜ਼ੁਲਮ ਲਈ ਮੁਗਲਾਂ ਨੂੰ ਕੋਸ ਰਿਹਾ ਸੀ । ਫਿਰ ਬਾਪੂ ਜੀ ਇਕਦਮ ਭਾਰੀ ਆਵਾਜ ਵਿੱਚ ਕਹਿਣ ਲੱਗੇ, ਵੇਖੋ, ਅੱਜ ਕੱਲ ਕਿੰਨਾ ਮਾੜਾ ਜਮਾਨਾਂ ਆ ਗਿਆ ਹੈ । ਅੱਜ ਕੱਲ ਦਾ ਜਮਾਨਾ ਵੇਖ ਕੇ ਦਿਲ ਨੂੰ ਬਹੁਤ ਠੇਸ ਪਹੁੰਚਦੀ ਹੈ । ਛੋਟੇ-ਛੋਟੇ ਸਾਹਿਬਜਾਦਿਆਂ ਨੇ ਸਾਡੇ ਖਾਤਿਰ, ਤੇ ਜਿਸ ਸਿੱਖੀ ਜਿੰਨਾਂ ਕੇਸਾਂ ਖਾਤਿਰ ਏਨੇ ਕਸ਼ਟ ਸਹਾਰਦੇ ਹੋਏ ਸ਼ਹਾਦਤਾਂ ਦਿੱਤੀਆਂ ਹਨ, ਅੱਜ ਅਸੀਂ ਘਰਾਂ ਵਿੱਚ ਵਿਹਲੇ ਬੈਠ ਕੇ ਵੀ ਉਸ ਸਿੱਖੀ, ਉਹਨਾਂ ਕੇਸਾਂ ਨੂੰ ਸੰਭਾਲ ਨਹੀਂ ਸਕਦੇ । ਅੱਜ ਸਾਨੂੰ ਉਹ ਕੇਸ ਵੀ ਭਾਰੇ ਲਗਦੇ ਹਨ । ਵਧੀਆ-ਵਧੀਆ ਗੁਰਮੁੱਖ ਪਿਛੋਕੜਾਂ ਵਾਲੇ ਪਰਿਵਾਰਾਂ ਦੇ ਬੱਚੇ ਵੀ ਇਸ ਪਤਿਤਪੁਣੇ ਦੇ ਦਰਿਆ ਵਿੱਚ ਰੁੜ੍ਹਦੇ ਜਾ ਰਹੇ ਹਨ । ਚੰਗੇ ਗੁਰਸਿੱਖ ਪਰਿਵਾਰਾਂ ਵਾਲੇ ਵਧੇ-ਫੁੱਲੇ ਰੁੱਖਾਂ ਦੀਆਂ ਨਵੀਆਂ ਫੁੱਟਦੀਆਂ ਜੜ੍ਹਾਂ ਹੀ ਖੋਖਲੀਆਂ ਹੋ ਰਹੀਆ ਹਨ ਅਤੇ ਸੁੱਕ ਰਹੀਆਂ ਹਨ ।

ਫਿਰ ਬਾਪੂ ਜੀ ਇਹਨਾਂ ਸਾਖੀਆਂ ਅਤੇ ਗੱਲਾਂ ਦਾ ਅਸਰ ਵੇਖਣ ਲਈ ਪਰਿਵਾਰ ਨੂੰ ਸਵਾਲੀਆ ਰੂਪ ਵਿੱਚ ਪੁੱਛਣ ਲੱਗੇ, ਮੈਂ ਕਹਿਨਾਂ, ਤੁਸੀਂ (ਆਪਣੇ ਪੁੱਤਰਾਂ ਵੱਲ ਇਸ਼ਾਰਾ ਕਰਦੇ ਹੋਏ) ਥੱਬਾ ਸਾਰਾ ਜੰਮ ਤਾਂ ਪਏ ਜੇ, ਤੁਹਾਡੇ ਵਿੱਚੋਂ ਕੋਈ ਮੇਰੀ ਜੜ੍ਹ ਵੀ ਹਰੀ ਰੱਖੂ ਕਿ ਨਹੀਂ ?

ਬਾਪੂ ਜੀ ਦੇ ਕਹਿਣ ਤੋਂ ਭਾਵ ਸੀ ਕਿ ਮੇਰੀ ਅਗਲੀ ਪੀੜ੍ਹੀ ਵਿੱਚ ਵੀ ਸਿੱਖੀ ਰਹੇਗੀ ਜਾਂ ਬਾਕੀ ਲੋਕਾਂ ਦੀ ਤਰ੍ਹਾਂ ਤੁਸੀ ਸਾਰੇ ਵੀ ਪਤਿਤਪੁਣੇ ਦੀ ਲਹਿਰ ਵਿੱਚ ਰੁੜ੍ਹ ਜਾਓਗੇ । ਬਾਪੂ ਜੀ ਦੀ ਇਹ ਗੱਲ ਸੁਣ ਕੇ (ਸੰਤ) ਭਾਈ ਕਰਤਾਰ ਸਿੰਘ ਜੀ ਨੇ ਉਹਨਾਂ ਨੂੰ ਸਿੱਖੀ ਸਰੂਪ ਵਿੱਚ ਰਹਿਣ ਤੇ ਪਤਿਤਪੁਣੇ ਦੀ ਲਹਿਰ

ਤੋਂ ਦੂਰ ਰਹਿਣ ਦਾ ਭਰੋਸਾ ਦਿੱਤਾ ।

ਇੰਝ ਜੋ ਸਿਖਿਆ ਜਥੇਦਾਰ ਝੰਡਾ ਸਿੰਘ ਨੇ ਆਪਣੇ ਪੁਤਰ ਸੰਤ ਕਰਤਾਰ ਸਿੰਘ ਨੂੰ ਦਿਤੀ, ਉਹੀ ਉਨਾਂ ਅੱਗੇ ਭਾਈ ਅਮਰੀਕ ਸਿੰਘ ਨੂੰ ਦਿੱਤੀ ਤੇ ਉਹੀ ਸਿਖਿਆ ਬੀਬੀ ਹਰਮੀਤ ਕੌਰ ਜੀ ਨੇ ਬੀਬੀ ਸਤਵੰਤ ਕੌਰ ਨੂੰ ਦਿਤੀ ਹੈ। ਅੱਜ ਜੋ ਸਾਡੇ ਘਰਾਂ ਦਾ ਹਾਲ ਹੈ,ਉਸਤੋਂ ਦੁਖੀ ਹੋਕੇ ਸਾਨੂੰ ਸੋਚਣਾ ਪਏਗਾ ਕਿ ਅਸੀਂ ਆਪਣੇ ਬੱਚਿਆ ਨੂੰ ਗੁਰਮਤ ਦੀ ਸਹੀ ਸਿੱਖਿਆ ਦੇਣ ਵਿਚ ਕਿਥੇ ਫੇਲ ਹੋਏ ਹਾਂ ਤੇ ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ? ਇਹ ਗੱਲਾਂ ਮੁਖ ਲੇਖ ਨਾਲੋਂ ਵਾਧੂ ਮਹਿਸੂਸ ਹੋ ਸਕਦੀਆਂ ਹਨ ਪਰ ਮੈਂ ਸਮਝਦਾ ਹਾਂ ਕਿ ਸਾਨੂੰ ਇਹਨਾਂ ਗੱਲਾਂ ਦੀ ਵੀ ਲੋੜ ਹੈ।

ਇਹ ਵੀ ਦੱਸਣ ਦੀ ਲੋੜ ਹੈ ਕਿ ਇਸ ਗੱਲ ਤੋਂ ਬਹੁਤ ਬਾਅਦ ਵਿਚ ਜਦ ਜਥੇਦਾਰ ਝੰਡਾ ਸਿੰਘ ਦਾ ਅੰਤਮ ਸਮਾਂ ਨੇੜੇ ਆਇਆ ਤਾਂ ਉਹ ਕਹਿੰਦੇ ਮੈਂ ਸਾਰੇ ਟੱਬਰ ਨੂੰ ਦੇਖਣਾ ਹੈ,ਸਾਰੇ ਮੇਰੇ ਕੋਲ਼ ਆ ਜਾਓ। ਸੰਤ ਕਰਤਾਰ ਸਿੰਘ ਜੀ ਕਹਿੰਦੇ,"ਬਾਪੂ ਜੀ,ਹੁਣ ਦੱਸੋ ਕਿ ਤੁਹਾਡੀ ਜੜ੍ਹ ਸੁੱਕੀ ਹੈ ਕਿ ਹਰੀ?" ਜਥੇਦਾਰ ਝੰਡਾ ਸਿੰਘ ਪ੍ਰਸੰਨ ਹੋਕੇ ਅੱਖਾਂ ਵਿਚ ਅੱਥਰੂ ਭਰਕੇ ਕਹਿਣ ਲੱਗੇ," ਹੁਣ ਮੈਨੂੰ ਦੁਨੀਆਂ ਛੱਡਣ ਦਾ ਕੋਈ ਅਫਸੋਸ ਨਹੀ।ਮੇਰੇ ਤੇ ਕਲਗੀਆਂ ਵਾਲੇ ਨੇ ਕਿਰਪਾ ਕੀਤੀ ਹੈ। ਮੇਰੀ ਜੜ੍ਹ ਹਰੀ ਹੈ। ਮੇਰੇ ਪੋਤਰੇ-ਪੋਤਰੀਆਂ ਵੀ ਗੁਰੂ ਦੇ ਲੜ ਲੱਗੇ ਹੋਏ ਨੇ।" ਤੇ ਉਹ ਸ਼ਾਂਤੀ ਨਾਲ ਗੁਰੂ ਚਰਨਾਂ ਵਿਚ ਜਾ ਬਿਰਾਜੇ। ਕੀ ਅੱਜ ਦੀ ਪੀੜ੍ਹੀ ਨੂੰ ਖਿਆਲ ਹੈ ਕਿ ਉਨਾਂ ਦੇ ਅਮ੍ਰਿਤਧਾਰੀ ਬਜ਼ੁਰਗ ਮਾਪੇ ਕਿਉਂ ਕਲਪਦੇ ਹਨ ?

ਸੰਤ ਕਰਤਾਰ ਸਿੰਘ ਇਕ ਨਿਧੜਕ ਗੁਰਸਿੱਖ ਸਨ ਜੋ ਸਿਖੀ ਆਦਰਸ਼ ਤੋਂ ਹਟਵੀਂ ਗੱਲ ਬਰਦਾਸ਼ਤ ਹੀ ਨਹੀ ਸੀ ਕਰਦੇ। ਉਨਾਂ ਦਾ ਨਿਸ਼ਾਨਾ ਸੀ, "ਸਿਰ ਜਾਵੇ ਤਾਂ ਜਾਵੇ, ਮੇਰਾ ਸਿੱਖੀ ਸਿਦਕ ਨਾ ਜਾਵੇ"॥ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ 300 ਸਾਲਾ ਦਿਵਸ ਤੇ ਸ੍ਰੀ ਅਕਾਲ ਤਖਤ ਸਾਹਿਬ ਤੇ ਸ੍ਰੀ ਕੇਸਗੜ੍ਹ ਸਾਹਿਬ ਦੇ ਜੱਥੇਦਾਰ ਸਾਹਿਬਾਨਾਂ ਦੇ ਸਹਿਯੋਗ ਨਾਲ ਇੱਕ ਮਹਾਨ ਨਗਰ ਕੀਰਤਨ ਸ਼੍ਰੀ ਆਨੰਦਪੁਰ ਸਾਹਿਬ ਤੋਂ ਦਿੱਲੀ ਤੱਕ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਹੇਠ ਕੱਢਣ ਦਾ ਉਪਰਾਲਾ ਕੀਤਾ ਗਿਆ । ਇਸ ਮਹਾਨ ਅਤੇ ਵਿਸ਼ਾਲ ਨਗਰ-ਕੀਰਤਨ ਨੂੰ ਸਫਲ ਬਣਾਉਣ ਲਈ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਨੇ ਸੁਯੋਗ ਪ੍ਰਬੰਧ ਕੀਤੇ । ਇੱਥੇ ਇਹ ਵੀ ਵਰਣਨਯੋਗ ਹੈ ਕਿ ਸਿੱਖਾਂ ਦੇ ਹੀਰੋ ਬਣਨ ਦੀ ਇੱਛਾ ਰੱਖਣ ਵਲੇ ਗਿਆਨੀ ਜੈਲ ਸਿੰਘ ਨੇ ਜਦ ਇਸ ਮਹਾਨ ਨਗਰ ਕੀਰਤਨ ਦੇ ਪ੍ਰਬੰਧ ਦੀ ਵਾਗਡੋਰ ਆਪਣੇ ਹੱਥ ਵਿੱਚ ਲੈਣੀ ਚਾਹੀ ਤਾਂ ਉਸਨੂੰ ਮਹਾਂਪੁਰਖਾਂ ਪਾਸੋਂ ਕਰਾਰੀ ਝਾੜ ਖਾ ਕੇ ਲਾਂਭੇ ਹੋਣਾ

ਪਿਆ । ਗੁਰੂ-ਡੰਮ ਦੇ ਰੇਤੀਲੇ ਮਹਿਲ ਨੂੰ ਢਾਹ ਲਾਉਣ ਲਈ ਸਿੱਖੀ ਦਾ ਹੋਕਾ ਦਿੰਦਾ ਹੋਇਆ ਇਹ ਮਹਾਨ ਨਗਰ ਕੀਰਤਨ ਦਿੱਲੀ ਦੇ ਰਾਮ-ਲੀਲਾ ਗਰਾਊਂਡ ਵਿੱਚ ਜਾ ਕੇ ਸਮਾਪਤ ਹੋਇਆ । ਜਿੱਥੇ ਬਹੁਤ ਸਾਰੇ ਪੰਥਕ ਆਗੂਆਂ ਦਿੱਲੀ ਦੀਆਂ ਸਿੱਖ ਸੰਗਤਾਂ ਤੇ ਕੁਝ ਕੁ ਰਾਜਨੀਤਿਕ ਵਿਅਕਤੀਆਂ ਨੇ ਇਸਦਾ ਸਵਾਗਤ ਕੀਤਾ ਅਤੇ ਉਪਰੰਤ ਵਿਸ਼ਾਲ ਦੀਵਾਨ ਸਜਾਇਆ ਗਿਆ । ਦੀਵਾਨ ਵਿੱਚ ਭਾਰਤ ਦੀ ਤੱਤਕਾਲੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਵੀ ਆਪਣੇ ਪੂਰੇ ਲਾਹੋ- ਲਸ਼ਕਰ ਸਮੇਤ ਕਾਲੇ ਲਿਬਾਸ ਵਿੱਚ ਪਹੁੰਚੀ । ਪ੍ਰਧਾਨ ਮੰਤਰੀ ਦੀਵਾਨ ਵਿੱਚ ਪਹੁੰਚਣ ਤੇ ਉੱਥੇ ਹਾਜਰ ਬਹੁਤ ਸਾਰੇ ਲੋਕ (ਜਿਨ੍ਹਾਂ ਵਿੱਚ ਕਈ ਆਪਣੇ ਆਪ ਨੂੰ ਕਹਿੰਦੇ ਕਹਾਉਂਦੇ ਸਿੱਖ ਆਗੂ ਵੀ ਸ਼ਾਮਿਲ ਸਨ) ਸਟੇਜ ਤੋਂ ਉਠ ਕੇ ਪ੍ਰਧਾਨ ਮੰਤਰੀ ਦੇ ਸਵਾਗਤ ਵਿੱਚ ਖੜੇ ਹੋ ਗਏ । ਇਸ ਤੇ ਸੰਤ ਗਿਆਨੀ ਕਰਤਾਰ ਸਿੰਘ ਖਾਲਸਾ ਨੇ ਮਾਈਕ ਵਿੱਚ ਉਹਨਾਂ ਨੂੰ ਕਰੜੀ ਝਾੜ ਪਾਉਂਦਿਆਂ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚੋਂ ਉੱਠ ਕੇ ਕਿਸੇ ਇੱਕ ਵਿਅਕਤੀ ਦੇ ਸਵਾਗਤ ਲਈ ਖੜੇ ਹੋਣਾ ਗੁਰੂ ਸਾਹਿਬ ਦੀ ਭਾਰੀ ਬੇਅਦਬੀ ਤੇ ਸਿੱਖੀ ਮਰਿਆਦਾ ਦੇ ਉਲਟ ਹੈ । ਗੁਰੂ ਕੀ ਹਜੂਰੀ ਵਿੱਚ ਸਾਰੇ ਵੱਡੇ-ਛੋਟੇ ਵਿਅਕਤੀ ਸੰਗਤ ਰੂਪ ਹਨ । ਸੰਤਾਂ ਦੇ ਏਨੀ ਨਿਰਭੈਤਾ ਤੇ ਨਿਡਰਤਾ ਵਾਲੇ ਬਚਨ ਸੁਣ ਕੇ ਸਾਰੀ ਸੰਗਤ ਹੈਰਾਨ ਰਹਿ ਗਈ ।

ਇਸ ਉਪਰੰਤ ਦੀਵਾਨ ਵਿੱਚ ਬੋਲਦਿਆਂ ਸ੍ਰੀਮਤੀ ਗਾਂਧੀ ਨੇ ਕਿਹਾ ਕਿ ਦਿੱਲੀ ਸਰਕਾਰ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦੀ ਹੈ । ਉਹਨਾਂ ਦੀ ਸਰਕਾਰ ਦਾ ਮੁੱਖ ਮੰਤਵ ਦੇਸ਼ ਵਿੱਚੋਂ ਗਰੀਬੀ ਨੂੰ ਖਤਮ ਕਰਕੇ ਭਾਰਤ ਨੂੰ ਵਿਕਾਸਸ਼ੀਲ ਦੇਸ਼ ਬਣਾਉਣ ਦਾ ਉਪਰਾਲਾ ਕਰਨਾ ਹੈ ।

ਪ੍ਰਧਾਨ ਮੰਤਰੀ ਦੇ ਇਹ ਵਿਚਾਰ ਸੁਣਨ ਤੋਂ ਬਾਅਦ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਨੇ ਆਪਣੇ ਨਿਰਭੈਤਾ ਭਰੇ ਅੰਦਾਜ ਵਿੱਚ ਗੱਜ ਕੇ ਕਿਹਾ, 'ਪ੍ਰਧਾਨ ਮੰਤਰੀ ਨੂੰ ਅੱਜ ਦਿੱਲੀ ਦਾ ਇਹ ਤਖਤ ਕੇਵਲ ਤੇ ਕੇਵਲ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੀ ਸ਼ਹਾਦਤ ਦਾ ਸਦਕਾ ਹੀ ਪ੍ਰਾਪਤ ਹੋਇਆ ਹੈ । ਜੇਕਰ ਗੁਰੂ ਜੀ ਅਜਿਹਾ ਨਾ ਕਰਦੇ ਤਾਂ ਬੀਬੀ ਜੀ ਅੱਜ ਬੁਰਕੇ ਵਿੱਚ ਹੁੰਦੇ ਤੇ ਇੱਥੇ ਦੀਵਾਨ ਵਿੱਚ ਹਾਜਰ ਸਾਰੇ ਹੀ ਸੱਜਣ ਸੁੰਨਤ ਦੇ ਧਾਰਨੀ ਹੁੰਦੇ । ਬਹੁਤ ਹੀ ਚੰਗਾ ਹੁੰਦਾ ਜੇਕਰ ਪ੍ਰਧਾਨ ਮੰਤਰੀ ਆਪਣੇ ਇਸ ਸਰਕਾਰੀ ਲਾਹੋ-ਲਸ਼ਕਰ ਨੂੰ ਤਿਆਗ ਕੇ ਨਿੱਜੀ ਰੂਪ ਵਿੱਚ ਇੱਥੇ ਗੁਰੂ ਤੇਗ ਬਹਾਦੁਰ ਜੀ ਦੇ ਚਰਨਾਂ ਵਿੱਚ ਹਾਜਰੀ ਲਵਾਉਣ ਵਾਸਤੇ ਆਉਂਦੇ।" ਇਸੇ ਨਿਰਭੈਤਾ ਨੂੰ ਭਾਈ ਅਮਰੀਕ ਸਿੰਘ ਨੇ ਧਾਰਨ ਕੀਤਾ ਜਿਸ ਕਰਕੇ ਸਿੱਖ ਕੌਮ ਨੂੰ ਭਾਈ ਹਰਜਿੰਦਰ ਸਿੰਘ ਜਿੰਦਾ,ਭਾਈ ਬਖਸ਼ੀਸ਼ ਸਿੰਘ ਮਾਲੋਵਾਲ ਵਰਗੇ ਅਨੇਕਾਂ ਸੂਰਬੀਰ ਯੋਧੇ ਮਿਲੇ।

ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਕਿਸੇ ਵੀ ਮਨਮੁੱਖ ਦੇ ਘਰੋਂ ਪ੍ਰਸ਼ਾਦਾ ਨਹੀਂ ਛੱਕਦੇ ਸਨ । ਕੇਵਲ ਅੰਮ੍ਰਿਤਧਾਰੀ ਪਰਿਵਾਰ ਹੀ ਆਪਣੇ ਹੱਥੀਂ ਉਹਨਾਂ ਦਾ ਪ੍ਰਸ਼ਾਦਾ ਤਿਆਰ ਕਰ ਸਕਦਾ ਸੀ ਪਰ ਇੱਥੇ ਇਹ ਵੀ ਵਰਣਨਯੋਗ ਹੈ ਕਿ ਕਿਸੇ ਸਿੱਖ ਜਾਂ ਪੰਜਾਬੀ ਜਿਹੜਾ ਕਿ ਬੇ-ਅੰਮ੍ਰਿਤੀ ਹੋਵੇ ਪਰ ਸੰਤਾਂ ਨੂੰ ਮਿਲਣ ਦੀ ਤਾਂਘ ਰੱਖਦਾ ਹੋਵੇ ਉਸਦੇ ਘਰ ਸੰਤ ਜਰੂਰ ਜਾਂਦੇ ਤੇ ਉਸਨੂੰ ਪਰਿਵਾਰ ਸਮੇਤ ਅੰਮ੍ਰਿਤ ਛਕਾ ਕੇ ਗੁਰੂ ਕੇ ਜਹਾਜ ਤੇ ਚੜ੍ਹਾਉਂਦੇ ਸਨ । ਇੱਥੇ ਇੱਕ ਘਟਨਾ ਦਾ ਜਿਕਰ ਕਰਨਾ ਜਰੂਰੀ ਹੋਵੇਗਾ ਕਿ ਬੰਬਈ ਵਿੱਚ ਜਦ ਜਥੇ ਦਾ ਪ੍ਰੋਗਰਾਮ ਬਣਿਆ ਤਾਂ ਇੱਕ ਪੰਜਾਬੀ ਸਿੱਖ (ਜਿਹੜਾ ਕਿ ਟਰੱਕ ਡਰਾਇਵਰ ਸੀ) ਨੇ ਸੰਤਾਂ ਨੂੰ ਆਪਣੇ ਘਰ ਚਰਨ ਪਾਉਣ ਵਾਸਤੇ ਬੇਨਤੀ ਕੀਤੀ। ਸੰਤਾਂ ਨੇ ਉਸਨੂੰ ਘਰ ਆਉਣ ਦਾ ਟਾਇਮ ਦੇ ਦਿੱਤਾ ਉਸ ਸਿੱਖ ਦੇ ਚਲੇ ਜਾਣ ਤੋਂ ਬਾਅਦ ਸਿੰਘਾਂ ਨੇ ਲਾਗੋ ਹੀ ਸੰਤਾਂ ਨੂੰ ਦੱਸਿਆ ਕਿ ਉਹ ਤਾਂ ਬਹੁਤ ਸ਼ਰਾਬ ਪੀਂਦਾ ਹੈ ਤੇ ਕੇਸ ਵੀ ਕਤਲ ਕਰਦਾ ਹੈ। ਸੋ ਅਜਿਹੇ ਬੱਜਰ ਕੁਰਿਹਤ ਕਰਨ ਵਾਲੇ ਦੇ ਘਰ ਸੰਤਾਂ ਨੂੰ ਨਹੀਂ ਜਾਣਾ ਚਾਹੀਦਾ । ਸਿੰਘਾਂ ਦੀ ਗੱਲ ਸੁਣ ਕੇ ਸੰਤ ਜੀ ਕਹਿਣ ਲੱਗੇ ਕਿ ਜੇਕਰ ਉਹ ਸਿੱਖ ਦੇ ਜੀਵਨ ਵਿੱਚ ਏਨੀ ਗਿਰਾਵਟ ਆ ਚੁੱਕੀ ਹੈ ਤਾਂ ਭਾਈ ਫਿਰ ਅਸੀਂ ਉੱਥੇ ਜਰੂਰ ਜਾਵਾਂਗੇ ।

ਅਗਲੇ ਦਿਨ ਨਿਸ਼ਚਿਤ ਵਕਤ ਉੱਪਰ ਸੰਤ ਜੀ ਸਿੰਘਾਂ ਸਮੇਤ ਉਸ ਸਿੱਖ ਡਰਾਇਵਰ ਦੇ ਘਰ ਪਹੁੰਚ ਗਏ। ਇੱਥੇ ਇਹ ਦੱਸਣਾ ਮੁਨਾਸਿਬ ਹੋਵੇ ਕਿ ਉਸ ਡਰਾਇਵਰ ਦੇ ਘਰ ਅਤਿ ਗਰੀਬੀ ਸੀ ਮਸਾਂ ਦੋ ਵੇਲੇ ਦੀ ਰੋਟੀ ਹੀ ਮਿਲ ਸਕਦੀ ਸੀ ਪਰੰਤੂ ਉਸ ਗਰੀਬ ਤੇ ਸ਼ਰਾਬੀ ਡਰਾਇਵਰ ਦੀ ਘਰ ਵਾਲੀ ਨੂੰ ਗੁਰੂ ਮਹਾਰਾਜ ਤੇ ਬੜਾ ਭਰੋਸਾ ਸੀ । ਉਸਨੇ ਜਦ ਹੋਰਨਾਂ ਸਿੱਖ ਬੀਬੀਆਂ ਪਾਸੋਂ ਸੰਤਾਂ ਦੇ ਬੰਬਈ ਵਿੱਚ ਆਉਣ ਬਾਰੇ ਸੁਣਿਆਂ ਤਾਂ ਉਸ ਬੀਬੀ ਨੇ ਆਪਣੇ ਪਤੀ ਨੂੰ ਪ੍ਰੇਰਿਤ ਕਰਕੇ ਸੰਤਾਂ ਨੂੰ ਘਰ ਲਿਆ ਕੇ ਚਰਨ ਪਵਾਉਣ ਬਾਰੇ ਜ਼ੋਰ ਦਿੱਤਾ । ਉਸ ਬੀਬੀ ਦੇ ਮਨ ਵਿੱਚ ਖਿਆਲ ਸੀ ਕਿ ਬਾਣੀ ਪੜ੍ਹਨ ਵਾਲੇ ਕਿਸੇ ਚੜ੍ਹਦੀ ਕਲਾ ਵਾਲੇ ਸਿੰਘ ਦੇ ਘਰ ਚਰਨ ਪੈਣਗੇ ਤਾਂ ਹੋ ਸਕਦਾ ਹੈ ਕਿ ਉਹਨਾਂ ਦੇ ਘਰ ਦੀ ਕਾਇਆ ਪਲਟ ਜਾਵੇ। ਉਹ ਟਰੱਕ ਡਰਾਇਵਰ ਭਾਵੇਂ ਸੰਤਾਂ ਵਿੱਚ ਕੋਈ ਰੁਚੀ ਨਹੀਂ ਸੀ ਪਰ ਉਹ ਆਪਣੀ ਧਰਮ ਪਤਨੀ ਦੇ ਜ਼ੋਰ ਦੇਣ ਤੇ ਸੰਤਾਂ ਪਾਸ ਬੇਨਤੀ ਕਰ ਆਇਆ ਤੇ ਆ ਕੇ ਘਰ ਆਪਣੀ ਪਤਨੀ ਨੂੰ ਕਹਿਣ ਲੱਗਾ ਕਿ "ਉਹ ਸੰਤ ਤਾਂ ਵੱਡੇ-ਵੱਡੇ ਪ੍ਰੋਗਰਾਮਾਂ ਤੇ ਜਾਂਦਾ ਹੈ ਲੋਕੀਂ ਘਰਾਂ ਵਿੱਚ ਉਹਦੇ ਚਰਨ ਪਵਾਉਣ ਲਈ ਤਰਲੇ ਕੱਢਦੇ ਫਿਰਦੇ ਹਨ ਤੇ ਆਪਣੇ ਗਰੀਬਾਂ ਦੇ ਘਰ ਆ ਕੇ ਉਸਨੂੰ ਕੀ ਮਿਲਣਾ ਹੈ। ਅਗਲੇ ਦਿਨ ਸੰਤ ਜਦ ਨਿਸ਼ਚਿਤ ਸਮੇਂ ਤੇ ਸਿੰਘਾਂ ਸਮੇਤ ਸਿੱਖ ਡਰਾਇਵਰ ਦੇ ਘਰ ਪਹੁੰਚ ਗਏ ਤਾਂ ਉਹ ਸੰਤਾਂ ਨੂੰ ਵੇਖਦਿਆਂ ਸਾਰਾ ਹੀ

ਗਵਾਂਢੀਆਂ ਦੇ ਘਰ ਓਹਲੇ ਹੋ ਗਿਆ ਕਿ ਕਿਤੇ ਨੂੰ ਸ਼ਰਾਬੀ ਨੂੰ ਵੇਖ ਕੇ ਸੰਤ ਕੋਈ ਸਰਾਪ ਹੀ ਨਾ ਦੇ ਦੇਣ ਪਰੰਤੂ ਉਸਦੀ ਘਰਵਾਲੀ ਨੇ ਫਟਾਫਟ ਧੋਤੀ ਚਾਦਰ ਮੰਜੇ ਉਪਰ ਵਿਛਾਈ ਤੇ ਸੰਤਾਂ ਨੂੰ ਸਤਿਕਾਰ ਸਹਿਤ ਬਿਠਾਇਆ । ਸੰਤਾਂ ਨੇ ਮੰਜੇ ਉਪਰ ਬੈਠਦਿਆਂ ਹੀ ਬੀਬੀ ਨੂੰ ਕਾਹਲੀ ਕਾਹਲੀ ਦੁੱਧ ਗਰਮ ਕਰਦੀ ਵੇਖ ਕ ਕਿਹਾ ਬੀਬੀ ਪਹਿਲਾਂ ਆਪਣੇ ਘਰ ਵਾਲੇ ਨੂੰ ਆਵਾਜ ਮਾਰ ਕੇ ਲਿਆ, ਦੁੱਧ ਅਸੀਂ ਫਿਰ ਛਕਾਂਗੇ ।

ਉਹ ਵਿਚਾਰੀ ਗੁਆਂਢੀਆਂ ਦੇ ਘਰੋਂ ਮਨਾ ਕੇ ਆਪਣੇ ਪਤੀ ਨੂੰ ਲਿਆਈ। ਸੰਤਾਂ ਨੇ ਦੋਹਾਂ ਨੂੰ ਸਾਹਮਣੇ ਬਿਠਾ ਲਿਆ ਤੇ ਫਿਰ ਉਸ ਸਿੱਖ ਡਰਾਇਵਰ ਨੂੰ ਕਹਿਣ ਲੱਗੇ, 'ਭਾਈ ਦੱਸੋ ਕੀ ਬਚਨ ਕਰਨਾ ਹੈ । ਸੰਤਾਂ ਦਾ ਬਚਨ ਸੁਣ ਕੇ ਉਹ ਡਰਾਇਵਰ ਕੁਝ ਬੋਲਣ ਦੀ ਬਜਾਇ ਕੇਵਲ ਹੱਥ ਜੋੜ ਕੇ ਸਿਰ ਨੀਵਾਂ ਕਰਕੇ ਬੈਠਾ ਰਿਹਾ ਪਰ ਬੀਬੀ ਨੇ ਹੌਸਲਾ ਕਰਕੇ ਹੱਥ ਜੋੜ ਕੇ ਨਿਮਰਤਾ ਸਹਿਤ ਕਿਹਾ, ਜੀ ਘਰ ਵਿੱਚ ਬਹੁਤ ਗਰੀਬੀ ਹੈ ਤੇ ਆਹ ਮੇਰਾ ਘਰ ਵਾਲਾ, ਕਮਾਈ ਤੋਂ ਜਿਆਦੀ ਸ਼ਰਾਬ ਪੀ ਜਾਂਦਾ ਹੈ ਤੇ ਘਰ ਵਿੱਚ ਕਦੇ, ਵਾਹਿਗੁਰੂ ਦਾ ਨਾਂ ਨਹੀਂ ਲਿਆ ਜਾਂਦਾ, ਨਾਂ ਹੀ ਕਦੇ ਸਤਿ ਸੰਗਤ ਵਿੱਚ ਜਾਂਦੇ ਹਾਂ, ਤੁਸੀ ਕ੍ਰਿਪਾ ਕਰੋ ਤੇ ਸਾਡੇ ਪਰਿਵਾਰ ਤੇ ਮਿਹਰ ਕਰ ਦਿਓ । ਲਾਗੇ ਬੈਠਾ ਉਹ ਸਿੱਖ ਸੁੰਘੜ ਕੇ ਬੈਠਾ ਰਿਹਾ ਕਿ ਹੁਣ ਤਾਂ ਸੰਤ ਕੋਈ ਸਰਾਪ ਦੇ ਕੇ ਜਾਊ ਸੰਤਾਂ ਨੇ ਆਪਣਾ ਤੀਰ ਚੁੱਕਿਆ ਤੇ ਪੋਲਾ ਕਿਹਾ ਜਿਹਾ ਉਸ ਸਿੱਖ ਦੇ ਸਿਰ ਤੇ ਮਾਰ ਕੇ ਕਹਿਣ ਲੱਗੇ, ਕਿਓ ਭਾਈ ਕੀ ਨਾਂ ਆ ?"

'ਜੀ ਪਿਆਰਾ' ਸਿੱਖ ਨੇ ਕਿਹਾ।

"ਭਾਈ ਕੱਲੇ 'ਪਿਆਰੇ' ਨਾਲ ਨਹੀਂ ਸਰਨਾ "ਗੁਰੂ ਕਾ ਪਿਆਰਾ" ਬਣਨਾ ਪੈਣਾ ਹੈ। ਅੰਮ੍ਰਿਤ ਛਕ ਕੇ ਸਿੰਘ ਸਜਣਾਂ ਹੈ ਤੇ ਫਿਰ ਪਿਆਰਾ ਬਣਕੇ ਗੁਰੂ ਦਾ ਸਪੁੱਤਰ ਬਣਨਾ ਹੈ । ਅੱਗੇ ਵਾਸਤੇ ਸ਼ਰਾਬ ਦਾ ਚੇਤਾ ਵੀ ਨਹੀਂ ਕਰਨਾ ਤੇ ਬੱਜਰ ਕੁਰਿਹਤਾਂ ਤੋਂ ਸੁਚੇਤ ਰਹਿ ਕੇ ਸਿੱਖੀ ਧਾਰਨ ਕਰਨੀ ਹੈ ਤੁਸੀ ਦੋਵੇਂ ਹੀ ਅੰਮ੍ਰਿਤ ਛਕੋ ਤੇ ਆਪਣੇ ਬੱਚਿਆਂ ਨੂੰ ਵੀ ਛਕਾ ਕੇ ਰੋਜਾਨਾਂ ਗੁਰਦੁਆਰਾ ਸਾਹਿਬ ਮੱਥਾ ਟੇਕਣ ਜਾਣਾ ਹੈ। ਕਥਾ, ਕੀਰਤਨ ਸਰਵਣ ਕਰਕੇ ਪਾਪਾਂ ਨੂੰ ਧੋਣਾ ਹੈ ਤੇ ਜਦੋਂ ਵੀ ਤੁਹਾਡੇ ਲਾਗੇ ਕਿਧਰੇ ਸਤਿਸੰਗ ਹੋਵੇ, ਬੱਚਿਆਂ ਸਮੇਤ ਜਾ ਕੇ ਹਾਜਰੀ ਭਰਨੀ ਹੈ । ਵਾਹਿਗੁਰੂ ਆਪੇ ਤੁਹਾਡੇ ਤੇ ਮਿਹਰ ਕਰਨਗੇ ਹੁਣ ਜਦ ਤੁਸੀਂ ਤਿਆਰ ਬਰ ਤਿਆਰ ਹੋ ਜਾਓਗੇ ਤਾਂ ਤੁਹਾਡੇ ਘਰੋਂ ਦੁੱਧ ਜਰੂਰ ਛਕਾਂਗੇ ।" ਸੰਤ ਜੀ ਨੇ ਕਿਹਾ ।

ਦੋਵਾਂ ਪਾਸੋ ਛੇਤੀ ਹੀ ਅੰਮ੍ਰਿਤ ਛਕਣ ਦਾ ਪ੍ਰਣ ਕਰਵਾ ਕੇ ਸੰਤਾਂ ਨੇ ਆਪ ਖੜੇ ਹੋ ਕੇ ਅਰਦਾਸ ਕੀਤੀ ਤੇ ਜੈਕਾਰੇ ਗਜਾਏ । ਬਾਅਦ ਵਿੱਚ ਸੰਖੇਪ ਵਿੱਚ

ਦੱਸਣਾ ਹੀ ਮੁਨਾਸਿਬ ਹੋਵੇਗਾ ਕਿ ਅੱਜ ਉਹ ਪਿਆਰਾ ਸਿੰਘ ਬੰਬਈ ਸ਼ਹਿਰ ਵਿੱਚ ਹੋਣ ਵਾਲੇ ਅੰਮ੍ਰਿਤ ਸੰਚਾਰ ਵੇਲੇ ਪੰਜਾਂ ਪਿਆਰਿਆਂ ਵਿੱਚ ਹਾਜਰੀ ਭਰਦਾ ਹੈ। ਸਿੱਖੀ ਦੇ ਨਾਲ - ਨਾਲ ਉਸਦੇ ਘਰ ਬਰਕਤਾਂ ਦੀਆਂ ਗਈਆਂ ਤੇ ਕਾਰੋਬਾਰ ਵਿੱਚ ਗੁਰੂ ਦੀ ਮਿਹਰ ਸਦਕਾ ਅਤਿਅੰਤ ਵਾਧਾ ਹੋਇਆ।

ਇਹੋ ਜਿਹੀਆਂ ਅਨੇਕਾਂ ਘਟਨਾਵਾਂ ਦੱਸੀਆਂ ਜਾ ਸਕਦੀਆਂ ਹਨ ਕਿ ਸੰਤ ਕਰਤਾਰ ਸਿੰਘ ਜੀ ਕਿਵੇਂ ਗੁਰਸਿਖੀ ਦਾ ਪਾਠ ਪੜ੍ਹਾਂਉਦੇ ਸਨ। ਹਜਾਰਾਂ ਸ਼ਰਾਬੀਆਂ-ਕਬਾਬੀਆਂ ਤੇ ਅੱਯਾਸ਼ਾਂ ਨੂੰ ਗਰਮਤਿ ਦੇ ਪਾਂਧੀ ਬਣਾਇਆ। ਸਾਡੇ ਅੱਜਕੱਲ ਤਾਂ ਜੇ ਕੋਈ ਗੁਰਮਤ ਦਾ ਧਾਰਨੀ ਹੋ ਵੀ ਜਾਵੇ ਤੇ ਉਹ ਕੋਈ ਸਹੀ ਗੱਲ ਤੇ ਪਹਿਰਾ ਦੇਣਾ ਚਾਹੇ ਤਾਂ ਮੇਹਣੇ ਮਾਰੀ ਜਾਣਗੇ,"ਓਏ ਜਾਹ,ਤੂੰ,ਕੱਲ ਤੱਕ ਤਾਂ.....।"ਪਰ ਜੂਨ 1984 ਦੇ ਸ਼ਹੀਦਾਂ ਵਿਚ ਬਹੁਤੀ ਗਿਣਤੀ ਉਨਾਂ ਲੋਕਾਂ ਦੀ ਹੀ ਹੈ ਜਿੰਨਾਂ ਨੂੰ ਸੰਤ ਕਰਤਾਰ ਸਿੰਘ ਜੀ ਨੇ ਗੁਰਮਤ ਦੇ ਪਾਂਧੀ ਬਣਾਕੇ ਸੰਤ ਜਰਨੈਲ ਸਿੰਘ ਦੇ ਹਵਾਲੇ ਕੀਤਾ ਜਿਨਾਂ ਨੇ ਸੀਸ ਤਲੀ ਤੇ ਰੱਖਕੇ ਗੁਰਧਾਮਾਂ ਦੀ ਪਵਿੱਤਰਤਾ ਲਈ ਜਾਨਾਂ ਵਾਰੀਆਂ। ..... ਤੇ ਜਦ ਸੰਤ ਕਰਤਾਰ ਸਿੰਘ ਜੀ ਦੀਆਂ ਲੰਗਰ ਦੀਆਂ ਸੇਵਾ ਕਰਦਿਆਂ ਦੀਆਂ,ਟਕਸਾਲ ਦੇ ਵ੍ਰਿਦਿਆਰਥੀਆਂ ਨੂੰ ਇਸ਼ਨਾਨ ਕਰਵਾਂਉਦਿਆਂ ਦੀਆਂ ਤੇ ਕਹੀ ਜਾਂ ਟੋਕਰੀ ਫੜ੍ਹਕੇ ਹੱਥੀ ਗੁਰਧਾਮਾਂ ਦੀਆਂ ਇਮਾਰਤਾਂ ਕਰਦਿਆਂ ਦੀਆਂ ਫੋਟੋਆਂ ਦੇਖਦੇ ਹਾਂ,ਤਾਂ ਅੱਜ ਦੇ ਸੰਤਾਂ ਦੇ ਲਿਸ਼-ਲਿਸ਼ ਕਰਦੇ ਬਸਤਰ, ਕੀਮਤੀ ਗੱਡੀਆਂ ਤੇ ਹੋਰ ਢੋਲ-ਢਮੱਕੇ ਯਾਦ ਆ ਜਾਂਦੇ ਹਨ ਕਿ ਇਹ ਕਿਹੋ ਜਿਹੇ ਸੰਤ ਨੇ? ਇਕ ਗੱਲ ਹੋਰ ਟਕਸਾਲ ਦੇ ਪਹਿਲੇ ਸਾਰੇ ਮੁਖੀਆਂ ਦੇ ਨਾਂ ਅੱਗੇ,"ਗਿਆਨੀ"ਸ਼ਬਦ ਹੁੰਦਾ ਸੀ ਤੇ ਪਿਛੇ,"ਖਾਲਸਾ"। ਅੱਜ ਦੇ ਮੁਹਾਵਰੇ ਵਿਚ ਅਸ਼ੀਂ ਉਨਾਂ ਨੂੰ ਸਤਿਕਾਰ ਵਜੋਂ "ਸੰਤ" ਕਹਿੰਦੇ ਹਾਂ ਤਾਂ ਇਹ ਸਿਰਫ ਸਤਿਕਾਰ ਵਜੋਂ ਹੈ, ਅਸਲ ਵਿਚ ਤਾਂ ਉਹ ਗੁਰਮਤ ਦੇ ਮਹਾਨ ਪ੍ਰਚਾਰਕ ਹੋਏ ਹਨ। ਅੱਜਕੱਲ ਕਈ ਵੀਰਾਂ ਨੇ ਮੀਨ-ਮੇਖ ਕੱਢਣ ਦਾ ਧੰਦਾ ਫੜਿਆ ਹੋਇਆ ਹੈ,ਅਖੇ ਘੁੱਗੀ ਕੀ ਜਾਣੇ,ਸਤਿਗੁਰ ਕੀਆਂ ਬਾਤਾਂ..।

ਇਹ ਕੋਈ ਅੱਤਕਥਨੀ ਨਹੀ ਕਿ ਟਕਸਾਲ ਦੇ ਮੁਖੀਆਂ ਨੇ ਸੰਤ ਸ਼ਬਦ ਨੂੰ ਉਹ ਅਰਥ ਦੇ ਦਿਤੇ ਹਨ ਕਿ ਅੱਜਕੱਲ ਰੋਟੀਆਂ ਕਾਰਣ ਤਾਲ ਪੂਰਦੇ ਫਿਰਦੇ ਸੰਤਾਂ ਨੂੰ ਲਈ ਉਦੋਂ ਮੁਸ਼ਕਿਲ ਖੜ੍ਹੀ ਹੋ ਜਾਂਦੀ ਹੈ ਜਦ ਕੋਈ ਉਨ੍ਹਾਂ ਨੂੰ ਸੰਤ ਕਰਤਾਰ ਸਿੰਘ ਜਾਂ ਸੰਤ ਜਰਨੈਲ ਸਿੰਘ ਦੀ ਗੱਲ ਸੁਣਾਉਂਦਾ ਹੈ। ਇਹੋ ਜਿਹੀ ਸੰਗਤ ਵਿਚ ਰਹਿਕੇ ਹੀ ਭਾਈ ਅਮਰੀਕ ਸਿੰਘ ਨੇ ਆਪਣਾ ਜੀਵਨ ਸੰਵਾਰਿਆਂ ਤੇ ਕੌਮ ਦੇ ਲੇਖੇ ਲਾਇਆ। ਇਹ ਕਮਾਲ ਹੀ ਹੈ ਕਿ ਫੈਡਰੇਸ਼ਨ ਦੇ ਪ੍ਰਧਾਨ ਹੋਣ ਦੇ ਨਾਤੇ ਸਾਰਾ ਸਿੱਖ ਯੂਥ ਉਨਾਂ ਦੇ ਆਖੇ ਵਿਚ ਸੀ ਪਰ ਉਹ ਆਪਣੀ ਇਹ "ਕਮਾਈ" ਵੀ ਸੰਤ ਜਰਨੈਲ ਸਿੰਘ ਜੀ ਦੀ ਝੋਲੀ ਵਿਚ ਪਾਕੇ ਖੁਸ਼ ਸਨ। ਇਹ

ਖੂਬੀ ਬੜੇ ਘੱਟ ਆਗੂਆਂ ਵਿਚ ਹੁੰਦੀ ਹੈ। ਇਤਿਹਾਸ ਨੇ ਉਹ ਲੋਕ ਵੀ ਦੇਖੇ ਹਨ ਜੋ ਮਾੜੀ ਜਿਹੀ ਗੱਲ ਪਿਛੇ ਹੀ ਜਥੇਬੰਦੀਆਂ,ਸੰਘਰਸ਼ਾਂ ਤੇ ਲਹਿਰਾਂ ਨੂੰ ਪਾਟੋਧਾੜ ਕਰਕੇ ਔਹ ਮਾਰਦੇ ਹਨ ਪਰ ਭਾਈ ਅਮਰੀਕ ਸਿੰਘ ਦੀ ਇਸ ਖਾਸੀਅਤ ਤੇ ਵਾਰੇ ਵਾਰੇ ਜਾਣ ਨੂੰ ਜੀ ਕਰਦਾ ਹੈ। ਦੂਜੇ ਪਾਸੇ ਇਹੋ ਜਿਹੇ ਆਗੂ ਵੀ ਵੇਖੇ ਹਨ ਜੋ ਆਪਣੇ ਕਰੀਬੀ ਸਾਥੀਆਂ ਦੇ ਪਰ ਕੁਤਰਨ ਵਿਚ ਹੀ ਲੱਗੇ ਰਹਿੰਦੇ ਹਨ ਕਿ ਕਿਤੇ ਸਾਥੋਂ ਉਚਾ ਨਾ ਹੋ ਜਾਵੇ ਪਰ ਭਾਈ ਅਮਰੀਕ ਸਿੰਘ ਨੇ ਆਪਣੇ ਆਪ ਨੂੰ ਪਿੱਛੇ ਕਰਕੇ ਹੋਰਨਾਂ ਸਿੰਘਾਂ ਨੂੰ ਬਣਦਾ ਮਾਣ-ਸਤਿਕਾਰ ਦਿਵਾਇਆ। ਅੱਜ ਵੀ ਬਹੁਤ ਸਿੰਘ ਨੇ ਜੋ ਵਕਤ ਨੇ ਭਾਂਵੇ ਕਿਤੇ ਲਾਂਭੇ ਸੁਟ ਦਿੱਤੇ ਪਰ ਉਹ ਭਾਈ ਅਮਰੀਕ ਸਿੰਘ ਪ੍ਰਤੀ ਖਾਸ ਸਨੇਹ ਦਿਖਾਂਉਦੇ ਹੋਏ ਜ਼ਜ਼ਬਾਤੀ ਹੋ ਜਾਂਦੇ ਹਨ। ਇਕ ਵੀਰ ਗੱਲਾਂ ਕਰਦਾ ਕਰਦਾ ਅੱਖਾਂ ਭਰ ਆਇਆ ਤੇ ਕੁਝ ਮਿੰਟ ਉਸਤੋਂ ਕੋਈ ਗੱਲ ਹੀ ਨਾ ਹੋਈ।

ਉਨਾਂ ਦੀਆਂ ਇਨਾਂ ਖੂਬੀਆਂ ਨੂੰ ਵੇਖਕੇ ਹੀ ਮਨ ਕਹਿੰਦਾ ਹੈ ਕਿ ਜਿਥੇ ਅਸੀ ਸੰਤ ਜਰਨੈਲ ਸਿੰਘ ਜੀ ਦੀ ਲੋੜ ਮਹਿਸੂਸ ਕਰਦੇ ਹਾਂ ਉਥੇ ਸਾਨੂੰ, ਭਾਈ ਅਮਰੀਕ ਸਿੰਘ ਵਰਗੇ ਹੀਰਿਆਂ ਆਗੂਆਂ ਦੀ ਵੀ ਲੋੜ ਹੈ ਜਿੰਨਾਂ ਨੇ ਸੰਤਾਂ ਦੇ ਨਾਲ਼ ਖੜ੍ਹਕੇ ਨਵੀਆਂ ਪਿਰਤਾਂ ਪਾਈਆਂ। ਖੈਰ!ਇਸ ਗੱਲ ਤੋਂ ਅੱਗੇ ਤੁਰੀਏ।

## ਵਰਪਾਲ ਦਾ ਕਮਾਲ

ਇਸ ਸਫਰ ਦੌਰਾਨ ਹਰ ਥਾਂ ਨਵੇਂ ਨਵੇਂ ਤਜ਼ਰਬੇ ਹੋਏ। ਅੰਮ੍ਰਿਤਸਰ ਦੇ ਬਿਲਕੁਲ ਨਾਲ ਲੱਗਦੇ ਪਿੰਡ ਵਰਪਾਲ ਦੀ ਵਿੱਚ ਦਾਖਲ ਹੁੰਦਿਆ ਹੀ ਅਸੀਂ ਇੱਕ ਬਜ਼ੁਰਗ ਤੋਂ ਜੂਨ 1984 ਦੇ ਸ਼ਹੀਦਾਂ ਬਾਰੇ ਪੁੱਛਿਆ । ਉਸਨੇ ਪੀਲੇ ਰੰਗ ਦੇ ਇਕ ਬੋਰਡ ਵੱਲ ਇਸ਼ਾਰਾ ਕਰਦਿਆਂ ਆਖਿਆ, "ਆਹ ਸਾਰਿਆ ਦੇ ਨਾਉਂ ਲਿਖੇ ਹੋਏ ਨੇ"। ਇਸ ਨਗਰ ਦੇ ਜੂਨ 84 ਵਿੱਚ ਸ਼ਹੀਦ ਹੋਏ ਦਰਜਣ ਦੇ ਨੇੜੇ ,ਸਿੰਘਾਂ ਦੇ ਨਾਉਂ ਬੋਰਡ ਉਪਰ ਲਿਖੇ ਵੇਖਕੇ ਮਨ ਵਿੱਚ ਵਿਚਾਰ ਆਇਆ ਕਿ ਇਹੋ ਜਿਹੇ ਬੋਰਡ ਤਾਂ ਹਰ ਸ਼ਹੀਦ ਦੇ ਪਿੰਡ ਵਿੱਚ ਹੋਣੇ ਚਾਹੀਦੇ ਹਨ । ਵਰਪਾਲਾਂ ਦੇ ਇਨ੍ਹਾਂ ਸਿੰਘਾਂ ਨੇ ਜਥੇਦਾਰ ਸ਼ਿੰਦਾ ਸਿੰਘ ਦੀ ਅਗਵਾਈ ਹੇਠ ਸ਼ਹੀਦੀਆਂ ਪਾਈਆਂ । ਜਿਸਦੇ ਪਹਿਲਾਂ ਸੰਤਾਂ ਨਾਲ ਇਸ ਬਾਰੇ ਬਚਨ ਹੋਏ ਸਨ ਕਿ ਦਰਬਾਰ ਸਾਹਿਬ ਤੇ ਹਮਲੇ ਮੌਕੇ ਉਹ ਹਿੱਸਾ ਲੈਣਗੇ। ਜਥੇਦਾਰ ਸ਼ਿੰਦਾ ਸਿੰਘ ਦੇ ਨਾਲ਼ ਭਾਈ ਕੁਲਵੰਤ ਸਿੰਘ,ਭਾਈ ਅਮਰਜੀਤ ਸਿੰਘ,ਭਾਈ ਬਲ਼ਵਿੰਦਰ ਸਿੰਘ,ਭਾਈ ਦਿਲਬਾਗ ਸਿੰਘ, ਭਾਈ ਸਤਿਕਰਤਾਰ ਸਿੰਘ,ਭਾਈ ਗੁਰਦੀਪ ਸਿੰਘ,ਭਾਈ ਗੁਰਦੀਪ ਸਿੰਘ,ਭਾਈ ਅਮਰੀਕ ਸਿੰਘ ਤੇ ਭਾਈ ਰਵੇਲ ਸਿੰਘ ਨੇ

ਸ਼ਹਾਦਤਾਂ ਪਾਈਆਂ। ਵਰਪਾਲ਼ਾਂ ਦੇ ਨਾਂ ਜੁਝਾਰੂ ਸੰਘਰਸ਼ ਵਿਚ ਬੜਾ ਉੱਘਾ ਰਿਹਾ ਹੈ। ਇਸ ਨਗਰ ਵਿਚ ਜੂਨ 84 ਦੇ ਸ਼ਹੀਦਾਂ ਦੀ ਯਾਦ ਵਿਚ ਸਹੀਦੀ ਸਮਾਗਮ ਵੀ ਕਰਵਾਇਆ ਜਾਂਦਾ ਹੈ।

## ਭਾਈ ਅਜਾਇਬ ਸਿੰਘ ਮਹਾਂਕਾਲ

ਪੱਖੋਪੁਰ ਪਿੰਡ ,ਚੋਹਲਾ ਸਾਹਿਬ ਦੇ ਕੋਲ ਅਮ੍ਰਿਤਸਰ ਵਿਚ ਪੈਂਦਾ ਹੈ,ਬਿਆਸ ਦਰਿਆ ਦੇ ਕਿਨਾਰੇ। ਇਥੇ ਜਨਮੇ ਸੀ ਪੰਥ-ਦੋਖੀਆਂ ਤੇ ਕਾਲ ਬਣਕੇ ਕੂਕਣ ਵਾਲੇ ਭਾਈ ਅਜਾਇਬ ਸਿੰਘ ਮਹਾਂਕਾਲ। 3 ਭਰਾਵਾਂ ਤੇ 2 ਭੈਣਾਂ ਦੇ ਇਸ ਯੋਧੇ ਦੇ ਖੂਨ ਨੇ 1983 ਵਿਚ ਉਦੋਂ ਉਬਾਲਾ ਖਾਧਾ ਜਦੋਂ ਬਾਬੇ ਬਕਾਲੇ ਵਿਖੇ ਪੁਲਿਸ ਨੇ ਨਿਹੰਗ ਸਿੰਘਾਂ ਦੀ ਛਾਉਣੀ 'ਤੇ ਕਹਿਰ ਢਾਹਿਆ। ਉਹ ਜੁਝਾਰੂ ਕਾਫਲੇ ਵਿਚ ਸ਼ਾਮਲ ਹੋ ਗਏ ਤੇ ਬਾਬਾ ਬਕਾਲਾ ਕਾਂਡ ਕੁਝ ਸਿੰਘਾਂ ਨੂੰ ਨਾਲ ਲੈਕੇ ਫੱਤੂਢੀਗਾਂ ਪੁਲਿਸ ਚੌਂਕੀ 'ਤੇ ਹਮਲਾ ਬੋਲਕੇ ਹਥਿਆਰ ਲੁੱਟ ਲਿਆਂਦੇ। ਮਗਰੋਂ ਤਾਂ ਸਿੰਘ ਅਕਸਰ ਹੀ ਕਹਿੰਦੇ ਹੁੰਦੇ ਸੀ ਕਿ ਤਿੜ-ਫਿੜ ਕੀਤੀ ਫੱਤੂਢੀਗਾਂ ਬਣਾ ਦਿਆਂਗੇ। ਕਹਿੰਦੇ ਹਨ ਕਿ ਫੱਤੂਢੀਗਾ ਪਿੰਡ ਤਾਂ ਸਾਰਾ ਹੀ ਸੰਤਾਂ ਦੇ ਨਾਲ਼ ਸੀ।

ਫਿਰੋਜਪੁਰ ਜਿਲੇ ਵਿਚ ਇਕ ਕਸਬਾ ਹੈ ਗੁਰੂ ਹਰਿ ਸਹਾਏ ਜੋ ਪਿਰਥੀਚੰਦ ਦੇ ਵਾਰਿਸਾਂ ਨੇ ਵਸਾਇਆਂ ਸੀ। ਇੱਥੇ ਦੇ ਥਾਣੇਦਾਰ ਨੇ ਜੱਟਾਂਵਾਲੀ ਉਰਫ ਰਾਮ ਨਗਰ ਪਿੰਡ ,ਜੋ ਫਾਜਿਲਕਿਆਂ ਤੋਂ 4 ਕਿਲੋਮੀਟਰ ਦੂਰ ਆ,ਉਥੋਂ ਦੇ ਇਕ ਅਮ੍ਰਿਤਧਾਰੀ ਗੁਰਸਿੱਖ ਦੀ ਦਾਹੜੀ ਮੁੰਨਕੇ ਉਸਨੂੰ ਕਿਹਾ,"ਜਾਹ ਜਾਕੇ ਭਿੰਡਰਾਂਵਾਲੇ ਨੂੰ ਦਿਖਾ ਤੇ ਕਹਿ ਦਈ ਜੋ ਕਰਨਾ ਹੈ ਕਰ ਲਵੇ"। ਲਾਭ ਸਿੰਘ ਨਾਂ ਦੇ ਉਸ ਸਿੰਘ ਦਾ ਕਸੂਰ ਸਿਰਫ ਐਨਾ ਸੀ ਕਿ ਉਹਨੇ 4 ਅਪਰੈਲ 1983 ਨੂੰ ਰਾਹ ਰੋਕੋ ਅੰਦੋਲਨ ਵਿਚ ਡਟਕੇ ਪਹਿਰਾ ਦਿੱਤਾ ਸੀ। ਜਦੋਂ ਹੀ ਇਹ ਹਿਰਦੇ ਵੇਧਕ ਗੱਲ ਸਟੇਜ ਤੋਂ ਸੰਤਾਂ ਨੇ ਆਖੀ ਤਾਂ ਸੰਤਾਂ ਦੇ ਇਸ਼ਾਰੇ ਤੇ ਜਾਨਾਂ ਵਾਰਨ ਨੂੰ ਤਿਆਰ ਰਹਿਣ ਵਾਲੇ ਸੂਰਮਿਆਂ ਨੇ ਬੇਨਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਇਹ ਕੰਮ ਅਸੀਂ ਕਰਾਂਗੇ। ਪਰ ਸੇਵਾ ਮਿਲੀ ਭਾਈ ਅਜਾਇਬ ਸਿੰਘ ਮਹਾਂਕਾਲ,ਭਾਈ ਜਰਨੈਲ ਸਿੰਘ ਬੂਹ(ਕਪੂਰਥਲਾ) ਤੇ ਭਾਈ ਰਸਾਲ ਸਿੰਘ ਆਰਫਕੇ ਨੂੰ । ਆਖਿਰ ਜਦੋਂ ਆਲ ਇੰਡੀਆਂ ਰੇਡੀਓ ਨੇ 18 ਦਸੰਬਰ 1983 ਨੂੰ ਖਬਰ ਦਿਤੀ ਕਿ,"ਗੁਰੂ ਹਰਸਹਾਏ ਦੇ ਥਾਣੇਦਾਰ ਬਿੱਛੂ ਰਾਮ ਨੂੰ 3 ਅਣਪਛਾਤੇ ਬੰਦਿਆਂ ਨੇ ਗੋਲੀਆਂ ਨਾਲ ਉੜਾ ਦਿੱਤਾ।" ਤਾਂ ਪੰਥ ਨੇ ਜੈਕਾਰੇ ਛੱਡੇ। ਭਾਈ ਮਹਾਂਕਾਲ ਨੇ ਬਿਛੂ ਰਾਮ ਦੇ ਪਹਿਲੀ ਗੋਲੀ.303 ਦੀ ਉਸੇ ਬੰਦੂਕ ਨਾਲ਼ ਮਾਰੀ ਗਈ ਸੀ ਜੋ ਫੱਤੂਢੀਗੇ ਤੋਂ ਲੁਟੀ

ਸੀ। ਭਾਈ ਰਸਾਲ ਸਿੰਘ ਨੇ ਕਾਰਬਾਈਨ ਨਾਲ ਛਾਣਾ ਦਿਤਾ ਸੀ ਤੇ ਭਾਈ ਜਰਨੈਲ ਸਿੰਘ ਬੂਹ ਨੇ ਮੋਟਰ ਸਾਈਕਲ ਸਟਾਰਟ ਰੱਖਿਆ ਸੀ। ਪਤਾ ਲੱਗਾ ਕਿ ਭਾਈ ਰਸਾਲ ਸਿੰਘ ਪਹਿਲਾਂ ਸ਼ਰਾਬੀ-ਕਬਾਬੀ ਸੀ ਪਰ ਕੁਦਰਤੀਂ ਹੀ ਸੰਤ ਜਰਨੈਲ ਸਿੰਘ ਜੀ ਨਾਲ਼ ਮੇਲ਼ ਹੋ ਗਿਆ । ਬੱਸ ਫਿਰ ਮੁੜ ਪਿੱਛੇ ਨਹੀ ਦੇਖਿਆ। ਜੂਨ 1984 ਨੂੰ ਜਾਨ ਪੰਥ ਦੇ ਲੇਖੇ ਲਾ ਗਿਆ।

ਭਾਈ ਅਜਾਇਬ ਸਿੰਘ ਮਹਾਂਕਾਲ ਦੇ ਘਰ ਮੈਨੂੰ ਭਾਈ ਕਰਤਾਰ ਸਿੰਘ ਭੱਠਲ ਭਾਈਕੇ ਵਾਲਾ ਵੀਰ ਲੈ ਕੇ ਗਿਆ ਜਿਸਦੇ ਪਿਤਾ ਸ.ਮਹਿੰਦਰ ਸਿੰਘ ਭੱਠਲ ਤੇ ਭਰਾ ਭਾਈ ਸੁਖਦੇਵ ਸਿੰਘ ਭੱਠਲ ਵੀ ਦਰਬਾਰ ਸਾਹਿਬ ਦੀ ਅਜਮਤ ਲਈ ਜੂਝਕੇ ਸ਼ਹੀਦ ਹੋਏ ਸਨ ਤੇ ਉਹ ਖੁਦ ਵੀ ਉਦੋਂ ਦਰਬਾਰ ਸਾਹਿਬ ਦੇ ਅੰਦਰ ਹੀ ਸਨ। ਭਾਈ ਮਹਾਂਕਾਲ ਦੇ ਘਰ ਜਾਕੇ ਮੈਂ ਸੁੰਨ ਹੋ ਗਿਆਂ। ਉਫ ,ਐਨੀ ਗਰੀਬੀ,ਕੱਚਾ ਘਰ,ਥਾਂ-ਥਾਂ ਸਲਵਾੜ੍ਹ ਲਮਕ ਰਿਹਾ ਸੀ। ਜਦੋਂ ਅਸੀਂ ਗਏ ਤਾਂ ਸਾਡੀ ਗੱਡੀ ਦੇਖਕੇ ਸ਼ਹੀਦ ਦਾ ਭਰਾ ਆਸੇ-ਪਾਸੇ ਹੋ ਗਿਆਂ। ਜਦੋਂ ਬੀਬੀਆਂ ਨੂੰ ਯਕੀਨ ਹੋ ਗਿਆ ਕਿ ਇਹ ਤਾਂ ਬੰਦੇ ਠੀਕ ਨੇ ਤਾਂ ਉਹ ਆਇਆ। ਪਤਾ ਲੱਗਾ ਕਿ ਇਲਾਕੇ ਦੇ ਅਕਾਲੀ ਆਗੂਆਂ ਨੇ ਜਮੀਨ ਖੋਹਣ ਪਿੱਛੇ ਇਸ ਪਰਿਵਾਰ ਦਾ ਜੀਣਾ ਹਰਾਮ ਕੀਤਾ ਪਿਆਂ ਹੈ ਤੇ ਕਈ ਮੁਕੱਦਮੇ ਬਣਾ ਦਿੱਤੇ ਹਨ। ਇਸੇ ਕਰਕੇ ਪਰਿਵਾਰ ਘਬਰਾ ਗਿਆ ਕਿ ਆਹ ਕੋਈ ਨਵੀਂ ਬਿਪਤਾ ਨਾ ਹੋਵੇ।

ਭਾਈ ਅਜਾਇਬ ਸਿੰਘ ਬਾਰੇ ਗੱਲ ਚੱਲੀ ਤਾਂ ਸਾਰਾ ਮਾਹੌਲ ਹੀ ਭਾਵੁਕ ਹੋ ਗਿਆਂ। ਸ਼ਹੀਦ ਦੇ ਭਰਾ ਨੂੰ ਫਖਰ ਹੈ ਕਿ ਸਾਡਾ ਬੰਦਾ ਕੌਮ ਦੇ ਕੰਮ ਆਇਆ। ,"ਜਮੀਨ ਦਾ ਤਾਂ ਖੈਰ ਸਾਡਾ ਨਿੱਜੀ ਮਸਲਾ ਹੈ"। ਸ਼ਹੀਦ ਦੀ ਭਰਜਾਈ ਕਹਿ ਰਹੀ ਸੀ,"ਜੇ ਉਹ ਵਿਆਹਿਆ ਹੁੰਦਾ ਤਾਂ ਉਹਦਾ ਵੀ ਸਾਰੀ ਚੀਜ ਵਿਚ ਹਿੱਸਾ ਹੁੰਦਾ,ਸਾਰਾ ਕੁਝ ਸਾਂਝਾ ਹੀ ਹੈ।" ਮੈਨੂੰ ਇਕਦਮ ਉਸ ਪਰਿਵਾਰ ਦੀ ਯਾਦ ਆ ਗਈ ਜਿੱਥੇ ਫਿਰੋਜਪੁਰ ਵੱਲ ਦੇ ਇੱਕ ਸ਼ਹੀਦ ਦੇ ਮਾਪਿਆਂ ਨੇ ਬੜਾ ਰੱਜਵਾਂ ਪਿਆਰ ਕੀਤਾ ਤੇ ਪੁੱਤ ਦੀਆਂ ਢੇਰਾਂ ਗੱਲਾਂ ਕਰਕੇ ਮਨ ਹੌਲਾ ਕੀਤਾ ਪਰ ਸ਼ਹੀਦ ਦੇ ਵੱਡੇ ਭਰਾ ਨੇ ਹੋਰ ਹੀ ਕਹਾਣੀ ਛੇੜ ਤੀ,"ਅਸੀਂ ਤਾਂ ਜੀ ਬਾਦਲ ਦਲ ਨਾਲ ਆਂ,ਸਾਡੇ ਤਾਂ ਹੁਣ ਦਿਨ ਸੁਧਰੇ ਆ,ਬੜੇ ਗਲਤ ਰਾਹ ਪੈ ਗਿਆ ਸੀ ਸਾਡਾ ਬੰਦਾ,ਬੜਾ ਗਲਤ ਕੰਮ ਕੀਤਾ ਸੰਤਾਂ ਨਾਲ਼ ਰਲਕੇ। ਰੋਲਤਾ ਜੀ ਸਾਨੂੰ ਤਾਂ,ਆਹ ਤਾਂ ਹੁਣ ਬਾਦਲ ਦਲ ਨਾਲ ਰਲਕੇ ਸੁਖ ਦੇਖਿਆ। "ਉਸ ਪਰਿਵਾਰ ਦੀ ਬੜੀ ਸ਼ਾਨਦਾਰ ਕੋਠੀ ਸੀ,ਕਾਰ ਸੀ ਤੇ ਉਹਦੇ ਭਰਾ ਨੂੰ ਲੱਗਦਾ ਸੀ ਕਿ ਸਭ ਬਾਦਲ ਦੀਆਂ ਮੇਹਰਬਾਨੀਆਂ ਨੇ,ਦੂਜੇ ਪਾਸੇ ਭਾਈ ਅਜਾਇਬ ਸਿੰਘ ਦੇ ਪਰਿਵਾਰ ਨੂੰ ਅੱਜ ਵੀ ਉਸਤੇ ਮਾਣ ਹੈ ਤੇ ਉਸਦਾ ਹਿੱਸਾ ਯਾਦ ਹੈ। ਵਾਹ, ਕੁਦਰਤ!

## ਜਨਰਲ ਸੁਬੇਗ ਸਿੰਘ : ਅਸਲੀ ਜਨਰਲ

84 ਦੇ ਘੱਲੂਘਾਰੇ ਮੌਕੇ ਇਕ ਨਾਂ ਬੜਾ ਮਸ਼ਹੂਰ ਹੋਇਆ-ਜਨਰਲ ਸੁਬੇਗ ਸਿੰਘ। ਅੰਮ੍ਰਿਤਸਰ ਤੋਂ 10 ਕੁ ਕਿਲੋਮੀਟਰ ਦੂਰੀ ਤੇ ਖਿਆਲਾਂ ਪਿੰਡ ਦੇ ਵਾਸੀ ਜਨਰਲ ਸੁਬੇਗ ਸਿੰਘ ਨ ਭਾਰਤੀ ਫੌਜ ਵਿਚ ਨੌਕਰੀ ਕਰਦਿਆਂ ਬੜੀਆਂ ਮੱਲਾਂ ਮਾਰੀਆਂ। ਬੰਗਲਾ ਦੇਸ਼ ਨੂੰ ਪਾਕਿਸਤਾਨ ਤੋਂ ਆਜ਼ਾਦ ਕਰਵਾਉਣ ਮੌਕੇ ਉਨ੍ਹਾਂ ਮੁਕਤੀ ਵਾਹਿਨੀ ਬਣਾਈ ਤੇ ਉਨਾਂ ਦੇ ਜੰਗੀ ਕੌਸ਼ਲ ਕਰਕੇ ਹੀ 92 ਹਜਾਰ ਪਾਕਿਸਤਾਨੀ ਕੈਦੀ ਨੂੰ ਹਥਿਆਰ ਸੁੱਟਣੇ ਪਏ। ਪਰ ਜਦ ਜੰਗ ਜਿੱਤੀ ਗਈ ਤਾਂ ਹਕੂਮਤ ਨੇ ਹਿੰਦੂ ਅਫਸਰਾਂ ਨੂੰ ਮੂਹਰੇ ਲੈ ਆਂਦਾ ਤੇ ਉਸ ਜਨਰਲ ਕੌਲ ਨੂੰ ਸਾਰਾ ਮਾਣ ਦਿਤਾ ਗਿਆਂ ਜੋਕਿ ਜੰਗ ਮੌਕੇ ਕਿਸੇ ਸੁਰੱਖਿਅਤ ਥਾਂ ਡਿਊਟੀ ਕਰ ਰਿਹਾ ਸੀ।। ਧਾਰਮਿਕ ਜ਼ਜ਼ਬੇ ਵਾਲੇ,ਬਾਣੀ ਪੜ੍ਹਨ ਵਾਲੇ ਸ.ਸੁਬੇਗ ਸਿੰਘ ਦਾ ਸਿੱਖ ਹੋਣਾ ਭਾਰਤੀ ਹਕੂਮਤ ਨੂੰ ਬਹੁਤ ਚੁਭਿਆ। ਹਕੂਮਤ ਨੇ ਭਾਰਤ ਲਈ ਕੀਤੀਆਂ ਕੁਰਬਾਨੀਆਂ ਨੂੰ ਪਾਸੇ ਸੁਟਦਿਆਂ ਸ.ਸੁਬੇਗ ਸਿੰਘ ਨੂੰ ਜ਼ਲੀਲ ਕਰਨ ਦਾ ਫੈਸਲਾ ਕਰ ਲਿਆਂ ਤੇ ਝੂਠੇ ਇਲਜ਼ਾਮ ਲਾਕੇ ਉਨਾਂ ਦੀ ਰਿਟਾਇਮੈਂਟ ਤੋਂ ਸਿਰਫ ਇਕ ਦਿਨ ਪਹਿਲਾਂ ਨੌਕਰੀ ਤੋਂ ਬਰਖਾਸਤ ਕਰ ਦਿੱਤਾ। ਜਿੰਨੀ ਸੇਵਾ ਉਨ੍ਹਾ ਇੰਡੀਆ ਦੀ ਕੀਤੀ ਸੀ,ਜੇ ਕੋਈ ਗਲਤੀ ਵੀ ਹੁੰਦੀ ਤਾਂ ਉਸਨੂੰ ਅੱਖੋਂ-ਪਰੋਖੇ ਕਰਕੇ ਮਾਣ-ਸਤਿਕਾਰ ਦੇਣਾ ਚਾਹੀਦਾ ਸੀ ਪਰ ਹੋਇਆਂ ਉਲਟ। ਯਾਦ ਰਹੇ ਕਿ ਜਿਹੜੀ ਧਾਰਾ ਦੀ ਵਰਤੋਂ ਉਨਾਂ ਨੂੰ ਕੱਢਣ ਲਈ ਕੀਤੀ ਗਈ ਉਹ ਭਾਰਤੀ ਫੌਜੀ ਇਤਿਹਾਸ ਵਿਚ ਪਹਿਲੀ ਵਾਰ ਤੇ ਆਖਿਰੀ ਵਾਰ ਹੀ ਹੋਈ ਹੈ। ਸਿੱਖ ਸਰੂਪ ਤੇ ਸਿਖੀ ਨਾਲ ਨਫਰਤ ਕਰਨ ਵਾਲੀ ਹਕੂਮਤ ਨੇ ਸ.ਸੁਬੇਗ ਸਿੰਘ ਦੀ ਬੇਇਜਤੀ ਕਰਨ ਲਈ ਰਿਟਾਇਰ ਹੋਣ ਦੀ ਥਾਂ ਬਰਖਾਸਤਗੀ ਕੀਤੀ,ਜਿਸਤੋਂ ਹਰ ਕੋਈ ਸਮਝ ਗਿਆ ਕਿ ਹਕੂਮਤ ਦੀ ਮਨਸ਼ਾ ਕੀ ਹੈ। ਉਨਾਂ ਅੰਦਰ ਗੁਲਾਮੀ ਦਾ ਜ਼ਜ਼ਬਾ ਪ੍ਰਚੰਡ ਹੋ ਗਿਆਂ ਤੇ ਉਨਾਂ ਆਪਣਾ ਜੀਵਨ ਕੌਮੀ ਸੇਵਾ ਵਿਚ ਲਾਉਣ ਦਾ ਫੈਸਲਾ ਕਰ ਲਿਆ। ਉਹ ਮਹਿਤੇ ਜਾਕੇ ਸੰਤ ਜਰਨੈਲ ਸਿੰਘ ਜੀ ਖਾਲਸਾ ਨੂੰ ਮਿਲੇ ਤਾਂ ਸੰਤ ਕਹਿੰਦੇ,"ਹੁਣ ਬਣੂੰ ਗੱਲ,ਜਦ ਦੋ ਜਰਨੈਲ ਇਕੱਠੇ ਤੁਰੇ"।

ਫੌਜੀ ਕਾਰਵਾਈ ਤੋਂ ਪਹਿਲਾਂ ਹੀ ਉਹ ਕਹਿੰਦੇ ਹੁੰਦੇ ਸੀ ,"ਅਸੀਂ ਆਪਣੀ ਜਾਨ ਲੇਖੇ ਲਾ ਦਿਆਂਗੇ ,ਪਰ ਦਰਬਾਰ ਸਾਹਿਬ ਦੀ ਬੇਅਦਬੀ ਨਹੀ ਹੋਣ ਦਿਆਂਗੇ।" ਉਨ੍ਹਾਂ ਨੇ ਸਾਧਾਰਨ ਸਿੱਖ ਨੌਜਵਾਨਾਂ ਨੂੰ ਇਸ ਤਰਾਂ ਟਰੇਂਡ ਕੀਤਾ ਕਿ ਭਾਰਤੀ ਫੌਜਾਂ ਦੇ ਟਰੇਂਡ ਕੀਤੇ ਜਵਾਨਾਂ ਨੂੰ ਹਮਲੇ ਮੌਕੇ ਨਾਨੀ ਚੇਤੇ ਕਰਵਾਤੀ। ਉਨ੍ਹਾਂ ਦੀ ਮੋਰਚਾਬੰਦੀ ਦਾ ਹੀ ਕਮਾਲ ਸੀ ਕਿ ਜਿਹੜੇ ਫੌਜੀ ਜਰਨੈਲ ਅੱਧੇ ਘੰਟੇ ਵਿਚ ਮੈਦਾਨ ਜਿੱਤ ਲੈਣ ਦੀਆਂ ਫੜ੍ਹਾਂ ਮਾਰਦੇ ਸੀ,ਉਨਾਂ ਨੂੰ 3 ਦਿਨ ਪਰਕਰਮਾਂ ਵਿਚ ਪੈਰ ਨਹੀ ਸੀ ਧਰਨ ਦਿੱਤਾ। ਉਨਾਂ ਦੀ ਯੋਜਨਾਬੰਦੀ ਮੂਹਰੇ

ਕਹਿੰਦੇ ਕਹਾਂਉਦੇ ਫੌਜੀ ਨੀਤੀ ਘਾੜਿਆਂ ਦੀ ਭਿਆਂ ਹੋ ਗਈ ਸੀ। ਅੰਤ ਉਨਾਂ ਨੇ ਬੜੀ ਸ਼ਾਨ ਨਾਲ ਯੋਧਿਆਂ ਵਾਂਗ ਮੌਤ ਦਾ ਸਵਾਗਤ ਕੀਤਾ।

## ਬਾਬਾ ਥਾਹਰਾ ਸਿੰਘ ਜੀ

ਇਥੇ ਇਹ ਦੱਸਣਾ ਬੜਾ ਜ਼ਰੂਰੀ ਹੈ ਕਿ ਮਹਾਂਰਾਸ਼ਟਰ,ਔਰੰਗਾਬਾਦ ਦੇ ਵਾਸੀ ਰਹੇ ਬਾਬਾ ਥਾਹਰਾ ਸਿੰਘ ਜੀ ਦਾਂ ਅਸਲ ਨਾਂ ਧਿਆਨ ਸਿੰਘ ਸੀ ,ਪਰ ਜਦ ਉਹ ਟਕਸਾਲ ਵਿਚ ਆ ਗਏ ਤਾਂ ਖੰਡੇ-ਬਾਟੇ ਦੀ ਪਾਹੁਲ ਲੈਣ ਉਪਰੰਤ ਉਨਾਂ ਦਾ ਨਾਂ ਅਵਤਾਰ ਸਿੰਘ ਹੋ ਗਿਆ।1984 ਦੇ ਘੱਲੂਘਾਰੇ ਦੌਰਾਨ ਸ਼ਹਾਦਤ ਉਪਰੰਤ ਉਨਾਂ ਦੀ ਦੇਹ ਤਾਂ ਮਿਲ ਗਈ ਪਰ ਸ਼ਨਾਖਤ ਮੌਕੇ ਉਨਾਂ ਦੀ ਬਾਂਹ 'ਤੇ ਲਿਖਿਆ,"ਅਵਤਾਰ ਸਿੰਘ" ਕਈ ਸਵਾਲ ਖੜ੍ਹੇ ਕਰ ਰਿਹਾ ਸੀ ਕਿ ਫਿਰ ਬਾਬਾ ਥਾਹਰਾ ਸਿੰਘ ਕਿਥੇ ਹਨ? ਤਾਂ ਇਹ ਗੱਲ ਸਪੱਸ਼ਟ ਹੋਈ ਕਿ ਸ.ਧਿਆਨ ਸਿੰਘ ਤੋਂ ਸ.ਅਵਤਾਰ ਸਿੰਘ ਹੋ ਜਾਣ ਤੋਂ ਬਾਦ ਉਨਾਂ ਦਾ ਹੀ ਇਹ ਤੀਜਾ ਨਾਂ"ਥਾਹਰਾ ਸਿੰਘ" ਸੀ ਜੋਕਿ ਬੜਾ ਪ੍ਰਸਿੱਧ ਹੋਇਆ।ਅਸਲ ਵਿਚ ਸੰਤ ਬਾਬਾ ਕਰਤਾਰ ਸਿੰਘ ਜੀ ਭਿੰਡਰਾਂਵਾਲੇ ਉਨਾਂ ਤੋਂ ਇਕ ਪੁਰਾਤਨ ਮਹਾਂਪੁਰਸ਼,"ਭਾਈ ਥਾਹਰਾ ਸਿੰਘ" ਦੀ ਜੀਵਨੀ ਸੁਣਿਆ ਕਰਦੇ ਸੀ।ਸੰਤਾਂ ਨੇ ਅਕਸਰ ਹੀ ਉਨ੍ਹਾਂ ਨੂੰ ਆਵਾਜ ਮਾਰਨੀ,"ਆਹ ਭਾਈ ਥਾਹਰਾ ਸਿੰਘ,,ਕਰੋ ਸ਼ੁਰੂ ਫਿਰ ਕਥਾ"।ਇਹ ਗੱਲ ਸੰਤਾਂ ਨੇ ਐਨੇ ਵਾਰ ਆਖੀ ਕਿ ਸਿੰਘਾਂ ਨੇ ਭਾਈ ਅਵਤਾਰ ਸਿੰਘ ਦਾ ਨਾਂ ਹੀ,"ਥਾਹਰਾ ਸਿੰਘ"ਕਰ ਦਿੱਤਾ।

## ਇਹ ਪੱਖ ਭਾਰਤੀ ਮੀਡੀਆ ਨੇ ਨਹੀ ਦੱਸਣਾ

ਸਾਡੀ ਟੀਮ ਲਈ ਪੰਡਿਤ ਮੋਹਰ ਸਿੰਘ ਪਿੰਡ ਸੂਰੋ ਪੱਡਾ ਦੇ ਪਰਿਵਾਰਕ ਮੈਂਬਰਾਂ ਨੂੰ ਮਿਲਣਾ,ਇਕ ਸੁਖਦ ਅਹਿਸਾਸ ਸੀ ਜਿਸਦੀ ਧਰਮ ਪਤਨੀ(ਬੀਬੀ ਪਰੀਤਮ ਕੌਰ) ਤੇ ਦੋ ਧੀਆਂ(ਸਤਿਨਾਮ ਕੌਰ ਤੇ ਵਾਹਿਗੁਰੂ ਕੌਰ) ਇਸ ਕਹਿਰੀ ਸਾਕੇ ਵਿੱਚ ਸ਼ਹੀਦ ਹੋਈਆਂ ਹਨ। ਇਸ ਪਰਿਵਾਰ ਦੇ ਵਾਰਿਸ ਮੱਤੇਵਾਲ ਨੰਗਲ,ਨਜਦੀਕ ਬਾਬਾ ਬਕਾਲਾ ਰਹਿੰਦੇ ਹਨ।ਇਸ ਪੰਡਿਤ ਪਰਿਵਾਰ ਦੇ ਨਜ਼ਦੀਕੀ ਰਿਸ਼ਤੇਦਾਰ ਬਖਸ਼ੀਸ਼ ਸਿੰਘ ਕਲਯੁਗ ਨੇ ਵੀ ਸਿੱਖ ਸੰਘਰਸ਼ ਵਿੱਚ ਅਹਿਮ ਭੂਮਿਕਾ ਨਿਭਾਈ ਹੈ ।ਯਾਦ ਰਹੇ ਭਾਈ ਬਖਸੀਸ਼ ਸਿੰਘ ਨੇ ਸਿੱਖ ਸੰਘਰਸ਼ ਵਿਚ ਨਵੀਆਂ ਪਿਰਤਾਂ ਪਾਈਆਂ ਤੇ ਉਹ ਭਾਈ ਜੁਗਰਾਜ ਸਿੰਘ ਤੂਫਾਨ ਦੇ ਨਾਲ ਮਾੜੀ ਬੁੱਚੀਆਂ ਪਿੰਡ ਵਿਚ ਇਕ ਗਹਿਗੱਡਵੇਂ ਮੁਕਾਬਲੇ ਮਗਰੋਂ ਸ਼ਹੀਦ ਹੋਏ ਸਨ। ਇਸ ਪਰਿਵਾਰ ਦੀ ਸੇਵਾ ਉਨ੍ਹਾਂ ਲੋਕਾਂ ਦੇ ਮੂੰਹ ਬੰਦ ਕਰਨ ਲਈ ਕਾਫੀ ਹੈ ਜੋ ਸਿੱਖ ਸੰਘਰਸ਼ ਨੂੰ ਹਿੰਦੂ ਵਿਰੋਧੀ ਅੰਦੋਲਨ ਵਜੋਂ ਦੇਖਦੇ ਹਨ।

ਇੰਝ ਹੀ ਵੈਰੋਵਾਲ ਥਾਣੇ ਅਧੀਨ ਪੈਂਦੇ ਪਿੰਡ ਜਲਾਲਾਬਾਦ ਦੇ "ਭੋਲੀ ਪੰਡਤ" ਦਾ ਕਹਾਣੀ ਹੈ। ਇਸ ਨੌਜਵਾਨ ਨੇ ਟਕਸਾਲ ਦੇ ਸਿੰਘਾਂ ਕੋਲੋਂ ਖੰਡੇ-ਬਾਟੇ ਦੀ ਪਾਹੁਲ ਲੈਣ ਦੀ ਜਿਦ ਕੀਤੀ ਤਾਂ ਪਿੰਡ ਦੇ ਲੋਕਾਂ ਨੇ ਆਖਿਆ ਕਿ ਪੰਡਤਾਂ ਦਾ ਮੁੰਡਾ ਹੈ,ਇਸਤੋਂ ਰਹਿਤ ਨਹੀ ਰੱਖ ਹੋਣੀ। ਪਰ ਉਹ ਅੜ ਗਏ ਕਿ ਅਮ੍ਰਿਤ ਜਰੂਰ ਛਕਣਾ ਹੈ। ਇਕ ਦੋ ਸਿੰਘਾਂ ਨੇ ਆਖਿਆ, "ਜੇ ਭੰਗ ਕੀਤਾ ਨਾ ਫਿਰ ਮਿੱਟੀ ਦਾ ਤੇਲ ਪਾਕੇ ਫੂਕ ਦਿਆਂਗੇ"। ਇਹ ਤਾਂ ਸਿਰਫ ਕਹਿਣ ਦੀ ਗੱਲ ਹੀ ਸੀ। ਭੋਲੀ ਪੰਡਤ ਉਠਤੋਂ ਚਲਾ ਗਿਆ,ਲੋਕ ਹੱਸਣ ਲੱਗ ਪਏ ਕਿ ਡਰ ਗਿਆ ਹੈ,ਪਰ ਥੋੜੇ ਸਮੇਂ ਮਗਰੋਂ ਹੀ ਉਹ ਸਾਈਕਲ ਤੇ ਤੇਲ ਦੀ ਕੈਨੀ ਭਰ ਲਿਆਇਆ ਤੇ ਕਹਿਣ ਲੱਗਾ, "ਆਹ ਪਈ ਆ ਤੇਲ ਦੀ ਕੈਨੀ,ਜੇ ਮੈਂ ਮਰਿਆਦਾ ਭੰਗ ਕਰਾਂ ਤਾਂ ਜੇ ਤੁਸੀ ਮੈਨੂੰ ਨਾ ਵੀ ਸਾੜਿਆ,ਮੈਂ ਆਪੇ ਇਹ ਕੰਮ ਵੀ ਕਰ ਲਊਂ,ਹੁਣ ਛਕਾਓ ਅਮ੍ਰਿਤ। "ਇਹ ਸੁਣਕੇ ਸਾਰਿਆਂ ਦੇ ਅੱਖਾਂ ਵਿਚ ਹੰਝੂ ਆ ਗਏ। ਹੁਣ ਇਸ ਗੱਲ ਤੇ ਕੀ ਟਿੱਪਣੀ ਕਰੀਏ ਕਿ ਇਕ ਪਾਸੇ ਸਿੱਖ ਬੱਚੇ ਅਮ੍ਰਿਤ ਛਕਣ ਤੋਂ ਭੱਜ ਰਹੇ ਹਨ, ਦੂਜੇ ਪਾਸੇ ਪੰਡਤਾਂ ਦੇ ਮੁੰਡੇ ਬਾਣੀ ਤੇ ਬਾਣੇ ਦੇ ਧਾਰਨੀ ਹੋ ਕੇ ਸਿੱਖੀ ਦੀ ਚੜ੍ਹਦੀ ਕਲਾ ਲਈ ਜੂਝਣਾ ਚਾਹੁੰਦੇ ਸਨ। ਮਗਰੋਂ ਇਹ ਸਿੰਘ ਸਜਕੇ ਭਾਈ ਹਰਦੇਵ ਸਿੰਘ ਹੋ ਗਿਆ। ਸੰਤ ਜਰਨੈਲ ਸਿੰਘ ਤੇ ਹੋਰ ਸਿੰਘ ਇਸਨੂੰ ਬੜਾ ਪਿਆਰ ਕਰਦੇ ਸਨ। 1984 ਮੌਕੇ ਜ਼ਾਲਮ ਹਕੂਮਤ ਨਾਲ਼ ਟੱਕਰ ਲੈਂਦੇ ਭਾਈ ਹਰਦੇਵ ਸਿੰਘ ਵੀ ਸ਼ਹੀਦ ਹੋਏ।

ਇਕ ਹੋਰ ਸਿੰਘ ਹੈ ਭਾਈ ਅਜੀਤ ਸਿੰਘ । ਇਹ ਵੀਰ ਹਲਵਾਈ ਸੀ ਤੇ ਹਿੰਦੂ ਪਰਿਵਾਰ ਵਿਚੋਂ ਸਿੰਘ ਸਜਿਆਂ ਸੀ। ਇਕ ਵਾਰ ਹਿੰਦੂ ਸ਼ਿਵ ਸੈਨਾ ਨੇ ਪੰਜਾਬ ਬੰਦ ਦਾ ਐਲਾਨ ਕੀਤਾ। ਫਿਰੋਜਪੁਰ ਦੇ ਸ਼ਿਵ ਸੈਨੀਆਂ ਦੀ ਫਿਰਕੂ ਅੱਖ ਭਾਈ ਅਜੀਤ ਸਿੰਘ ਹਲਵਾਈ ਉਤੇ ਸੀ। ਉਨਾਂਨੇ ਇਹ ਗੱਲ ਦਰਬਾਰ ਸਾਹਿਬ ਆਕੇ ਸੰਤਾਂ ਕੋਲ ਕੀਤੀ ਤਾਂ ਸੰਤਾਂ ਨੇ ਭਾਈ ਗੁਰਜੀਤ ਸਿੰਘ ਝੋਕ ਹਰੀਹਰ ਦੀ ਕਮਾਂਡ ਹੇਠ ਸਿੰਘ ਭੇਜ ਦਿੱਤੇ। ਜਦੋਂ ਹਿੰਦੂ ਹਜੂਮ ਦੁਕਾਨ ਵੱਲ ਆਇਆ ਤਾਂ ਮੂਹਰਿਓਂ ਸਿੰਘ ਜੈਕਾਰਾ ਗਜਾਕੇ ਪੈ ਗਏ। ਫਿਰ ਤਾਂ ਭਾਲ਼ੇ ਨਾ ਥਿਆਉਣ। ਸਿੰਘ ਦੱਬੀ ਗਏ ਤੇ ਮੰਦਰ ਵਿਚ ਵਾੜਕੇ ਆਏ। ਸ਼ਹਿਰ ਵਿਚ ਕਰਫਿਊ ਲੱਗ ਗਿਆ। ਸਾਰੇ ਸਿੰਘਾਂ ਨੂੰ ਗੁਰਦੁਆਰਾ ਸਾਹਿਬ ਵਿਚ ਘੇਰ ਲਿਆ ਗਿਆ। ਪੁਲਿਸ ਨੇ ਧੱਕਾ ਕਰਨ ਵਾਲ਼ੀ ਕੋਈ ਕਸਰ ਨਾ ਛੱਡੀ। ਸੰਤਾਂ ਨੇ ਗਵਰਨਰ ਪਾਂਡੇ ਨੂੰ ਫੋਨ ਕੀਤਾ ਕਿ ਪੰਜਾਬ ਦੀਆਂ ਸੜਕਾਂ ਤੇ ਲਾਸ਼ਾ ਦੇ ਢੇਰ ਲੱਗ ਜਾਣਗੇ। 2 ਘੰਟੇ ਵਿਚ ਹੀ ਪੁਲਿਸ ਨੇ ਗੁਰਦੁਆਰੇ ਤੋਂ ਘੇਰਾ ਚੁੱਕ ਲਿਆ। ਇਸ ਮਗਰੋਂ ਸਾਰੇ ਸਿੰਘ ਸੰਤਾਂ ਕੋਲ ਹੀ ਆ ਗਏ। ਭਾਈ ਅਜੀਤ ਸਿੰਘ ਵੀ 1984 ਮੌਕੇ ਸ਼ਹੀਦ ਹੋ ਗਿਆ। ਇਸ ਵੀਰ ਦੀ ਤੇ ਭਾਈ ਰਸਾਲ ਸਿੰਘ ਆਰਫਕੇ ਦੀ

ਮੋਰਚੇ ਵਿਚ ਜੂਝਦੇ ਦੀ ਖਿੱਚੀ ਇਕ ਤਸਵੀਰ ਵੀ ਕਈ ਥਾਈ ਛਪਦੀ ਰਹਿੰਦੀ ਹੈ। ਸਿੱਖ ਸੰਘਰਸ਼ ਦੇ ਨਾਮਵਰ ਜੁਝਾਰੂ ਰਹੇ ਸ.ਬਲਵਿੰਦਰ ਸਿੰਘ ਖੋਜਕੀਪੁਰ ਨੇ ਇਕ ਅਜਿਹੇ ਹਿੰਦੂ ਬਾਰੇ ਵੀ ਦੱਸਿਆ ਜੋ ਸੰਤਾਂ ਨੂੰ ਰੋਜਾਨਾ ਆਕੇ ਹੁਕਮਨਾਮਾ ਕੰਠ ਕਰਕੇ ਸੁਣਾਇਆ ਕਰਦਾ ਸੀ। ਇਸਨੂੰ "ਭਗਤ ਜੀ" ਕਹਿੰਦੇ ਸਨ।

ਕਹਿੰਦੇ ਜੀ ਭਿੰਡਰਾਂਵਾਲਾ ਤਾਂ ਫਿਰਕੂ ਸੀ,ਹਿੰਦੂਆਂ ਦਾ ਵੈਰੀ ਸੀ ਤੇ ਉਹਨੇ ਹਿੰਦੂਆਂ ਨੂੰ ਵੱਢਣ ਦਾ ਐਲਾਨ ਕੀਤਾ ਸੀ ਇਹ ਗੱਲਾਂ ਤੋਂ ਕਿਹੋ ਜਿਹਾ ਭਿੰਡਰਾਂਵਾਲਾਂ ਦਿਖਦਾ ਹੈ ? ਅਸਲ ਵਿਚ ਸੰਤ ਜੀ ਤੇ ਉਨਾਂ ਦੇ ਸਾਥੀਆਂ ਦੀ ਜੰਗ ਤਾਂ ਬਰਾਹਮਣਵਾਦੀ ਨਿਜ਼ਾਮ ਨਾਲ ਤੇ ਬਰਾਹਮਣਵਾਦੀ ਸੋਚ ਨਾਲ ਸੀ ਜੋ ਕਿ ਮਨੁੱਖਤਾ ਨੂੰ ਜਾਤ-ਪਾਤ,ਵਰਣ-ਵੰਡ ਵਿਚ ਵੰਡੀਆਂ ਪਾਕੇ,ਧਰਮੀ ਲੋਕਾਂ ਤੇ ਜ਼ੁਲਮ ਕਰਨ ਦਾ ਹੀਆ ਕਰਦੇ ਸੀ।

## ਬਰਾਹਮਣਵਾਦ:ਬੇੜਾ ਗਰਕ

ਗਹਿਰੀ ਮੰਡੀ ਦੇ ਭਾਈ ਸ਼ਵਿੰਦਰ ਸਿੰਘ ਦੇ ਪਰਿਵਾਰਕ ਮੈਂਬਰਾਂ ਨੇ ਬੜੇ ਚਾਅ ਨਾਲ਼ ਦੱਸਿਆ ਕਿ ਅਖੌਤੀ ਜਾਤ-ਪਾਤ ਦਾ ਮੂੰਹ ਭੰਨਣ ਲਈ ਭਾਈ ਅਮਰੀਕ ਸਿੰਘ ਸਦਾ ਹੀ ਇਸ ਸ਼ਹੀਦ ਸਿੰਘ ਦਾ ਤਿਆਰ ਕੀਤਾ ਪ੍ਰਸ਼ਾਦਾ ਛਕਿਆ ਕਰਦੇ ਸਨ । ਕਈ ਸਿੰਘਾਂ ਨੇ ਦੱਸਿਆ ਕਿ ਜਦੋਂ ਭਾਈ ਅਮਰੀਕ ਸਿੰਘ ਜੇਲ੍ਹ ਵਿਚੋਂ ਦਰਬਾਰ ਸਾਹਿਬ ਆਏ ਸਨ ਤਾਂ ਉਨਾਂ ਨੇ ਵਿਸ਼ੇਸ਼ ਤੌਰ 'ਤੇ ਕਹਿਕੇ ਇਸ ਵੀਰ ਨੂੰ ਲਾਂਗਰੀ ਲਿਆ ਸੀ। ਫੌਜੀ ਹਮਲੇ ਮੌਕੇ ਭਾਈ ਅਮਰੀਕ ਸਿੰਘ ਨੇ ਕਿਹਾ ਕਿ ਓਹ ਵੀ ਚਲਾ ਜਾਵੇ ਤਾਂ ਬਾਈ ਸ਼ਵਿੰਦਰ ਸਿੰਘ ਕਹਿਣ ਲੱਗਾ,"ਹੁਣ ਤਾਂ ਨਾਲ਼ ਹੀ ਜਿਉਣਾ,ਮਰਨਾ ਹੈ।"ਜਦੋਂ ਅਸੀਂ ਭਾਈ ਗੁਰਦਾਸ ਹਾਲ ਵਿਚ ਸ਼ਹੀਦੀ ਸਮਾਗਮ ਕਰਵਾਇਆ ਤੇ ਇਹ ਗੱਲ ਸਟੇਜ ਤੋਂ ਦੱਸੀ ਤਾਂ ਭਾਈ ਅਮਰੀਕ ਸਿੰਘ ਦੀ ਸਿੰਘਣੀ ਬੀਬੀ ਹਰਮੀਤ ਕੌਰ ਜੀ ਵੀ ਭਾਵੁਕ ਹੋ ਗਏ।

## ਚਲੋ ਹਰਿਆਣੇ

ਹਰਿਆਣੇ ਦੇ ਕਸਬੇ ਅਸੰਧ ਵਿਚੋਂ ਸਾਨੂੰ ਸ਼੍ਰੋਮਣੀ ਕਮੇਟੀ ਦੇ ਸਾਬਕਾ ਮੈਂਬਰ ਸ.ਭਪਿੰਦਰ ਸਿੰਘ ਅਸੰਧ ਦਾ ਸਹਿਯੋਗ ਮਿਲ ਗਿਆ। ਜਿਸਨੇ ਹਰਿਆਣੇ ਦੇ ਸ਼ਹੀਦਾਂ ਦਾ ਵੇਰਵਾ ਲੱਭਣ ਵਿਚ ਸਾਥ ਦਿਤਾ। ਖਾਸ ਕਰਕੇ ਕਾਰ ਸੇਵਾ ਵਾਲੇ ਜਥੇ ਦੇ ਮੁਖੀ ਭਾਈ ਦਲਬੀਰ ਸਿੰਘ ਭਲਵਾਨ ਵਾਸੀ ਗੜ੍ਹੀ ਲਾਂਗਰੀ ਦੇ ਪਰਿਵਾਰ ਤੱਕ ਪੁੱਜਣਾ ਖਾਸ ਮੇਹਨਤ ਵਾਲਾ ਕੰਮ ਰਿਹਾ। ਮਗਰੋ ਭਲਵਾਨ ਦੇ ਭਰਾ ਸ.ਦਲਬੀਰ ਸਿੰਘ ਨਾਲ ਐਨੇ ਨਿੱਘੇ ਸਬੰਧ ਬਣੇ ਕਿ ਅੱਜ ਤੱਕ ਨਿਭ ਰਹੇ ਹਨ। ਭਾਈ ਗੁਰਭਜਨ ਸਿੰਘ ਅਸੰਧ ਵੀ 1984 ਮੌਕੇ ਸ਼ਹੀਦ ਹੋਏ ਹਨ ਜਿੰਨਾਂ

ਦਾ ਵੇਰਵਾ ਲਿਆਂਦਾ। ਭਾਈ ਅਜ਼ਾਇਬ ਸਿੰਘ ਉਰਫ ਸ.ਜੋਗਾ ਸਿੰਘ ਵਾਸੀ ਜਲਵਾਣਾ ਸਮੇਤ ਹੋਰ ਹਰਿਆਣੇ ਦੇ ਸਹੀਦਾਂ ਦੇ ਪਰਿਵਾਰਾਂ ਤੱਕ ਪਹੁੰਚ ਕੀਤੀ ਗਈ। ਇਸੇ ਸਫਰ ਦੌਰਾਨ ਹੀ ਇਤਿਹਾਸਕ ਗੁਰਦੁਆਰਾ ਪਿਹੋਵਾ ਵਿਖੇ ਮੈਨੇਜਰ ਹਰਭਜਨ ਸਿੰਘ ਨਾਲ਼ ਮੁਲਾਕਾਤ ਹੋਈ । ਇਹ ਵੀਰ ਨਾਮਵਰ ਜੁਝਾਰੂ ਭਾਈ ਜਰਨੈਲ ਸਿੰਘ ਸ਼ੁਤਰਾਣਾ ਦਾ ਭਰਾ ਹੈ ਜਿਸਦੇ ਇਕ ਹੋਰ ਭਰਾ ਅਵਤਾਰ ਸਿੰਘ ਸ਼ੁਤਰਾਣਾ ਨੂੰ ਬੜੇ ਬੇਦਰਦੀ ਨਾਲ਼ ਤਸੀਹੇ ਦੇ ਕੇ ਸਹੀਦ ਕੀਤਾ ਗਿਆ ਸੀ। ਸ਼ਹੀਦ ਅਵਤਾਰ ਸਿੰਘ ਦੀ ਫੋਟੋ ਅਕਸਰ ਹੀ ਛਪਦੀ ਰਹਿੰਦੀ ਹੈ ਜਿਸ ਵਿਚ ਉਨਾਂ ਦਾ ਸਾਰਾ ਸਰੀਰ ਸਾੜਿਆਂ,ਭੰਨਿਆ ਤੇ ਚੀਰਿਆ ਪਿਆ ਦਿਸਦਾ ਹੈ। ਪਰਿਵਾਰ ਨੇ ਬੜਾ ਸੰਤਾਪ ਹੰਢਾਇਆ ਹੈ,ਪਰ ਫੇਰ ਵੀ ਵਾਹਿਗੁਰੂ ਦਾ ਸ਼ੁਕਰ ਕਰਦੇ ਹਨ। ਜਦੋਂ ਮੈਂ ਹਰਿਆਣੇ ਦੇ ਇਕ ਹੋਰ ਸ਼ਹੀਦ ਭਾਈ ਕੁਲਦੀਪ ਸਿੰਘ ਦੇ ਘਰ ਜਾਕੇ ਵੇਰਵਾ ਲਿਆਉਣ ਲਈ, ਇੱਕ ਟੀਮ ਮੈਂਬਰ ਹਰਜੀਤ ਸਿੰਘ ਰਾਮਪੁਰਾ ਫੂਲ ਨੂੰ ਫੋਨ ਕੀਤਾ ਕਿ ਫਤਿਆਬਾਦ ਜ਼ਿਲੇ ਦੇ ਪਿੰਡ ਡੂਲਟ ਜਾਣਾ ਹੈ ਜੋ ਭੂਨਾ-ਜਾਖਲ ਰੋਡ 'ਤੇ ਹੈ ,ਉਥੇ ਜਾਕੇ "ਯੋਧਿਆਂ ਦੀ ਢਾਣੀ"ਤੇ ਜਾਣਾ ਹੈ, ਤਾਂ ਉਹ ਕਹਿੰਦਾ ਇਹੋ ਜਿਹੇ ਪਿੰਡ ਤਾਂ ਜਰੂਰ ਦੇਖਣਾ ਚਾਹੀਦਾ ਹੈ। ਸ਼ਹੀਦ ਕੁਲਦੀਪ ਸਿੰਘ ਦੇ ਪਿੰਡ,"ਯੋਧਿਆਂ ਦੀ ਢਾਣੀ" ਦਾ ਨਾਂ ਸੁਣਕੇ ਹੀ ਬਾਗੋ-ਬਾਗ ਹੋ ਗਿਆ। ਜਥੇਦਾਰ ਸਾਧੂ ਸਿੰਘ ਬੰਦਸੂਈ,ਜ਼ਿਲਾ ਕੈਥਲ ਤੋਂ ਸਨ ਜਿਨਾਂ 1984 ਮੌਕੇ ਧਰਮ ਹੇਤ ਸੀਸ ਵਾਰਿਆ।

## ਕੁਦਰਤ ਦੀ ਖੇਡ

ਸਾਨੂੰ ਕਈ ਅਜੀਬ ਅਹਿਸਾਸ ਵੀ ਮਹਿਸੂਸ ਕਰਨ ਨੂੰ ਮਿਲੇ ਜਿੰਨ੍ਹਾਂ ਦੀ ਵਿਆਖਿਆ ਅਸੰਭਵ ਹੈ । ਕਈ ਵੇਰ ਕਿਸੇ ਸ਼ਹੀਦ ਦੇ ਘਰ ਜਾਣ ਲਈ ਜਦੋਂ ਸਾਨੂੰ ਕੋਈ ਵੀ ਰਾਹ ਨਾ ਸੁੱਝਦਾ ਤਾਂ ਅਸੀਂ ਆਪਣੇ ਮਨ ਦੀ ਮੌਜ ਮਗਰ ਹੀ ਚੱਲ ਪੈਂਦੇ । ਤੇ ਉਹੀ ਰਾਹ ਸਾਨੂੰ ਸ਼ਹੀਦ ਦੇ ਘਰ ਲੈ ਜਾਂਦਾ । ਇੰਝ ਹੀ ਕਈ ਵੇਰਾਂ ਜਦੋਂ ਅਸੀਂ ਕਿਸੇ ਪਿੰਡ ਵੜਕੇ ਸ਼ਹੀਦ ਸਿੰਘ ਦਾ ਘਰ ਪੁੱਛਣਾ ਤਾਂ ਪਹਿਲੇ ਹੀ ਖੜ੍ਹੇ ਬੰਦੇ ਨੇ ਸਾਡੇ ਨਾਲ ਹੀ ਬੈਠ ਜਾਣਾ ਤੇ ਸਾਨੂੰ ਘਰ ਛੱਡਕੇ ਆਉਣਾ ਜਿਵੇਂ ਸੱਚੇ ਪਾਤਸ਼ਾਹ ਨੇ ਉਸਨੂੰ ਸਾਡੀ ਉਡੀਕ ਵਿੱਚ ਹੀ ਖੜ੍ਹਾ ਕੀਤਾ ਹੋਵੇ । ਇੰਝ ਕਈ ਵੇਰ ਹੋਇਆ ਤੇ ਸਾਡਾ ਕੰਮ ਸੌਖਾ ਹੁੰਦਾ ਗਿਆ । 2005 ਵਿਚ ਮੈਂ ਭਾਈ ਦਲਬੀਰ ਸਿੰਘ ਅਭਿਆਸੀ ਦੇ ਪਿੰਡ ਮੁਕਤਸਰ ਦੇ ਕੋਲ ਧਿਗਾਣਾ ਪੁੱਜਾ। ਗਰਮੀ ਜ਼ੋਰਾਂ 'ਤੇ ਸੀ। ਵੱਡਾ ਪਿੰਡ ਸੀ,ਕੁਝ ਪਤਾ ਨਾ ਲੱਗੇ ਕਿ ਕਿੱਧਰ ਜਾਣਾ ਹੈ। ਜਦ ਨੂੰ ਇੱਕ ਬਜ਼ੁਰਗ ਗੁਰਸਿੱਖ,ਸਫੈਦ ਕੁਰਤੇ-ਪਜਾਮਾ,ਉਪਰ ਦੀ ਸਿਰੀ ਸਾਹਿਬ ਵਾਲਾ ਨਜ਼ਰ ਪਿਆ। ਪਤਾ ਨਹੀ ਉਹ ਕਿਹੜੀ ਰਿਸ਼ਤੇਦਾਰੀ ਵਿਚੋਂ

ਆਇਆ ਸੀ। ਅਸੀਂ ਪੁੱਛਿਆ," ਬਾਪੂ ਜੀ! ਅਭਿਆਸੀ ਕੇ ਘਰ ਜਾਣਾ, ਜਿਹੜਾ ਦਰਬਾਰ ਸਾਹਿਬ ਸ਼ਹੀਦ ਹੋਇਆ ਸੀ।" ਉਹ ਬਾਗੋ-ਬਾਗ ਹੋ ਗਿਆ। ਖੁਸ਼ ਹੋਕੇ ਕਹਿੰਦਾ,"ਭੋਲੂ ਕੇ ਜਾਣਾ, ਐਂ ਕਰੋ... ਨਹੀਂ, ਥੋਨੂੰ ਪਤਾ ਨੀਂ ਲੱਗਣਾਂ.. ਚਲੋ ਮੈਂ ਨਾਲ ਈ ਚੱਲਦਾਂ"। ਉਹਨੇ ਆਪਣਾ ਸਾਈਕਲ ਕਿਸੇ ਦੇ ਘਰ ਲਾਇਆ ਤੇ ਸਾਡੇ ਨਾਲ ਹੀ ਗੱਡੀ ਵਿਚ ਹੀ ਬਹਿ ਗਿਆ।

ਘੁੰਮ-ਘੁੰਮਾਕੇ ਅਸੀਂ ਭਾਈ ਦਲਬੀਰ ਸਿੰਘ ਦੇ ਘਰ ਪਹੁੰਚੇ। ਮਿੰਟਾਂ ਵਿਚ ਹੀ ਆਲੇ-ਦੁਆਲੇ ਦੇ ਘਰਾਂ ਵਿਚੋਂ ਪੰਜ-ਦਸ ਵੱਡੀ ਉਮਰ ਦੀਆਂ ਬੀਬੀਆਂ ਤੇ ਬਜ਼ੁਰਗ ਵੀ ਆ ਗਏ ਤੇ ਫਿਰ ਉਸ ਸਿੰਘ ਦੀਆਂ ਗੱਲਾਂ ਚੱਲ ਪਈਆਂ। ਲਾਲਾ ਜਗਤ ਨਰਾਇਣ ਕਤਲ ਕੇਸ ਵਿੱਚ ਚਰਚਿਤ ਰਹੇ ਭਾਈ ਦਲਬੀਰ ਸਿੰਘ ਅਭਿਆਸੀ ਦੇ ਘਰਦੇ ਬੜੇ ਵਿਸਥਾਰ ਨਾਲ ਉਸਦੇ ਬਾਣੀ ਤੇ ਬਾਣੇ ਨਾਲ ਜੁੜਨ ਦੀ ਕਹਾਣੀ ਦੱਸਦੇ ਰਹੇ ।

ਭਾਈ ਦਲਬੀਰ ਸਿੰਘ ਦਾ ਪਹਿਲਾਂ ਜੀਵਨ ਕੋਈ ਵਧੀਆ ਨਹੀਂ ਸੀ ਅਤੇ ਉਨ੍ਹਾਂ ਵਿਚ ਆਮ ਮੁੰਡਿਆਂ-ਖੁੰਡਿਆਂ ਵਾਲੀਆਂ ਆਦਤਾਂ ਸਨ । ਇਕ ਵਾਰ ਉਸ ਮਗਰ ਮੁਕਤਸਰ ਵਿਚ ਪੁਲਿਸ ਲੱਗ ਗਈ । ਭਾਈ ਦਲਬੀਰ ਸਿੰਘ ਅਫ਼ੀਮ ਅਤੇ ਪਿਸਤੌਲ ਸੀ, ਪੁਲਿਸ ਤੋਂ ਬਚਣ ਲਈ ਉਹ ਮੁਕਤਸਰ ਗੁਰਦੁਆਰਾ ਸਾਹਿਬ ਵੀ ਪਰਕਰਮਾਂ ਵਿਚ ਜਾ ਵੜੇ । ਪਰਕਰਮਾਂ ਵਿਚ ਸੰਤ ਕਰਤਾਰ ਸਿੰਘ ਖ਼ਾਲਸਾ ਕਥਾ ਕਰ ਰਹੇ ਸਨ । ਉਨ੍ਹਾਂ ਭਾਈ ਦਲਬੀਰ ਸਿੰਘ ਨੂੰ ਤਾੜ ਲਿਆ । ਉਨ੍ਹਾਂ ਭਾਈ ਬਿਧੀ ਚੰਦ ਦੀ ਚੋਰੀਆਂ ਕਰਨ ਅਤੇ ਬਾਅਦ ਵਿਚ ਗੁਰਸਿੱਖ ਬਣਨ ਦੀ ਸਾਖੀ ਛੇੜ ਦਿੱਤੀ । ਫੇਰ ਉਨ੍ਹਾਂ ਲੱਖੂ ਧਾੜਵੀ ਦੀ ਸਾਖੀ ਸੁਣਾਈ । ਭਾਈ ਦਲਬੀਰ ਸਿੰਘ ਨੂੰ ਲੱਗਿਆ ਕਿ ਸੰਤਾਂ ਨੇ ਮੈਨੂੰ ਪਛਾਣ ਲਿਆ ਹੈ । ਦੀਵਾਨ ਮਗਰੋਂ ਉਹ ਸੰਤਾਂ ਕੋਲ ਪੇਸ਼ ਹੋਇਆ ਅਤੇ ਜਥੇ ਨਾਲ ਰਹਿਣ ਦੀ ਗੱਲ ਕੀਤੀ । ਸਾਰਾ ਇਲਾਕਾ ਭਾਈ ਦਲਬੀਰ ਸਿੰਘ ਦੇ ਮਾੜੇ ਕੰਮਾਂ ਕਰਕੇ ਉਨ੍ਹਾਂ ਨੂੰ ਪਛਾਣਦਾ ਸੀ। ਸੰਤਾਂ ਨੇ ਉਸ ਨੂੰ ਗੰਗਾਨਗਰ ਆ ਕੇ ਮਿਲਣ ਲਈ ਆਖਿਆ । ਭਾਈ ਦਲਬੀਰ ਸਿੰਘ ਛੇਤੀ ਹੀ ਗੰਗਾਨਗਰ ਜਾ ਕੇ ਜਥੇ ਵਿਚ ਸ਼ਾਮਲ ਹੋ ਗਏ ਅਤੇ ਸਾਰੇ ਮਾੜੇ ਧੰਦੇ ਤਿਆਗ ਦਿੱਤੇ ।

ਭਾਈ ਦਲਬੀਰ ਸਿੰਘ ਸਮਗਲਿੰਗ ਕਰਨ ਮੌਕੇ ਬਹੁਤ ਸਾਰੇ ਜਾਨਵਰਾਂ ਦੀਆਂ ਬੋਲੀਆਂ ਬੋਲਣੀਆਂ ਸਿਖ ਗਏ ਸਨ । ਉਹ ਜਥੇ ਵਿਚ ਰਹਿੰਦਿਆਂ ਅਕਸਰ ਹੀ ਜਾਨਵਰਾਂ ਦੀਆਂ ਆਵਾਜ਼ਾਂ ਕੱਢਦੇ ਰਹਿੰਦੇ ਸੀ । ਸੰਤ ਕਰਤਾਰ ਸਿੰਘ ਜੀ ਨੇ ਇਹ ਗੱਲ ਨੋਟ ਕਰ ਲਈ । ਇਕ ਵਾਰ ਜਥਾ ਭਿਲਾਈ ਪਹੁੰਚਿਆ ਹੋਇਆ ਸੀ । ਸੰਤ ਭਾਈ ਦਲਬੀਰ ਸਿੰਘ ਜੀ ਨੂੰ ਆਖਣ ਲੱਗੇ ਕਿ ਉਹ ਸਾਰੇ ਜਾਨਵਰਾਂ ਦੀਆਂ ਅਵਾਜ਼ਾਂ ਕੱਢ ਕੇ ਸੁਣਾਵੇ ਅਤੇ ਮੁਖਤਿਆਰ ਸਿੰਘ ਮੁਖੀ

ਆਖਿਆ ਕਿ ਉਹ ਨਾਲ ਨਾਲ ਤਬਲਾ ਵਜਾਵੇ । ਭਾਈ ਦਲਬੀਰ ਸਿੰਘ ਸਾਰੇ ਜਥੇ ਦੇ ਸਾਹਮਣੇ ਕੁੱਤੇ, ਗਿੱਦੜ ਆਦਿ ਜਾਨਵਰਾਂ ਦੀਆਂ ਅਵਾਜ਼ਾਂ ਕੱਢਦੇ ਰਹੇ ਅਤੇ ਸੰਤਾਂ ਸਮੇਤ ਸਾਰੇ ਸਿੰਘ ਸੁਣਦੇ ਰਹੇ । ਬਾਅਦ ਵਿਚ ਸੰਤ ਆਖਣ ਲੱਗੇ, "ਭਾਈ ਦਲਬੀਰ ਸਿੰਘ ਤੂੰ ਕੁੱਤੇ, ਗਿੱਦੜ ਤੇ ਹੋਰ ਜਾਨਵਰਾਂ ਦੀਆਂ ਅਵਾਜ਼ਾਂ ਕੱਢਦਾ ਹੈ, ਮੈਂ ਤਾਂ ਤੈਨੂੰ ਸਿੰਘ ਬਣਾਇਆ ਸੀ । ਅੰਮ੍ਰਿਤਧਾਰੀ ਹੋ ਕੇ ਸ਼ੇਰ ਬਣਕੇ ਫੇਰ ਹੋਰ ਜਾਨਵਰਾਂ ਦੀਆਂ ਬੋਲੀਆਂ ਬੋਲਣ ਵਾਲਾ ਆਦਮੀ ਮੈਨੂੰ ਪਸੰਦ ਨਹੀਂ । ਹੁਣ ਤੈਂ 6 ਮਹੀਨੇ ਮੈਥੋਂ ਬਿਨਾਂ ਕਿਸੇ ਹੋਰ ਨਾਲ ਬੋਲਣਾ ਨਹੀਂ ਅਤੇ ਹਰ ਰੋਜ਼ 101 ਜਪੁਜੀ ਸਾਹਿਬ ਦੇ ਪਾਠਾਂ ਦਾ ਅਭਿਆਸ ਕਰਿਆ ਕਰਨਾ ਹੈ ।" ਭਾਈ ਦਲਬੀਰ ਸਿੰਘ ਦ੍ਰਿੜ੍ਹਤਾ ਨਾਲ ਸੰਤਾਂ ਦੇ ਇਨ੍ਹਾਂ ਬਚਨਾਂ 'ਤੇ ਪਹਿਰਾ ਦੇਂਦਿਆਂ ਇਸ ਤਰੀਕੇ ਨਾਲ ਅਭਿਆਸ ਕੀਤਾ ਕਿ ਸਾਰੇ ਜਥੇ ਵਿਚ ਉਨ੍ਹਾਂ ਨੂੰ "ਅਭਿਆਸੀ" ਆਖਿਆ ਜਾਣ ਲੱਗ ਪਿਆ । ਜਦੋਂ ਬਾਅਦ ਵਿਚ ਗੁਰਬਚਨੇ ਨਰਕਧਾਰੀ ਨੂੰ ਸੋਧਣ ਲਈ ਜਥਾ ਭੇਜਿਆ ਤਾਂ ਸੰਤ ਜਰਨੈਲ ਸਿੰਘ ਜੀ ਭਾਈ ਦਲਬੀਰ ਸਿੰਘ ਦੀ ਅਗਵਾਈ ਹੇਠ ਹੀ ਸਿੰਘਾਂ ਨੂੰ ਭੇਜਿਆ ਸੀ ।ਭਾਈ ਦਲਬੀਰ ਸਿੰਘ ਅਭਿਆਸੀ ਨੇ ਹੀ ਸੰਤਾਂ ਦੇ ਭਤੀਜੇ ਭਾਈ ਸਵਰਨ ਸਿੰਘ ਤੇ ਭਾਈ ਨਛੱਤਰ ਸਿੰਘ ਰੋਡੇ ਦੇ ਨਾਲ਼ ਹੋਕੇ ਲਾਲਾ ਜਗਤ ਨਾਰਾਇਣ ਸੋਧਿਆ ਸੀ।

ਇਥੋਂ ਅਸੀਂ ਭਾਈ ਕਾਬਲ ਸਿੰਘ ਉਰਫ ਨਿਰੰਤਰ ਸਿੰਘ ਦੇ ਮਲੋਟ ਕੋਲ ਦੇ ਪਿੰਡ ਮੱਲਕਟੋਰੇ ਗਏ ਜਿਨਾਂ ਨੇ ਭਾਈ ਰਣਜੀਤ ਸਿੰਘ ਦੇ ਨਾਲ਼ ਹੋਕੇ ਗੁਰਬਚਨੇ ਨਰਕਧਾਰੀ ਨੂੰ ਗੱਡੀ ਚਾੜ੍ਹਿਆ ਸੀ। ਇਥੇ ਵੀ ਸਾਨੂੰ ਕੋਈ ਬੰਦਾ ਨਾ ਦਿਖੇ। ਗਰਮੀ ਸੀ।ਗੇੜਾ ਦੇਕੇ ਅਸੀਂ ਫੇਰ ਉਥੇ ਹੀ ਆ ਗੇ। ਫਿਰ ਇਕ ਇਮਾਰਤ ਵਿਚੋਂ ਦਰੱਖਤਾਂ ਹੇਠੋਂ ਇਕ ਨੌਜਵਾਨ ਨਿਕਲਿਆ।ਅਸੀਂ ਉਹਨੂੰ ਦੇਖਕੇ ਗੱਡੀ ਰੋਕੀ ਹੀ ਸੀ ਕਿ ਉਹ ਪਹਿਲਾਂ ਹੀ ਪੁਛਣ ਲੱਗਾ,"ਬਾਈ ਜੀ ਕੀਹਦੇ ਘਰ ਜਾਣਾ?" ਅਸੀਂ ਕਿਹਾ, ਸ਼ਹੀਦ ਕਾਬਲ ਸਿੰਘ ਜਿਹੜਾ..., ਉਹ ਕਹਿੰਦਾ," ਜਿਹੜਾ ਦਰਬਾਰ ਸਾਹਿਬ ਸ਼ਹੀਦ ਹੋਇਆ ਸੀ?" ਅਸੀਂ ਕਿਹਾ, "ਹਾਂ,ਉਹੀ" ਕਹਿੰਦਾ,"ਚਲੋ ਚੱਲਦੇ ਹਾਂ"। ਬਜ਼ੁਰਗ ਮਾਪਿਆਂ ਨੂੰ ਚਾਅ ਚੜ੍ਹ ਗਿਆ ਕਿ ਕੋਈ ਉਨਾਂ ਦੇ ਪੁੱਤ ਦੀ ਗੱਲ ਕਰਨ ਆਇਆ ਹੈ।ਕਹਿੰਦੇ,"ਇੱਥੇ ਸੰਤ ਕਰਤਾਰ ਸਿੰਘ ਆਂਉਦੇ ਹੁੰਦੇ ਸੀ ਭਿੰਡਰਾਂਵਾਲੇ।ਕਾਬਲ ਸਿੰਘ ਅਜੇ ਨਿਆਣਾ ਈ ਸੀ।ਜਿੱਦ ਕਰਨ ਲੱਗਿਆ ਕਿ ਮੈਂ ਤਾਂ ਜਥੇ ਦੇ ਨਾਲ ਈ ਜਾਣਾ।ਪਹਿਲਾਂ ਤਾਂ ਅਸੀਂ ਮਨਾਇਆ ਪਰ ਫਿਰ ਸੰਤਾਂ ਨਾਲ ਗੱਲ ਕੀਤੀ ਤਾਂ ਸੰਤ ਕਹਿੰਦੇ,"ਚੱਲ ਬਈ ਸਿੰਘਾਂ,ਹੋ ਤਿਆਰ।" ਚਲੇ ਤਾਂ ਗਿਆ ਪਰ ਮਲੋਟ ਜਾਕੇ ਮਨ ਬਦਲ ਗਿਆ ਤੇ ਅਗਲੇ ਦਿਨ ਮੁੜ ਆਇਆ।ਫਿਰ ਦੋ ਕੁ ਦਿਨਾਂ ਬਾਅਦ ਕਹਿਣ ਲੱਗਾ ਕਿ ਮੈਨੂੰ ਤਾਂ ਸੰਤਾਂ ਕੋਲ ਛੱਡਕੇ ਆਓ। ਅਸੀਂ ਕਿਹਾ ਕਿ

ਤੈਂ ਫਿਰ ਭੱਜ ਆਉਣਾ,ਅਸੀਂ ਨ੍ਹੀ ਛੱਡਣ ਜਾਣਾ। ਕਹਿੰਦਾ ਮੈਂ ਆਪੇ ਚਲਾ ਜਾਣਾ ਫਿਰ। ਅੱਕਕੇ ਮੈਂ ਖੁਦ ਛੱਡਕੇ ਆਇਆ,ਮਹਿਤੇ। ਫਿਰ ਨਹੀ ਪਿਛੇ ਮੁੜਿਆ। ਸੰਤ ਜਰਨੈਲ ਸਿੰਘ ਨਾਲ ਤਾਂ ਉਹਦਾ ਬਾਹਲਾ ਈ ਪਿਆਰ ਸੀ। ਜਦੋਂ ਦਿਲੀ ਵਿਚ ਗੁਰਬਚਨਾ ਮਾਰਿਆ ਤਾਂ ਸਾਨੂੰ ਬੜੀ ਤੰਗੀ ਹੋਈ, ਪਰ ਗੁਰੂ ਆਸਰੇ ਦਿਨ ਲੰਘ ਗਏ।"

ਭਾਈ ਕਾਬਲ ਸਿੰਘ ਮੱਲਕਟੋਰੇ ਦੇ ਪਰਿਵਾਰ ਨੂੰ ਮਿਲਕੇ ਮਨ ਭਰ ਗਿਆ ਕਿ ਇਨ੍ਹਾਂ ਸਿੱਧੇ ਸਾਦੇ ਜਿਹੇ ਲੋਕਾਂ ਨੇ ਸਿੱਖੀ ਦੀ ਕਿੰਨੀ ਮਹਾਨ ਸੇਵਾ ਕੀਤੀ ਹੈ ਤੇ ਅੱਜ ਵੀ ਬੜੇ ਨਿਰਮਾਣ ਹੋਕੇ ਸਮਾਂ ਬਤੀਤ ਕਰ ਰਹੇ ਹਨ ।

9 ਜੂਨ 2006 ਨੂੰ ਅਸੀਂ "ਸ਼ਹੀਦੀ ਡਾਇਰੈਕਟਰੀ" ਦਾ ਪਹਿਲਾ ਐਡੀਸ਼ਨ ਜ਼ਾਰੀ ਕਰਨਾ ਸੀ। ਇਸ ਸਮਾਗਮ ਦੇ ਵਿਚ ਅਸੀਂ ਸਾਰੇ ਸ਼ਹੀਦਾਂ ਦੇ ਪਰਿਵਾਰਾਂ ਨੂੰ ਸਨਮਾਨਿਤ ਕਰਨਾ ਸੀ। ਜਦੋਂ ਦੂਜੀ ਵਾਰ ਅਸੀਂ ਇਕ ਸਾਲ ਬਾਅਦ ਭਾਈ ਦਲਬੀਰ ਸਿੰਘ ਦੇ ਪਿੰਡ ਧਿਗਾਣੇ,ਪਰਿਵਾਰ ਨੂੰ ਸੱਦਾ-ਪੱਤਰ ਦੇਣ ਗਏ ਤਾਂ ਫਿਰ ਘਰ ਭੁੱਲ ਗਏ। ਅਸੀਂ ਪਿੰਡ ਦੀ ਫਿਰਨੀ 'ਤੇ ਗੇੜੇ ਕੱਢੀ ਜਾਈਏ। ਗਰਮੀ ਸ਼ਿਖਰ ਤੇ ਸੀ। ਕੋਈ ਬਾਹਰ ਦਿਖੇ ਹੀ ਨਾ। ਕੀ ਦੇਖਦੇ ਹਾਂ ਕਿ ਇਕ ਬਜ਼ੁਰਗ ਸਾਈਕਲ 'ਤੇ ਤੇਲ ਦੀ ਕੈਨੀ ਲਿਜਾ ਰਿਹਾ ਹੈ। ਅਸੀਂ ਗੱਡੀ ਭਜਾਕੇ ਕੋਲ ਗਏ ਕਿ ਕਿਤੇ ਉਹ ਆਪਣੇ ਘਰ ਨਾ ਚਲਾ ਜਾਵੇ। ਗੱਡੀ ਰੁਕਣ ਸਾਰ ਸ਼ੀਸ਼ਾ ਹੇਠ ਕਰਕੇ ਮੈਂ ਪੁਛਿਆ,"ਬਾਪੂ ਜੀ,ਅਸੀਂ ਭਾਈ ਦਲਬੀਰ ਸਿੰਘ ਅਭਿਆਸੀ ਕੇ ਘਰ ਜਾਣਾ, ਜਿਹੜਾ ਦਰਬਾਰ ਸਾਹਿਬ ਸ਼ਹੀਦ ਹੋਇਆ ਸੀ"। ਬਜ਼ੁਰਗ ਨੇ ਬੜੀ ਨੀਝ ਨਾਲ ਸਾਨੂੰ ਦੇਖਿਆ ਤੇ ਕਹਿੰਦਾ," ਉਹ.....ਤੁਸੀਂ ਫੇਰ ਆ ਗਏ? ਚੱਲਦੇ ਆਂ ਭੋਲੂ ਕੇ ਘਰ"। ਉਹ ਉਹੀ ਬਜ਼ੁਰਗ ਸੀ ਜੋ ਸਾਨੂੰ ਪਿਛਲੇ ਸਾਲ ਭਾਈ ਸਾਹਿਬ ਦਾ ਘਰ ਲੈਕੇ ਗਿਆ ਸੀ।

ਇਸੇ ਤਰਾਂ ਜਦੋਂ ਅਸੀਂ ਸ਼ਹੀਦ ਰਾਮ ਸਿੰਘ ਰੱਤਾ ਖੇੜਾ ਦੇ ਘਰ ਜਾਣਾ ਸੀ ਤਾਂ ਇਕ ਸਿੰਘ ਸਾਨੂੰ ਇੰਝ ਮਿਲਿਆ ਜਿਵੇਂ ਸਾਨੂੰ ਹੀ ਉਡੀਕ ਰਿਹਾ ਹੋਵੇ। ਇਹ ਲੋਕਾਂ ਦੇ ਦਿਲਾਂ ਵਿਚ ਉਨਾਂ ਸ਼ਹੀਦਾਂ ਪ੍ਰਤੀ ਸਤਿਕਾਰ ਦੀ ਭਾਵਨਾ ਹੀ ਹੈ ਕਿ ਆਪਣੇ ਕੰਮ ਛੱਡਕੇ ਲੋਕ ਸਾਡੇ ਨਾਲ ਤੁਰ ਪੈਂਦੇ ਸੀ। 2005 ਦੇ ਮਈ ਮਹੀਨੇ ਵਿਚ ਡਾਇਰੈਕਟਰੀ ਦਾ ਕੰਮ ਅਜੇ ਸ਼ੁਰੂ ਹੀ ਹੋਇਆ ਸੀ ਕਿ ਜੂਨ 84 ਦੇ ਸਬੰਧ ਵਿਚ ਘੱਲੂਘਾਰਾ ਯਾਦਗਾਰੀ ਮਾਰਚ ਕੱਢਣ ਕਰਕੇ ਸਰਕਾਰ ਨੇ ਮੈਨੂੰ ਤੇ ਸ.ਕੰਵਰਪਾਲ ਸਿੰਘ ਨੂੰ ਦੇਸ਼-ਧਰੋਹ ਦਾ ਮੁਕੱਦਮਾ ਪਾਕੇ ਅਮ੍ਰਿਤਸਰ ਜੇਲ ਵਿਚ ਬੰਦ ਕਰ ਦਿਤਾ। 26 ਜਨਵਰੀ ਨੂੰ ਸਿਖ ਰਾਜ ਦਾ ਝੰਡਾ ਝੁਲਾਉਣ ਦੇ ਮੁਕੱਦਮੇ ਵਿਚ ਪਹਿਲਾਂ ਵੀ ਅਸੀਂ ਦਲ ਖਾਲਸਾ ਦੇ 21 ਸਿੰਘ ਇਸੇ ਜੇਲ਼ ਵਿਚ ਨਜ਼ਰਬੰਦ ਰਹੇ ਸਾਂ,ਜਿਸ ਕਰਕੇ ਮੇਰੇ ਕਈ ਦੋਸਤ ਬਣ ਗਏ ਸੀ। ਇਥੇ ਮੈਂ ਆਪਣੇ ਜੇਲ਼

ਵਾਲੇ ਦੋਸਤਾਂ ਨਾਲ ਡਾਇਰੈਕਟਰੀ ਬਾਰੇ ਗੱਲ ਕੀਤੀ। ਇਕ ਦੋਸਤ ਨੇ ਮੈਨੂੰ ਭਾਈ ਬਲਵਿੰਦਰ ਸਿੰਘ ਚਮਿਆਰੀ ਬਾਰੇ ਦੱਸਿਆ ਕਿ ਉਹ ਵੀ ਦਰਬਾਰ ਸਾਹਿਬ ਸ਼ਹੀਦ ਹੋਏ ਸਨ। ਬਾਹਰ ਆਕੇ ਉਸਦਾ ਵੇਰਵਾ ਲੱਭ ਲਿਆ। ਸੋਚਦਾ ਹਾਂ ਕਿ ਜੇ ਜੇਲ੍ਹ ਨਾ ਜਾਂਦਾ ਤਾਂ ਇਹ ਕੌਣ ਦੱਸਦਾ ?

## ਮੋਟਰ ਸਾਈਕਲ ਵਾਲੇ ਯੋਧੇ

ਭਾਈ ਅਮਰਜੀਤ ਸਿੰਘ ਖੇਮਕਰਨ ਬੱਬਰ ਖਾਲਸਾ ਦੇ ਮੁਢਲੇ ਸਿੰਘ ਸਨ ਜਿਨਾਂ ਨੇ ਭਾਈ ਤਲਵਿੰਦਰ ਸਿੰਘ ਬੱਬਰ ਤੇ ਹੋਰਨਾਂ ਸਿੰਘਾ ਦੇ ਨਾਲ ਮਿਲਕੇ ਇਸ ਜਥੇਬੰਦੀ ਦੇ ਬੀਜ ਬੀਜੇ ਸੀ। ਉਹ ਪੁਲਿਸ ਦੀ ਨੌਕਰੀ ਕਰਦੇ ਸੀ। ਫਰੀਦਕੋਟ ਜ਼ਿਲੇ ਦੇ ਐਸ.ਐਸ.ਪੀ.ਸ.ਸਿਮਰਨਜੀਤ ਸਿੰਘ ਮਾਨ ਦੇ ਅਧੀਨ ਡਿਊਟੀ ਕਰਦਿਆਂ ਉਨਾਂ ਦੀ ਸਾਂਝ ਪੈ ਗਈ। ਉਹਨਾਂ ਦੇ ਸਾਥੀ ਸ.ਸੇਵਾ ਸਿੰਘ(ਅੱਜਕਲ ਭਾਈ ਸੇਵਾ ਸਿੰਘ ਤਰਮਾਲਾ) ਤੇ ਹੌਲਦਾਰ ਗੁਰਨਾਮ ਸਿੰਘ ਵੀ ਸਿੱਖੀ ਦੀ ਚੜ੍ਹਦੀ ਕਲਾ ਲਈ ਜੂਝਣ ਵਾਲੇ ਸੂਰਬੀਰ ਸਨ ਜਿਨਾਂ ਨੂੰ ਸ.ਸਿਮਰਨਜੀਤ ਸਿੰਘ ਮਾਨ ਵੱਲੋਂ ਪੂਰਾ ਸਮਰਥਨ ਮਿਲਿਆ।

ਇਨਾਂ ਸਿੰਘਾਂ ਉੱਤੇ 1978 ਦੇ ਸ਼ਹੀਦੀ ਕਾਂਡ ਦਾ ਬੜਾ ਅਸਰ ਸੀ। 16 ਨਵੰਬਰ1981 ਨੂੰ ਉਹ ਭਾਈ ਸੁਖਦੇਵ ਸਿੰਘ ਬੱਬਰ ਦੇ ਨਾਲ ਚੰਡੀਗੜ੍ਹ ਸਕੱਤਰੇਤ ਚਲੇ ਗਏ ਤੇ ਨਰਕਧਾਰੀਆਂ ਦੇ ਸੱਤਵੇਂ ਸਿਤਾਰੇ ਆਖੇ ਜਾਂਦੇ ਡੀ.ਸੀ.ਨਿਰੰਜਣ ਸਿੰਘ 'ਤੇ ਫਾਇਰ ਖੋਹਲ ਦਿਤਾ। ਇਸੇ ਡੀ.ਸੀ. ਨੇ ਨਿਰੰਕਾਰੀ ਕਾਂਡ ਮੌਕੇ ਸਿੱਖਾਂ ਦੇ ਕਤਲੇਆਮ ਦੇ ਪ੍ਰਬੰਧ ਕੀਤੇ ਸਨ। ਡੀ.ਸੀ.ਤਾਂ ਬਚ ਗਿਆ ਪਰ ਉਸਦਾ ਭਰਾ ਰਗੜਿਆ ਗਿਆ। ਇਥੇ ਭਾਈ ਸੁਖਦੇਵ ਸਿੰਘ ਬੱਬਰ ਦਾ ਪੁਲਿਸ ਮੁਲਾਜਮਾਂ ਨਾਲ਼ ਜੱਫਾ ਲੱਗ ਗਿਆ ਸੀ ਪਰ ਉਦੋਂ ਹੀ ਭਾਈ ਅਮਰਜੀਤ ਸਿੰਘ ਤੇ ਭਾਈ ਸੁਲਖਣ ਸਿੰਘ ਨੇ ਹੋਰ ਫ਼ਾਇਰ ਮਾਰਕੇ ਘੇਰਾ ਤੋੜ ਦਿੱਤਾ। ਐਕਸ਼ਨ ਕਰਕੇ ਦੋਵੇਂ ਸਿੰਘ ਭਾਈ ਸੁਲਖਣ ਸਿੰਘ ਦੇ ਮਗਰ ਮੋਟਰ ਸਾਈਕਲ ਤੇ ਸਵਾਰ ਹੋ ਗਏ ਸਨ।

ਬੱਬਰ ਖਾਲਸਾ ਜਥੇਬੰਦੀ ਲੰਮੇ ਸਮੇਂ ਤੋਂ ਗੁਪਤ ਰੂਪ ਵਿਚ ਹੀ ਸਿੱਖੀ ਦੇ ਵੈਰੀਆਂ ਨੂੰ ਸੋਧੇ ਲਾ ਰਹੀ ਸੀ। ਪਰ ਪਹਿਲੀ ਵੇਰ ਇਸ ਜਥੇਬੰਦੀ ਬਾਰੇ ਰਾਜ ਉਦੋਂ ਖੁਲ੍ਹਿਆ ਜਦੋਂ 6 ਨਵੰਬਰ 1981 ਨੂੰ ਬੱਬਰ ਖਾਲਸਾ ਦੇ ਇਕ ਚੋਟੀ ਦੇ ਜੁਝਾਰੂ ਭਾਈ ਸੁਰਜੀਤ ਸਿੰਘ ਰਾਮਪੁਰ ਬਿਸ਼ਨੋਈਆਂ ਜ਼ਿਲਾ ਫਰੀਦਕੋਟ ਦੀ ਗ੍ਰਿਫਤਾਰੀ ਹੋਈ। ਇਸ ਮਗਰੋਂ ਹੀ ਰਾਜ਼ ਖੁੱਲ੍ਹਿਆ ਕਿ ਸੰਤਾਂ ਦੀ ਰਿਹਾਈ ਤੋਂ ਅਗਲੇ ਹੀ ਦਿਨ, ਨਰਕਧਾਰੀਆਂ ਦੇ ਖਾਸਮਖਾਸ ਡੀ.ਸੀ.ਨਿਰੰਜਨ ਸਿੰਘ ਤੇ ਉਸਦੇ ਭਰਾ 'ਤੇ 16 ਅਕਤੂਬਰ 1981 ਨੂੰ ਹਮਲਾ ਕਰਨ ਵਾਲਾ ਭਾਈ ਸੁਖਦੇਵ ਸਿੰਘ ਬੱਬਰ,ਭਾਈ ਅਮਰਜੀਤ ਸਿੰਘ ਖੇਮਕਰਨ,ਭਾਈ ਸੁਲੱਖਣ ਸਿੰਘ ਬੱਬਰ

ਦਾ ਗਰੁੱਪ ਹੈ। ਇਸ ਦੇ ਨਾਲ ਹੀ ਪੰਜਾਬ ਦੇ ਵੱਖ-ਵੱਖ ਥਾਵਾਂ ਤੇ ਗੱਡੀ ਚਾੜ੍ਹੇ ਗਏ ਨਰਕਧਾਰੀਆਂ ਬਾਰੇ ਪਤਾ ਲੱਗ ਗਿਆ ਕਿ ਇਹ ਬੱਬਰਾਂ ਦੇ ਕਾਰਨਾਮੇ ਹਨ। ਸਰਕਾਰ ਇਹ ਜਾਣਕੇ ਸੁੰਨ ਹੋ ਗਈ ਕਿ ਸੀਸ ਤਲ਼ੀ ਤੇ ਰੱਖਕੇ ਨਿਕਲੇ ਇਹ ਸੂਰਮੇ 13 ਅਪਰੈਲ 1978 ਦੇ ਸ਼ਹੀਦੀ ਸਾਕੇ ਤੋਂ ਬਾਅਦ ਸਰਗਰਮ ਹੋ ਗਏ ਸਨ ਤੇ ਐਨੇ ਅਰਸੇ ਵਿਚ ਇਨਾਂ ਦੇ ਕਾਰਨਾਮੇ ਗੁਪਤ ਹਨ। ਬੱਬਰਾਂ ਦੀ ਇਸ ਯੋਜਨਾਬੰਦੀ ਦਾ ਸੇਹਰਾ ਕੈਨੇਡਾ ਤੋਂ ਆਏ ਜਥੇਦਾਰ ਤਲਵਿੰਦਰ ਸਿੰਘ,ਜਥੇਦਾਰ ਸੁਖਦੇਵ ਸਿੰਘ ਦਾਸੂਵਾਲ਼,ਭਾਈ ਕੁਲਵੰਤ ਸਿੰਘ ਨਾਗੋਕੇ,ਭਾਈ ਅਮਰਜੀਤ ਸਿੰਘ ਦਹੇੜੂ,ਭਾਈ ਤਰਸੇਮ ਸਿੰਘ ਕਾਲ਼ਾ ਸੰਘਿਆਂ,ਭਾਈ ਮਨਮੋਹਨ ਸਿੰਘ ਫੌਜੀ, ਭਾਈ ਵਧਾਵਾ ਸਿੰਘ ਸੰਧੂ ਚੱਠੇ, ਭਾਈ ਅਨੋਖ ਸਿੰਘ ਵਿੰਗ ਸੂਬਾ ਸਿੰਘ,ਭਾਈ ਕੁਲਵੰਤ ਸਿੰਘ ਜਗਾਧਰੀ ਉਰਫ ਭਾਈ ਮਹਿੰਗਾ ਸਿੰਘ ਬੱਬਰ, ਭਾਈ ਸੁਰਜੀਤ ਸਿੰਘ ਰਾਮਪੁਰ ਬਿਸ਼ਨੋਈਆਂ ਆਦਿਕ ਨੂੰ ਜਾਂਦਾ ਹੈ ਜਿਨ੍ਹਾਂ ਦੇ ਨਾਲ ਭਾਈ ਅਮਰਜੀਤ ਸਿੰਘ ਖੇਮਕਰਨ,ਭਾਈ ਗੁਰਨਾਮ ਸਿੰਘ,ਭਾਈ ਸੇਵਾ ਸਿੰਘ ਤਰਮਾਲਾ, ਜਿਹੇ ਜਵਾਨਾਂ ਵੀ ਸੇਵਾ ਕਰ ਰਹੇ ਸਨ।

ਬੱਬਰਾਂ ਦੇ ਸਿੰਘ ਹੋਰਨਾਂ ਜੁਝਾਰੂ ਜਥੇਬੰਦੀਆਂ ਵਾਂਗ ਕੌਮ ਦੇ ਦੁਸ਼ਮਣਾਂ ਦੀ ਲਗਾਤਾਰ ਸੁਧਾਈ ਕਰੀ ਜਾ ਰਹੇ ਸਨ। ਇਹੋ ਜਿਹੇ ਹੀ ਇਕ ਕੌਮੀ ਦੁਸ਼ਮਣ, ਕਪੂਰਥਲੇ ਦੇ ਨਰਕਧਾਰੀ ਮਹਿੰਦਰਪਾਲ ਨੂੰ ਜਦੋਂ 16 ਨਵੰਬਰ 1981 ਨੂੰ ਪਰਿਵਾਰ ਸਮੇਤ ਸੋਧਾ ਲਾਇਆ ਤਾਂ ਇੱਥੇ ਸਿੰਘਾਂ ਦਾ ਮੋਟਰ ਸਾਈਕਲ ਐਚ.ਐਨ.ਈ.8275 ਮਜ਼ਬੂਰੀ-ਵੱਸ ਛੱਡਣਾ ਪਿਆ ਜਿਸਤੋਂ ਪੁਲਿਸ ਨੂੰ ਸੂਹ ਮਿਲ਼ੀ ਕਿ ਇਸ ਕਾਂਡ ਨੂੰ ਭਾਈ ਤਰਸੇਮ ਸਿੰਘ ਕਾਲਾਸੰਘਿਆਂ ਨੇ ਅੰਜਾਮ ਦਿਤਾ ਹੈ। ਪੁਲਿਸ ਨੂੰ ਰਾਹ ਮਿਲਦਾ ਗਿਆ ਤੇ ਅੰਤ ਇਕ ਦਿਨ ਪੁਲਿਸ ਨੇ ਲੁਧਿਆਣੇ ਜ਼ਿਲੇ ਦੇ ਖੰਨੇ ਕੋਲ ਦੇ ਪਿੰਡ ਦਹੇੜੂ ਵਿਚ ਭਾਈ ਅਮਰਜੀਤ ਸਿੰਘ ਦੇ ਘਰ ਨੂੰ ਸਵੇਰੇ-ਸਵੇਰੇ ਘੇਰਾ ਪਾ ਲਿਆ। ਉਥੇ ਭਾਈ ਤਰਸੇਮ ਸਿੰਘ ਤੇ ਭਾਈ ਗੁਰਨਾਮ ਸਿੰਘ ਖੇਮਕਰਨੀ ਬੱਬਰ ਮੌਜੂਦ ਸਨ। ਪੁਲਿਸ ਨੇ ਜਦੋਂ ਬੱਬਰ ਸ਼ੇਰਾਂ ਨੂੰ ਫੜਨ ਲਈ ਹੱਥ ਪਾਇਆ ਤਾਂ ਮੁਕਾਬਲਾ ਸ਼ੁਰੂ ਹੋ ਗਿਆ। ਕਾਬੂ ਆਏ ਸਿੰਘਾਂ 'ਤੇ ਹਿਰਾਸਤ ਵਿਚ ਮਨਭਾਂਉਦਾ ਤਸ਼ੱਦਦ ਕਰਨ ਵਾਲੇ ਪੁਲਸੀਆਂ ਨੂੰ ਜਦੋਂ ਸਿੰਘਾਂ ਨੇ ਹੱਥ ਦਿਖਾਏ ਤਾਂ ਨਾਨੀ ਚੇਤੇ ਆ ਗਈ। ਬੱਬਰਾਂ ਦੀਆਂ ਗੋਲੀਆਂ ਨੇ ਇੰਸਪੈਕਟਰ ਪਰੀਤਮ ਸਿੰਘ ਬਾਜਵਾ ਨੂੰ ਸਿੱਧਾ ਡੀ.ਐਸ.ਪੀ.ਤੇ ਸਿਪਾਹੀ ਸੂਰਤ ਸਿੰਘ ਨੂੰ ਸਿੱਧਾ ਥਾਣੇਦਾਰ ਲਾ ਦਿਤਾ। ਇਨਾਂ ਦੀ ਮੌਤ ਹੋਣ ਮਗਰੋਂ ਬਾਕੀ ਪੁਲਿਸ ਪਿੱਛੇ ਹਟ ਗਈ ਤੇ ਇਹ ਸਿੰਘ ਉਥੋਂ ਹਰਨ ਹੋ ਗਏ। ਦਹੇੜੂ ਕਾਂਡ ਦੀ ਧਾਂਕ ਐਨੀ ਪਈ ਕਿ ਅਕਸਰ ਹੀ ਸੰਤ ਜਰਨੈਲ ਸਿੰਘ ਭਿੰਡਰਾਂਵਾਲ਼ੇ ਇਸ ਦਾ ਜ਼ਿਕਰ ਆਪਣੀਆਂ ਤਕਰੀਰਾਂ ਵਿਚ ਕਰਦੇ ਹੁੰਦੇ ਸਨ, "ਦਹੇੜੂ ਘਰੇ ਮਾਰਨ ਗਈ ਆ ਪੁਲਿਸ। ਥਾਂ-

ਥਾਂ ਕਹਿੰਦੇ ਨੇ ਨਾ ਬਈ ਪੁਲਿਸ ਮੁਕਾਬਲਾ ਹੋਇਆ। ਦਹੇੜੂ ਕਾਂਡ ਵਿਚ ਮੁਕਾਬਲਾ ਹੋਇਆ... ਇਹ 30-32 ਸੀ ਤੇ ਅਖਬਾਰਾਂ ਦੇ ਮੁਤਾਬਕ ਉਥੇ ਦੋ (ਸਿੰਘ) ਸੀ......ਜੇ ਇਥੇ ਸਿੰਘ ਦੋ ਸੀ ਤੇ ਉਹ(ਪੁਲਸੀਏ) 30-32 ਸੀ ਤਾਂ ਪਾਥੀਆਂ ਵਾਲੇ ਗਹੀਰੇ ਵਿਚ ਤੇ ਮੰਜਿਆਂ ਦੇ ਥੱਲੇ ਤੇ ਤੂੜੀ ਵਾਲ਼ੇ ਕੁੱਪਾਂ ਵਿਚ ਪੁਲਿਸ ਕਿਉਂ ਵੜੀ? ਉਨਾਂ ਪਤੰਦਰਾਂ ਦੇ ਸਾਹਮਣੇ ਹੁੰਦੇ ਤੇ ਪਤਾ ਲੱਗ ਜਾਂਦਾ ਕੀ ਭਾਅ ਵਿਕਦੀ ਆ।"

## ਆ ਅਮਰਜੀਤ ਸਿੰਘ ਦੇ ਘਰ ਨੂੰ ਪਾ ਲਿਆ,ਦਹੇੜੂ ਘੇਰਾ

ਉਹ ਕਿੰਨੇ ਬੇਹਤਰੀਨ ਦਿਨ ਸਨ ਜਦੋਂ ਕੜਕਦੀਆਂ ਧੁੱਪਾਂ ਵਿਚ ਮੈਂ ਤੇ ਮੇਰਾ ਦੋਸਤ ਗੁਰਪ੍ਰੀਤ ਸਿੰਘ ਖਾਲਸਾ ਮੋਟਰ ਸਾਈਕਲ 'ਤੇ ਪਿੰਡ-ਪਿੰਡ ਸ਼ਹੀਦਾਂ ਦੇ ਵੇਰਵੇ ਲੱਭਣ ਨਿੱਕਲਦੇ ਹੁੰਦੇ ਸਾਂ। ਕਈ ਵਾਰ ਸਾਰੀ ਮੇਹਨਤ ਬੇਅਰਥ ਹੋ ਜਾਣੀ ਤੇ ਮਿਲੀ ਸੂਚਨਾ ਗਲਤ ਨਿੱਕਲਣੀ। ਇੱਕ ਵਾਰ ਸਰਹਿੰਦ ਕੋਲੋਂ ਤੁਰਨ ਲੱਗਿਆਂ ਮੇਰੀ ਮੇਰੇ ਦੋਸਤ ਹਰਮਿੰਦਰ ਸਿੰਘ ਲੁਧਿਆਣਾ ਨਾ਼ਲ ਗੱਲ ਹੋਈ ਕਿ ਭਾਈ ਅਮਰਜੀਤ ਸਿੰਘ ਦਹੇੜੂ ਦੇ ਘਰ ਚੱਲਿਆਂ ਹਾਂ। ਉਹ ਕਹਿੰਦਾ," ਮੈਂ ਲੁਧਿਆਣਿਓਂ ਮੋਟਰ ਸਾਈਕਲ ਤੇ ਤੁਰ ਪਿਆ ਹਾਂ ,ਮੈਨੂੰ ਜੀ.ਟੀ. ਰੋਡ 'ਤੇ ਦਹੇੜੂ ਵਾਲੇ ਰਾਹ 'ਤੇ ਉਡੀਕਣਾ,ਮੈਂ ਵੀ ਸ਼ਹੀਦ ਦੇ ਘਰ ਦੇ ਦਰਸ਼ਣ ਕਰਨੇ ਨੇ, ਮੈਨੂੰ ਨਾ਼ਲ ਲੈ ਕੇ ਜਾਣਾ,ਕੱਲਾ ਨਾ ਜਾਂਈ"। ਜਦੋਂ ਅਸੀਂ ਦਹੇੜੂ ਪਿੰਡ ਗਏ ਤਾਂ ਪਤਾ ਲੱਗਾ ਕਿ ਇੱਥੋਂ ਤਾਂ ਭਾਈ ਸਾਹਿਬ ਦੇ ਘਰ ਦੇ ਸਾਰੇ ਹੀ ਚਲੇ ਗਏ ਨੇ। ਕੁਝ ਪਤਾ ਨਾ ਲੱਗੇ। ਉਹ ਘਰ ਦੇਖਿਆ ,ਜਿਥੇ ਭਾਈ ਤਰਸੇਮ ਸਿੰਘ ਕਾਲਾਸੰਘਿਆਂ ਤੇ ਭਾਈ ਗੁਰਨਾਮ ਸਿੰਘ ਖੇਮਕਰਨ ਨੇ ਮੁਕਾਬਲਾ ਕਰਕੇ ਨਵਾਂ ਇਤਿਹਾਸ ਸਿਰਜਿਆ ਸੀ। ਨਿਰਾਸ਼ ਜਿਹੇ ਲੁਧਿਆਣੇ ਆਏ ਤਾਂ ਕਿਸੇ ਨੇ ਕਿਹਾ ਕਿ ਇਸ ਬਾਰੇ ਫੈਡਰੇਸ਼ਨ ਪ੍ਰਧਾਨ ਗੁਰਚਰਨ ਸਿੰਘ ਗਰੇਵਾਲ ਤੋਂ ਪੁੱਛੋ। ਫੋਨ ਕੀਤਾ ਤਾਂ ਗਰੇਵਾਲ ਨੇ ਦੱਸ਼ਿਆ ਕਿ ਭਾਈ ਅਮਰਜੀਤ ਸਿੰਘ ਦੀ ਧੀ ਜਗਰਾਂਵੀ ਸ.ਮਨਜੀਤ ਸਿੰਘ ਨੂੰ ਵਿਆਹੀ ਹੋਈ ਹੈ। ਲੱਭ-ਲੱਭਕੇ ਸ. ਮਨਜੀਤ ਸਿੰਘ ਦੀ ਦੁਕਾਨ"ਗੁਰੂ ਨਾਨਕ ਬਿਲਡਿੰਗ ਮੈਟੀਰੀਅਲ ਸਟੋਰ" 'ਤੇ ਪੁੱਜੇ। ਫੇਰ ਲੰਮਾਂ ਅਰਸਾ ਭਾਈ ਅਮਰਜੀਤ ਸਿੰਘ ਦਹੇੜੂ ਦੀ ਬੇਟੀ ਨਾ਼ਲ ਗੱਲਾਂ ਕਰਦੇ ਰਹੇ। ਉਹ ਆਪਣੇ ਮਾਤਾ ਜੀ ਤੇ ਭਰਾਵਾਂ ਨੂੰ ਯਾਦ ਕਰਕੇ ਭਾਵੁਕ ਹੋ ਗਏ। ਭਾਈ ਸਾਹਿਬ ਦੇ ਦੋ ਸਪੁਤਰ ਭਾਈ ਸੁਖਵਿੰਦਰ ਸਿੰਘ ਦਹੇੜੂ ਉਰਫ ਭਾਈ ਮਾਨ ਸਿੰਘ ਤੇ ਭਾਈ ਤਰਲੋਚਨ ਸਿੰਘ ਦਹੇੜੂ ਉਰਫ ਭਾਈ ਤੇਜਾ ਸਿੰਘ ਆਪਣੇ ਪਿਤਾ ਵਾਂਗ ਧਰਮ ਦੇ ਲੇਖੇ ਜੀਵਨ ਲਾ ਗਏ ਹਨ। ਮੇਰੇ ਕੰਨਾਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਬੋਲ ਗੂੰਜਦੇ ਸਨ।

"ਖਾਲਸਾ ਜੀ,ਬੀਬੀ ਨਛੱਤਰ ਕੌਰ 'ਤੇ ਕੇਸ ਚੱਲ ਰਿਹਾ,ਉਹ ਲੁਧਿਆਣੇ ਜੇਲ ਵਿਚ ਰਹਿ ਰਹੀ ਆ,ਸਮਰਾਲੇ ਤਰੀਕਾਂ ਪੈਂਦੀਆਂ.....ਲੜਿਆ ਅਮਰਜੀਤ ਸਿੰਘ,ਪੁਲਿਸ ਮਾਰਨ ਗਈ,ਉਹਦਾ ਦਾਅ ਲੱਗ ਗਿਆ,ਉਹਨੇ ਉਹਨਾਂ ਨੂੰ ਗੱਡੀ ਚੜ੍ਹਾ ਦਿੱਤਾ।ਪੁਲਿਸ ਦਾ ਦਾਅ ਲੱਗ ਗਿਆ ਤੇ ਉਹਨੇ ਧੋਖੇ ਨਾਲ,ਝੂਠਾ ਮੁਕਾਬਲਾ ਬਣਾਕੇ ਮਾਰ ਦਿਤਾ। ਤੁਸੀਂ ਉਹਤੋਂ ਹੱਕ ਲੈ ਲਿਆ ਤੇ ਉਹਨੂੰ ਮਾਰ ਦਿਤਾ ਤੇ ਬੀਬੀ ਨੇ ਕੀ ਗੁਨਾਹ ਕੀਤਾ ? ਇਹ ਸਿੱਖ ਦੀ ਲੜਕੀ ਕਿਉਂ ਜਾ ਰਹੀ ਆ ਕਚਿਹਰੀਆਂ 'ਚ?"

ਦਹੇੜੂ ਕਾਂਡ ਮਗਰੋਂ ਪੁਲਿਸ ਨੂੰ ਬੱਬਰ ਖਾਲਸਾ ਦਾ ਕਾਫੀ ਗੁਪਤ ਭੇਤ ਪਤਾ ਲੱਗ ਗਿਆ।11 ਬੱਬਰਾਂ ਦੇ ਸਿਰਾਂ ਦੇ ਇਨਾਮ ਐਲਾਨੇ ਗਏ। ਭਾਈ ਵਧਾਵਾ ਸਿੰਘ ਬੱਬਰ,ਤਰਸੇਮ ਸਿੰਘ ਕਾਲਾਸੰਘਿਆਂ,ਭਾਈ ਤਲਵਿੰਦਰ ਸਿੰਘ ਬੱਬਰ(ਪਾਂਛਟਾ) ਦੇ ਘਰ ਉਜਾੜੇ ਗਏ ਤੇ ਟੱਬਰਾਂ ਤੇ ਜ਼ੁਲਮ ਹੋਇਆ। ਇਹ ਟੱਬਰ 55 ਦਿਨ ਨਜਾਇਜ ਹਿਰਾਸਤ ਵਿਚ ਰੱਖੇ ਗਏ।

ਦਹੇੜੂ ਕਾਂਡ ਤੋਂ ਬਾਦ ਭਾਈ ਅਮਰਜੀਤ ਸਿੰਘ ਖੇਮਕਰਨ ਦੇ ਪਰਿਵਾਰ ਤੇ ਬੇਤਹਾਸ਼ਾ ਤਸ਼ੱਦਦ ਹੋਇਆ।ਉਨਾਂ ਦੀ ਸਿੰਘਣੀ ਬੀਬੀ ਮਲਕੀਤ ਕੌਰ ਨੂੰ ਪੁਲਿਸ ਨੇ ਬੜਾ ਤੰਗ ਪਰੇਸ਼ਾਨ ਕੀਤਾ।ਹੁਣ ਸ਼੍ਰੋਮਣੀ ਕਮੇਟੀ ਦੇ ਗੁਰੂ ਰਾਮ ਦਾਸ ਹਸਪਤਾਲ ਵਿਚ ਨੌਕਰੀ ਕਰਦੇ ਬੀਬੀ ਮਲਕੀਤ ਕੌਰ ਜੀ ਨੂੰ ਰੰਜ ਹੈ ਕਿ ਜਿੰਨ੍ਹਾਂ ਦੇ ਨਾਲ ਹੋਕੇ ਸੰਘਰਸ਼ ਵਿਚ ਹਿੱਸਾ ਪਾਇਆ,ਉਹ ਹੁਣ ਪਛਾਣਦੇ ਵੀ ਨਹੀ।ਭਾਈ ਸਾਹਿਬ ਦੇ ਸਪੁਤਰ ਸਰਬਜੀਤ ਸਿੰਘ ਤੇ ਗੁਰਪਰੀਤ ਸਿੰਘ ਵੀ ਜਜ਼ਬਾਤੀ ਗੁਰਸਿੱਖ ਹਨ। ਬੀਬੀ ਮਲਕੀਤ ਕੌਰ ਦਾ ਭਰਾ ਦਰਸ਼ਨ ਸਿੰਘ ਪੱਖੀ ਖੁਰਦ ਵੀ ਸਿੱਖੀ ਰੰਗ ਵਿਚ ਰੰਗਿਆ ਗਿਆ ਸੀ ਤੇ ਜੂਨ 84 ਮੌਕੇ ਸ਼ਹੀਦੀ ਪਾ ਗਿਆ।ਪਰ ਪਰਿਵਾਰ ਨੂੰ ਫਖਰ ਹੈ ਕਿ ਗੁਰੂ ਸਾਹਿਬ ਨੇ ਸੇਵਾ ਲਈ ਹੈ। ਭਾਈ ਅਮਰਜੀਤ ਸਿੰਘ ਉਦੋਂ ਵੀ ਸੰਤਾਂ ਦੇ ਨਾਲ ਰਹੇ ਸੀ ਜਦ ਦਸੰਬਰ 1983 ਵਿਚ ਬੱਬਰ ਖਾਲਸਾ ਦੇ ਕੁਝ ਸਿੰਘਾਂ ਦਾ ਸੰਤਾਂ ਨਾਲ ਫਰਕ ਪੈ ਗਿਆਂ ਸੀ। 3 ਜੂਨ 1984 ਦੀ ਰਾਤ ਨੂੰ ਭਾਈ ਅਮਰਜੀਤ ਸਿੰਘ ਆਪਣੇ ਪਰਿਵਾਰ ਨੂੰ ਗਿਆਨੀ ਮੋਹਣ ਸਿੰਘ ਦੇ ਘਰ ਮਿਲੇ ਸਨ ਤੇ ਉਸ ਮਗਰੋਂ ਘੰਟਾ ਘਰ ਵਾਲੇ ਮੋਰਚੇ ਵਿਚ ਜੂਝਦੇ ਹੋਏ ਸ਼ਹੀਦ ਹੋ ਗਏ ਸਨ।ਭਾਈ ਅਮਰਜੀਤ ਸਿੰਘ ਦੇ ਨਜ਼ਦੀਕੀ ਸਾਥੀ ਰਹੇ ਭਾਈ ਸੁਰਜੀਤ ਸਿੰਘ ਰਾਮਪੁਰ ਬਿਸ਼ਨੋਈਆਂ ਬਾਰੇ ਬਹੁਤ ਘੱਟ ਲੋਕ ਜਾਣਦੇ ਹਨ ਕਿ ਇਸ ਸਿੰਘ ਨੇ ਬੱਬਰ ਖਾਲਸਾ ਲਈ ਕਿੰਨੀ ਘਾਲਣਾ ਘਾਲੀ ਹੈ।ਇਸ ਸਿੰਘ ਦੇ ਵਾਰਿਸਾਂ ਦੀ ਤਲਾਸ਼ ਵਿਚ ਬਹੁਤ ਮੇਹਨਤ ਕਰਨੀ ਪਈ।ਅੱਜਕੱਲ ਇਸ ਸਿੰਘ ਦਾ ਪਰਿਵਾਰ ਬਾਦਲ ਪਿੰਡ ਵਿਚ ਰਹਿੰਦਾ ਹੈ।

## ਸ਼ਹੀਦੀ ਜਜ਼ਬਾ

ਕਿੰਨੇ ਜਜ਼ਬੇ ਵਾਲੇ ਨੇ ਇਹ ਪਰਿਵਾਰ! ਲੁਧਿਆਣੇ ਜ਼ਿਲ੍ਹੇ ਦੇ ਪਿੰਡ ਚੌਂਕੀਮਾਨ ਦੇ ਸ਼ਹੀਦ ਬਲਜਿੰਦਰ ਸਿੰਘ ਦੀ ਬਿਰਧ ਮਾਂ ਦੇ ਰੜਕਵੇਂ ਬੋਲ ਮੇਰੇ ਕੰਨਾਂ ਵਿੱਚ ਅੱਜ ਤੀਕ ਗੂੰਜਦੇ ਹਨ, "ਪੁੱਤ! ਰਹਿਣਾ ਤਾਂ ਉਹਨੇ ਸਾਡੇ ਕੋਲ ਹੈ ਈ ਨਹੀਂ ਸੀ। ਲੋਕ ਐਕਸੀਡੈਂਟਾਂ 'ਚ ਤੇ ਬਿਮਾਰੀਆਂ ਨਾਲ ਵੀ ਮਰਦੇ ਈ ਨੇ। ਜਦੋਂ ਉਹਨੇ ਰਹਿਣਾ ਈ ਨਹੀਂ ਸੀ ਫਿਰ ਸਾਡੇ ਟੱਬਰ ਲਈ ਤਾਂ ਇਹੀ ਬੜੇ ਮਾਣ ਵਾਲੀ ਗੱਲ ਆ ਕਿ ਸਾਡਾ ਕੋਈ ਜੀਅ ਕੌਮ ਦੇ ਲੇਖੇ ਲੱਗਿਆ"। ਇਹ ਹੈ ਸਿੱਖੀ ਸਿਦਕ। ਘਰ ਦੀ ਆਰਥਿਕ ਹਾਲਤ ਬੜੀ ਮਾੜੀ ਸੀ ਜੋ ਬਿਨਾ ਬੋਲਿਆਂ ਵੀ ਆਪਣੀ ਕਹਾਣੀ ਕਹਿ ਰਹੀ ਸੀ,ਪਰ ਜੋ ਸਕੂਨ ਉਸ ਮਾਂ ਦੇ ਹੱਥਾਂ ਦੀ ਬਣੀ ਚਾਹ ਵਿਚ ਸੀ,ਉਹ ਕਿੱਥੋਂ ਮਿਲੂ? ਸ਼ਹੀਦ ਬਲਜਿੰਦਰ ਸਿੰਘ ਚੌਂਕੀਮਾਨ ਨੇ ਘਰਦਿਆਂ ਨੂੰ ਚਿੱਠੀ ਲਿਖੀ ਸੀ,"ਮੈਨੂੰ ਅੰਮ੍ਰਿਤਸਰ ਵਿਚ ਬਹੁਤ ਵਧੀਆ ਨੌਕਰੀ ਮਿਲ ਗਈ ਹੈ।"ਤੇ ਅਕਾਲ ਪੁਰਖ ਸੀ ਨੌਕਰੀ ਨੂੰ ਈਮਾਨਦਾਰੀ ਨਾਲ਼ ਨਿਭਾਂਉਦਾ ਉਹ ਜੂਝਕੇ ਸ਼ਹਾਦਤ ਪਾ ਗਿਆ।

ਸ਼ਹੀਦ ਭਾਈ ਹਰਚਰਨ ਸਿੰਘ ਮੁਕਤਾ ਜੀ ਦਾ ਪਰਿਵਾਰ ਡੇਰਾ ਮੀਰ ਮੀਆਂ ਸਰਹੰਦ ਰਹਿੰਦਾ ਹੈ।ਮੁਕਤਾ ਜੀ ਦੀ ਬੜੀ ਮਹਾਨ ਸੇਵਾ ਹੈ। ਪੰਥ ਨੂੰ ਉਨ੍ਹਾਂ ਦੇ ਪਰਿਵਾਰ ਦੀ ਸਾਰ ਲੈਣੀ ਚਾਹੀਦੀ ਹੈ। ਭਾਈ ਸੁਖਦੇਵ ਸਿੰਘ ਝਲਾੜੀ ਦੇ ਘਰ 3 ਜੂਨ ਨੂੰ ਭਰਾ ਦਾ ਵਿਆਹ ਸੀ। ਰਿਸ਼ਤੇਦਾਰ,ਸਾਕ-ਸਬੰਧੀ ਆਏ ਬੈਠੇ ਸਨ। ਫੌਜੀ ਕਾਰਵਾਈ ਦਾ ਪਤਾ ਲੱਗਣ ਤੇ ਉਹ ਅਮ੍ਰਿਤਸਰ ਲਈ ਤਿਆਰ ਹੋ ਗਏ। ਲੋਕਾਂ ਨੇ ਬਥੇਰਾ ਰੋਕਿਆ ਪਰ ਭਾਈ ਸਾਹਿਬ ਸਿੱਧਾ ਗੁਰਦੁਆਰੇ ਪੁਜ ਗਏ ਤੇ ਅਰਦਾਸ ਕੀਤੀ,"ਮੇਰਾ ਸੀਸ ਕੌਮੀ ਸੇਵਾ ਵਿਚ ਲੱਗੇ"। ਦਰਬਾਰ ਸਾਹਿਬ ਪੁੱਜਕੇ ਉਹ ਸ਼ਹੀਦ ਹੋ ਗਏ।

ਭਾਈ ਬਲਕਾਰ ਸਿੰਘ ਬਾਬੇ ਬਕਾਲੇ ਵਾਲੇ ਦੀ ਲੱਤ ਟੁੱਟੀ ਹੋਈ ਸੀ। ਜਦ ਹਮਲੇ ਬਾਰੇ ਸੁਣਿਆ,ਮਨ ਬੇਹਬਲ ਹੋ ਗਿਆ॥ ਉਹ ਜਾਣਦੇ ਸਨ ਕਿ ਘਰਦਿਆਂ ਨੇ ਜਾਣ ਨਹੀ ਦੇਣਾ। ਬਹਾਨਾ ਬਣਾਇਆਂ ਕਿ ਮੈਂ ਅਮ੍ਰਿਤਸਰੋਂ ਲੱਤ ਦਾ ਪਲੱਸਤਰ ਖੁਲਵਾਕੇ ਆਂਉਦਾ ਹਾਂ। ਅਮ੍ਰਿਤਸਰ ਪੁਜਕੇ ਉਨਾਂ ਕਿਸੇ ਹੱਥ ਸੁਨੇਹਾ ਘਰ ਭੇਜ ਦਿੱਤਾ ਤੇ ਆਪ ਸਿੱਧਾ ਦਰਬਾਰ ਸਾਹਿਬ ਚਲੇ ਗਏ। ਭਾਈ ਪਰਮਜੀਤ ਸਿੰਘ ਚਹੇੜੂ ਨੂੰ ਬੜਾ ਚਾਅ ਸੀ ਕਿ ਪਹਿਲੀ ਤਨਖਾਹ ਸੰਤ ਜਰਨੈਲ ਸਿੰਘ ਜੀ ਖਾਲਸਾ ਨੂੰ ਦੇਣੀ ਹੈ। ਜਦ ਉਹ ਜਲੰਧਰੋਂ ਦਰਬਾਰ ਸਾਹਿਬ ਪੁਜੇ ਤਾਂ ਲੋਕ ਕਹਿਣ ਲੱਗੇ ਕਿ ਹਾਲਾਤ ਖਰਾਬ ਨੇ,ਕਾਹਨੂੰ ਆਉਣਾ ਸੀ,ਤਾਂ ਭਾਈ ਪਰਮਜੀਤ ਸਿੰਘ ਕਹਿੰਦੇ,"ਜੇ ਹਾਲਾਤ ਖਰਾਬ ਨੇ ਫਿਰ ਤਾਂ ਮੈਨੂੰ ਹਰ ਹਾਲਤ ਵਿਚ ਆਉਣਾ ਚਾਹੀਦਾ ਸੀ ਤਾਂ ਕਿ ਗੁਰੂ- ਘਰ ਦੀ ਸੇਵਾ ਕਰ ਸਕਾਂ"।

ਭਾਈ ਪਰਮਾਤਮਾ ਸਿੰਘ ਪਿੰਡ ਤਾਜੋਕੇ ਤਹਿਸੀਲ ਤਪਾ ਜ਼ਿਲਾ ਬਰਨਾਲਾ ਦੇ ਵਾਸੀ ਸਨ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਅੰਗ-ਰਖਿਅਕ ਸਨ। ਜਦੋਂ ਅਕਾਲੀ ਆਗੂਆਂ ਨੇ ਆਤਮ-ਸਮਰਪਣ ਦਾ ਮਨ ਬਣਾਇਆ ਤਾਂ ਉਹਨਾਂ ਨੇ ਇਸ ਲਾਣੇ ਨੂੰ ਫਤਿਹ ਬੁਲਾਈ ਤੇ ਜੁਝਾਰੂ ਸਿੰਘਾਂ ਦੇ ਨਾਲ਼ ਹੋਕੇ ਜੂਝਕੇ ਸ਼ਹਾਦਤ ਪਾਈ।

ਭਾਈ ਮੁਖਤਿਆਰ ਸਿੰਘ ਤੇੜਾ ਕਾਰ ਸੇਵਾ ਵਾਲੇ ਜਥੇ ਦੇ ਨਾਲ਼ ਹਜ਼ੂਰ ਸਾਹਿਬ ਤੋਂ ਆਏ ਸਨ। ਉਨਾਂ ਦੇ ਪਰਿਵਾਰ ਨੂੰ ਮਿਲਕੇ ਅਨੰਦ ਆ ਗਿਆ ਕਿ ਕਿਵੇਂ ਉਨਾਂ ਨੂੰ ਆਪਣੇ ਘਰ ਦੇ ਮੈਂਬਰ ਦੀ ਸਿੱਖੀ ਲਈ ਘਾਲਣਾ ਦਾ ਮਾਣ ਹੈ। ਇਸ ਪਰਿਵਾਰ ਕੋਲ ਸਾਨੂੰ ਉਨਾਂ ਦੇ ਪਿੰਡ ਦੇ ਚਮਕੌਰ ਸਿੰਘ ਤੇੜਾ ਲੈਕੇ ਗਏ। ਭਾਈ ਸਾਹਿਬ ਸਿੰਘ ਸਾਂਘਣਾਂ ਦਾ ਪਰਿਵਾਰ ਗੁਰਦੁਆਰਾ ਜੋਤੀ ਸਰੂਪ ਦੇ ਕੋਲ,ਫਤਿਹਗੜ੍ਹ ਸਾਹਿਬ ਵਿਖੇ ਰਹਿੰਦਾ ਹੈ। ਉਹ ਟਕਸਾਲੀ ਸਿੰਘ ਸਨ ਤੇ ਬੜੇ ਜ਼ਜ਼ਬੇ ਨਾਲ ਫੌਜੀ ਹਮਲੇ ਮੌਕੇ ਜੂਝੇ। ਭਾਈ ਅਜੀਤ ਸਿੰਘ ਠਰੂ ਵੀ ਉਨਾਂ ਸ਼ਹੀਦਾਂ ਵਿਚੋਂ ਇੱਕ ਨੇ ਜਿੰਨਾਂ,ਦਰਬਾਰ ਸਾਹਿਬ ਦੀ ਰਾਖੀ ਲਈ ਆਪਣੀ ਜਾਨਾਂ ਵਾਰੀਆ.ਉਨਾਂ ਦੀ ਸਿੰਘਣੀ ਦਰਬਾਰ ਸਾਹਿਬ ਹੀ ਨੌਕਰੀ ਕਰਦੇ ਹਨ। ਅੱਜ ਵੀ ਇਸ ਪਰਿਵਾਰ ਅੰਦਰ ਪੰਥ ਅੰਦਰ ਉਹੀ ਜ਼ਜ਼ਬਾ ਹੈ।

ਭਾਈ ਤਰਲੋਚਨ ਸਿੰਘ ਲੱਧੂਵਾਲਾ ਉਤਾੜ,ਜ਼ਿਲਾ ਫਿਰੋਜ਼ਪੁਰ ਅਕਸਰ ਸੰਤਾਂ ਦੇ ਨਾਲ਼ ਫੋਟੋਆਂ ਵਿਚ ਬੜੀ ਮੁਸਤੈਦੀ ਤੇ ਚੜ੍ਹਦੀ ਕਲਾ ਨਾਲ਼ ਡਟੇ ਹੋਏ ਦਿਖਾਈ ਦਿੰਦੇ ਹੁੰਦੇ ਹਨ। ਭਾਈ ਬਲਰਾਜ ਸਿੰਘ ਪਿੰਡ ਮੂਧਲ ,ਬਾਈ ਇੰਦਰ ਸਿੰਘ ਨਿਹੰਗ,ਭਾਈ ਕੁਲਵੰਤ ਸਿੰਘ ਵਰਗਿਆਂ ਸੂਰਮਿਆਂ ਦੇ ਵਾਰਿਸਾਂ ਤੱਕ ਅਸੀਂ ਬੜੀ ਮੇਹਨਤ ਨਾਲ ਪੁਜੇ ਤਾਂ ਜੋ ਉਨਾਂ ਬਾਰੇ ਜਾਣਕਾਰੀ ਸਾਡੀਆਂ ਆਉਣ ਵਾਲੀਆਂ ਨਸਲਾਂ ਤੱਕ ਪੁਜੇ। ਭਾਈ ਪਰਕਾਸ਼ ਸਿੰਘ ਕੱਸੋਆਣਾ ਤੇ ਭਾਈ ਮਨਮਿੰਦਰ ਸਿੰਘ ਬੂੰਡਾਲਾ ਜ਼ੀਰੇ ਕੋਲ ਦੇ ਸ਼ਹੀਦ ਸਿੰਘ ਹਨ। ਭਾਈ ਬੂਆ ਸਿੰਘ ਮੱਲੀਆਂ,ਭਾਈ ਤਰਲੋਕ ਸਿੰਘ ਲੋਹਗੜ੍ਹ,ਭਾਈ ਸੁਖਦੇਵ ਸਿੰਘ ਚੰਨਣਕੇ,ਭਾਈ ਜਤਿੰਦਰ ਸਿੰਘ ਠਰੂ,ਭਾਈ ਦਲਬੀਰ ਸਿੰਘ ਬਾਗ ਵਾਲੀਆਂ ਛੰਨਾਂ ਜਿਹੇ ਸ਼ਹੀਦਾਂ ਦੀ ਅਦੁਤੀ ਘਾਲਣਾ ਨੂੰ ਲਿਖਣ ਲਈ ਵੱਡੀਆਂ ਕਿਤਾਬਾਂ ਦੀ ਲੋੜ ਹੈ। ਇਸੇ ਤਰਾਂ ਭਾਈ ਦਲਬੀਰ ਸਿੰਘ ਮਾਨ ਨੇੜੇ ਕੱਥੂਨੰਗਲ,ਭਾਈ ਅਵਤਾਰ ਸਿੰਘ ਪੱਖੋਕੇ,ਭਾਈ ਬਲਰਾਜ ਸਿੰਘ ਓਠੀਆਂ,ਭਾਈ ਸੁਰਜੀਤ ਸਿੰਘ ਥਾਂਦੇ,ਭਾਈ ਮੇਜਰ ਸਿੰਘ ਬਾਸਰਕੇ,ਭਾਈ ਤਰਲੋਚਨ ਸਿੰਘ ਬਾਸਰਕੇ ਹੁੰਦਲ,ਭਾਈ ਕਸ਼ਮੀਰ ਸਿੰਘ ਧਗਾਣਾ,ਭਾਈ ਸੁਰਿੰਦਰ ਸਿੰਘ ਵਲੀਪੁਰ,ਭਾਈ ਅਮਰਜੀਤ ਸਿੰਘ ਲਸ਼ਕਰੀ ਨੰਗਲ਼,ਭਾਈ ਵਿਰਸਾ ਸਿੰਘ ਡੱਬਵਾਲੀ ਢਾਬ ਮਲੋਟ,ਭਾਈ ਸੁਖਦੇਵ ਸਿੰਘ ਮਾਹਣੀ ਖੇੜਾ ਦੇ ਬਾਰੇ ਬੜੀ ਖੋਜ ਕਰਕੇ ਲਿਖਣ ਦੀ ਲੋੜ ਹੈ।

ਭਾਈ ਗੁਰਦੇਵ ਸਿੰਘ ਬਿਸ਼ਨੰਦੀ ਜਿਥੇ ਆਪ 1984 ਮੌਕੇ ਧਰਮ ਹੇਤ ਸੀਸ ਵਾਰ ਗਏ,ਉਥੇ ਉਨ੍ਹਾਂ ਦੇ ਸਪੁਤਰ ਭਾਈ ਜੋਗਾ ਸਿੰਘ ਨੇ ਵੀ ਸਿੱਖ ਸੰਘਰਸ਼ ਵਿਚ ਸੇਵਾ ਕੀਤੀ ਤੇ ਆਪਣਾ ਕੌਮੀ ਫਰਜ਼ ਨਿਭਾਇਆ। ਸੰਤਾਂ ਦੀਆਂ ਤਕਰੀਰਾਂ ਟੇਪ ਰਿਕਾਰਡ ਤੇ ਸਾਂਭਣ ਵਾਲੇ ਭਾਈ ਸੰਤੋਖ ਸਿੰਘ ਨੂੰ ਤਾਂ ਟੇਪਾਂ ਵਾਲਾ ਹੀ ਕਹਿੰਦੇ ਸਨ ਪਰ ਹਮਲੇ ਮੌਕੇ ਉਸ ਸੂਰਮੇ ਨੇ ਕਮਾਲ ਦੀ ਬਹਾਦਰੀ ਦਿਖਾਈ। ਭਾਈ ਮੋਹਨ ਸਿੰਘ ਹਾਮਦਕੇ,ਭਾਈ ਸ਼ਿੰਗਾਰਾ ਸਿੰਘ ਹਾਮਦਕੇ,ਭਾਈ ਕਿਰਪਾਲ ਸਿੰਘ ਮਹਿਤਾ,ਭਾਈ ਕੁਲਬੀਰ ਸਿੰਘ ਬੁੰਡਾਲ਼ਾ,ਭਾਈ ਪਰੀਤਮ ਸਿੰਘ ਫੱਤੂਢੀਗਾਂ,ਭਾਈ ਕੁਲਵੰਤ ਸਿੰਘ ਮਾਹਣੇਕੇ,ਭਾਈ ਮਨਜੀਤ ਸਿੰਘ ਰੱਤਾ-ਗੁੱਦਾ,ਭਾਈ ਦੂਲਾ ਸਿੰਘ ਪਰਿੰਗੜੀ,ਭਾਈ ਨਛੱਤਰ ਸਿੰਘ ਕੰਬੋਅ ਢਾਹੇ ਵਾਲਾ ਬਾਰੇ ਇਸ ਲੇਖ ਵਿਚ ਸਿਫਰ ਜਿਕਰ ਹੀ ਕੀਤਾ ਜਾ ਸਕਦਾ ਹੈ। ਕਦੇ ਗੁਰੂ ਸਾਹਿਬ ਕਿਰਪਾ ਕਰਨਗੇ ਤਾਂ ਖੁੱਲਕੇ ਲਿਖਿਆ ਜਾਵੇਗਾ।

## ਸਿੰਘਣੀਆਂ ਦਾ ਸਿਦਕ

ਸ਼ਹੀਦਾਂ ਨਾਲ ਜੁੜੀਆਂ ਕਈ ਗੱਲਾਂ ਸਾਂਝੀਆਂ ਕਰਨ ਨੂੰ ਜੀ ਕਰਦਾ ਹੈ। ਜਿਵੇਂ ਇਕ ਸ਼ਹੀਦ ਸਿੰਘ ਦੀ ਸਿੰਘਣੀ 'ਤੇ ਜਦ ਦਬਾਅ ਪਾਇਆ ਗਿਆ ਕਿ ਉਹ ਆਪਣੇ ਦਿਓਰ ਨਾਲ ਅਨੰਦ ਕਾਰਜ ਕਰਵਾ ਲਵੇ ਤਾਂ ਉਸਨੇ ਆਪਣੀ ਭੈਣ ਦਾ ਰਿਸ਼ਤਾ ਦਿਓਰ ਨੂੰ ਕਰਵਾ ਦਿੱਤਾ ਤੇ ਆਖਿਆ ਕਿ ਮੈਂ ਸ਼ਹੀਦ ਦੇ ਨਾਂ 'ਤੇ ਦਿਨ ਕੱਟਾਂਗੀ।। ਮੋਗੇ ਵੱਲ ਦੇ ਇਕ ਸਿੰਘ ਦੇ ਘਰਦਿਆਂ ਨੂੰ ਵੀ ਕਹਿ ਦਿਤਾ ਗਿਆ ਕਿ ਸਿੰਘ ਚੜ੍ਹਦੀ ਕਲਾ ਵਿਚ ਹੈ। ਉਸ ਸਿੰਘ ਦਾ ਰਿਸ਼ਤਾ ਘੱਲੂਘਾਰੇ ਤੋਂ ਕੁਝ ਸਮਾਂ ਪਹਿਲਾਂ ਹੀ ਹੋਇਆ ਸੀ ਤੇ ਵਿਆਹ ਨਹੀ ਹੋਇਆ ਸੀ। ਧੀ ਵਾਲਿਆਂ ਨੇ ਫੈਸਲਾ ਕੀਤਾ ਕਿ ਵਚਨ ਕਰਕੇ ਪਿਛੇ ਨਹੀ ਹਟਣਾ ਚਾਹੀਦਾ। ਉਨਾਂ ਸੋਚਿਆ ਕਿ ਉਹ ,ਉਸੇ ਸਿੰਘ ਨਾਲ਼ ਅਨੰਦ ਕਾਰਜ ਕਰਨਗੇ। ਜਦੋਂ ਪਤਾ ਲੱਗਾ ਕਿ ਉਹ ਬੀਬੀ ਅੱਜ ਤੱਕ ਕੁੰਵਾਰੀ ਬੈਠੀ ਹੈ ਤਾਂ ਬੜਾ ਅਜੀਬ ਲੱਗਾ । ਫਿਰ ਉਨਾਂ ਲੋਕਾਂ ਉਤੇ ਗੁਸਾ ਆਇਆ ਜਿਨ੍ਹਾਂ ਨੇ ਆਧਾਰਹੀਣ ਗੱਲਾਂ ਫੈਲਾਈਆਂ। ਇਸੇ ਤਰਾਂ ਦੀਆਂ ਅਨੇਕਾਂ ਗੱਲਾਂ ਦਾ ਖੁਲਾਸਾ ਸਾਡੇ ਸਾਹਮਣੇ ਹੋਇਆ। ਕਈ ਪਰਿਵਾਰ ਤੋਂ ਉਲਟਾ ਸਾਥੋਂ ਉਨ੍ਹਾਂ ਹਾਲਾਤਾਂ ਬਾਰੇ ਪੁੱਛਦੇ ਕਿ ਉਨ੍ਹਾਂ ਦਾ ਸਿੰਘ ਕਿਵੇਂ ਸ਼ਹੀਦ ਹੋਇਆ ਸੀ?

## ਸੰਤਾਂ ਦਾ ਪੀ.ਏ.

ਸੰਤਾਂ ਦੇ ਪੀ.ਏ ਰਹੇ ਭਾਈ ਰਛਪਾਲ ਸਿੰਘ ਦੀ ਸਿੰਘਣੀ ਬੀਬੀ ਪਰੀਤਮ ਕੌਰ ਘੱਲੂਘਾਰੇ ਮੌਕੇ ਦਰਬਾਰ ਸਾਹਿਬ ਦੇ ਅੰਦਰ ਹੀ ਸੀ। ਉਨਾਂ ਦੇ

ਪਤੀ ਦੇ ਨਾਲ਼ ਹੀ 18 ਦਿਨ ਦਾ ਪੁੱਤਰ ਵੀ ਉਥੇ ਹੀ ਸ਼ਹੀਦੀ ਪਾ ਗਿਆ। ਬੀਬੀ ਨੇ ਪੁਲਸੀਆਂ ਦੀ ਗੰਦੀ ਮਾਨਸਿਕਤਾ ਬਾਰੇ ਦੱਸਿਆ ਕਿ ਇਕ ਥਾਣੇ ਵਿਚ ਜਦ ਪਾਣੀ ਮੰਗਿਆਂ ਤਾਂ ਗਿਲਾਸ ਮੂੰਹ ਕੋਲ ਕੀਤਾ ਤਾਂ ਵਿਚੋਂ ਹਮਕ ਜਿਹੀ ਆਈ। ਬੀਬੀ ਕਹਿੰਦੀ," ਮੈਂ ਸੋਚਿਆ ਪਤਾ ਨਹੀ ਕੀ ਹੈ"ਤੇ ਪਿਆਸ ਹੀ ਬਰਦਾਸ਼ਤ ਕਰ ਲਈ।

## ਮਾਈ ਭਾਗ ਕੌਰ ਦੀਆਂ ਵਾਰਿਸ

ਫੈਡਰੇਸ਼ਨ ਆਗੂ ਬੀਬੀ ਉਪਕਾਰ ਕੌਰ ਤੇ ਸ.ਹਰਮਿੰਦਰ ਸਿੰਘ ਸੰਧੂ ਦੀ ਸਿੰਘਣੀ ਬੀਬੀ ਪਰਮਜੀਤ ਕੌਰ ਨੇ ਵੀ ਜੂਝਕੇ ਸ਼ਹੀਦੀਆਂ ਪਾਈਆਂ ਤੇ ਪੁਰਾਤਨ ਸਿੰਘਣੀਆਂ ਵਾਲੇ ਜਜ਼ਬੇ ਨੂੰ ਜਿਉਂਦਾ ਰੱਖਿਆ।

## ਫੋਟੋ ਮੋੜ ਜਾਈਂ ਪੁੱਤ

ਭਾਈ ਅਮਰਜੀਤ ਸਿੰਘ ਖੇਮਕਰਨ ਦੇ ਨਾਲ਼ ਹੀ ਸੰਤ ਕਰਤਾਰ ਸਿੰਘ ਭਿੰਡਰਾਂਵਾਲਿਆਂ ਦੇ ਪਿੰਡ ਭੂਰੇ-ਕੋਹਨੇ ਦੇ ਵਾਸੀ ਭਾਈ ਗੁਰਨਾਮ ਸਿੰਘ ਹੌਲਦਾਰ ਪੁਲਿਸ ਵਿਚ ਸਨ ਜਿੰਨਾਂ ਨੇ ਕੌਮ ਦੇ ਕਈ ਦੋਖੀ ਬੁੜਕਾਏ। ਉਹ ਵੀ ਫਰੀਦਕੋਟ ਮਾਨ ਸਾਹਿਬ ਦੇ ਨਾਲ ਹੁੰਦੇ ਸੀ। ਉਨਾਂ ਦੇ ਭਰਾ ਭਾਈ ਲਖਬੀਰ ਸਿੰਘ ਵੀ ਧਰਮ ਹੇਤ ਸੀਸ ਵਾਰ ਗਏ। ਸਾਡੇ ਕੋਲ ਹੌਲਦਾਰ ਗੁਰਨਾਮ ਸਿੰਘ ਦੀ ਫੋਟੋ ਤਾਂ ਸੀ ਪਰ ਉਨਾਂ ਦੇ ਭਰਾ ਦੀ ਨਹੀ ਸੀ। ਪਰ ਭਾਈ ਲਖਬੀਰ ਸਿੰਘ ਦੇ ਬਿਰਧ ਮਾਤਾ ਬੀਬੀ ਰਾਮ ਕੌਰ ਨੂੰ ਤਾਂ ਆਪਣੇ ਪੁੱਤ ਦੀ ਫੋਟੋ ਹੀ ਆਪਣੀ ਜ਼ਿੰਦਗੀ ਦਾ ਸਰਮਾਇਆ ਲੱਗਦੀ ਸੀ। ਮੈਨੂੰ ਤਾਂ ਮਾਤਾ ਜੀ ਨੇ ਦੋ ਵਾਰ ਖਾਲੀ ਹੱਥ ਹੀ ਮੋੜ ਦਿਤਾ ਸੀ ਪਰ ਭਾਈ ਸ਼ੇਰ ਸਿੰਘ ਮੋਦੇ ਦੇ ਸਮਝਾਉਣ ਤੇ ਸੰਦੂਕ ਦੇ ਹੇਠੋਂ ਕੱਢਕੇ ,ਉਨ੍ਹਾਂ ਫੋਟੋ ਇੰਝ ਮੈਨੂੰ ਫੜਾਈ ਕਿ ਮੈਨੂੰ ਹਰ ਪਲ ਲੱਗੀ ਜਾਵੇ ਕਿ ਮਾਤਾ ਜੀ ਨੇ ਹੁਣ ਵੀ ਜਵਾਬ ਦਿੱਤਾ,ਹੁਣ ਵੀ ਜਵਾਬ ਦਿੱਤਾ। ਮਾਤਾ ਜੀ ਤਾਂ ਫੋਟੋ 'ਤੇ ਇੰਝ ਹੱਥ ਫੇਰੀ ਜਾਂਦੇ ਸੀ ਜਿਵੇਂ ਕੋਈ ਨਵਾਂ ਜੰਮਿਆ ਵਾਲਾ ਹੋਵੇ। ਵਾਰ-ਵਾਰ ਕਹੀ ਜਾਣ,"ਪੁਤ ਦੇ ਜੀਂ ਮੈਨੂੰ ਮੋੜਕੇ,ਬੁੱਢੀ ਮਾਂ ਦਾ ਸਹਾਰਾ ਹੈ।" ਮੈਂ ਵੀ ਉਧਰ ਨੂੰ ਵੱਜੇ ਪਹਿਲੇ ਫੇਰੇ ਮੌਕੇ ਹੀ ਸਕੈਨ ਕਰਕੇ ਫੋਟੋ ਮੋੜ ਦਿਤੀ।

## ਫੈਡਰੇਸ਼ਨ -ਗੁਰੂ ਨਾਨਕ ਕਾਲਜ ਮੋਗਾ ਦੀ

ਗੁਰੂ ਨਾਨਕ ਕਾਲਜ ਮੋਗਾ ਦਾ ਫੈਡਰੇਸ਼ਨ ਦਾ ਯੂਨਿਟ ਵੀ ਜੂਨ 1984 ਮੌਕੇ ਸਿੱਖੀ ਦੇ ਲੇਖੇ ਲੱਗਿਆ ਹੈ। ਇਨਾਂ ਵਿਚੋਂ ਭਾਈ ਗੁਰਬਖਸ਼ ਸਿੰਘ ਲੰਗੇਆਣਾ

ਉਹ ਨੌਜਵਾਨ ਵੀਰ ਵੀ ਸੀ ਜਿਸਨੇ ਉਸ ਥਾਣੇਦਾਰ ਦਾ ਪਿਸਤੌਲ਼ ਗੱਡੀ ਚਾੜ੍ਹਕੇ ਖੋਹਿਆ ਸੀ,ਜਿਸ ਨੇ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਅੰਦਰ ਜਾਣ ਦੀ ਜੁਰਅਤ ਕੀਤੀ ਸੀ। ਪਰਿਵਾਰ ਦੀ ਇੱਛਾ ਅਨੁਸਾਰ ਅਸੀਂ ਡਾਇਰੈਕਟਰੀ ਵਿਚ ਉਨਾਂ ਦੀ ਪਿਸਤੌਲ ਵਾਲੀ ਹੀ ਫੋਟੋ ਛਾਪੀ। ਗੁਰੂ ਨਾਨਕ ਕਾਲਜ ਮੋਗਾ ਦਾ ਫੈਡਰੇਸ਼ਨ ਦਾ ਯੂਨਿਟ ਬੜਾ ਕਾਇਮ ਰਿਹਾ ਹੈ। ਇਨਾਂ ਪਰਿਵਾਰਾਂ ਕੋਲ ਜਾਣ ਵਿਚ ਮੇਰੀ ਕਿਸਾਨ ਯੂਨੀਅਨ ਆਗੂ ਸ.ਸੁਖਦੇਵ ਸਿੰਘ ਪਿੰਡ ਮਹੇਸ਼ਰੀ ਨੇ ਬੜੀ ਮੱਦਦ ਕੀਤੀ ਜਿਨਾਂ ਦੇ ਆਪਣੇ ਦੋ ਸਕੇ ਭਰਾ ਵੀ ਭਾਈ ਨਾਇਬ ਸਿੰਘ ਪੱਲੂ ਤੇ ਭਾਈ ਮੇਜਰ ਸਿੰਘ ਇਸ ਜੰਗ ਵਿਚ ਸ਼ਹੀਦ ਹੋਏ ਹਨ। ਇਸੇ ਪਿੰਡ ਮਹੇਸ਼ਰੀ ਦੇ ਹੀ ਭਾਈ ਦਵਿੰਦਰ ਸਿੰਘ ਬਾਬੂ ਵੀ ਆਪਣੇ ਯਾਰਾਂ ਦੇ ਸੰਗ ਅਠਖੇਲੀਆਂ ਕਰਦੇ ਦਰਬਾਰ ਵਿਚ ਜਾਨ ਵਾਰ ਗਏ।

ਗੁਰੂ ਨਾਨਕ ਕਾਲਜ ਮੋਗਾ ਤੋਂ ਭਾਈ ਚਮਕੌਰ ਸਿੰਘ ਚੰਦ ਨਵਾਂ,ਭਾਈ ਜੁਗਰਾਜ ਸਿੰਘ ਚੁਗਾਵਾਂ,ਭਾਈ ਗੁਰਤੇਜ ਸਿੰਘ ਚੋਟੀਆਂ ਖੁਰਦ,ਭਾਈ ਮਨਧੀਰ ਸਿੰਘ ਧੀਰਾ ਤੇ ਭਾਈ ਕੁਲਵੰਤ ਸਿੰਘ ਸੱਦਾ ਸਿੰਘ ਵਾਲਾ ਇਸ ਘੱਲੂਘਾਰੇ ਵਿਚ ਸ਼ਹੀਦ ਹੋਏ। ਇਹ ਉਹੀ ਸਿੰਘ ਸੂਰਮੇ ਸਨ ਜਿਨਾਂ ਨੂੰ ਫਰਵਰੀ 1984 ਵਿਚ ਮੋਗੇ ਦੇ ਗੁਰਦੁਆਰੇ ਵਿਚ ਸੀ.ਆਰ.ਪੀ. ਨੇ ਘੇਰਾ ਪਾ ਲਿਆ ਸੀ। ਅੰਦਰੋਂ ਸਿੰਘਾਂ ਨੇ ਜਿੰਨਾ ਕੁ ਹੋਇਆ ਮੁਕਾਬਲਾ ਕੀਤਾ। ਆਖਰ ਸੰਤਾਂ ਨੇ ਕਿਹਾ ਕਿ ਜੇ ਗੁਰਦੁਆਰੇ ਤੋਂ ਘੇਰਾ ਨਾ ਚੁਕਿਆ ਗਿਆ ਤਾਂ ਇਸ ਦਾ ਪ੍ਰਤੀਕਰਮ ਸਾਰੇ ਪੰਜਾਬ ਵਿਚ ਹੋਵੇਗਾ। ਸਰਕਾਰ ਨੇ ਘੇਰਾ ਚੁਕ ਲਿਆਂ ਤੇ ਇਹ ਸਾਰੇ ਸਿੰਘ ਪੱਕੇ ਤੌਰ ਤੇ ਦਰਬਾਰ ਸਾਹਿਬ ਹੀ ਪੁਜ ਗਏ।

ਇਥੇ ਇਕ ਹੋਰ ਗੱਲ ਦਾ ਜ਼ਿਕਰ ਕਰਨਾ ਚਾਂਹਾਗਾਂ। ਸੰਤ ਜਰਨੈਲ ਸਿੰਘ ਜੀ ਦਾ ਭਤੀਜਾ ਸ.ਜਗਤਾਰ ਸਿੰਘ ਰੋਡੇ ਤੇ ਸ.ਮਲਕੀਤ ਸਿੰਘ ਬਾਘਾਪੁਰਾਣਾ ਮੈਨੂੰ ਮੋਗੇ ਏਰੀਏ ਦੇ ਸ਼ਹੀਦਾਂ ਦੇ ਘਰਾਂ ਵਿਚ ਲਿਜਾ ਰਹੇ ਸੀ। ਇਕ ਦਿਨ ਕਿਸੇ ਕਾਰਨ ਮੋਗੇ ਵਿਚ ਰਸਤਾ ਜਾਮ ਹੋਗਿਆ ਤੇ ਅਸੀਂ ਸ਼ਹਿਰ ਦੀਆਂ ਭੀੜੀਆਂ ਗਲੀਆਂ ਵਿਚ ਦੀ ਗੱਡੀ ਲਿਜਾਣ ਦੀ ਕੋਸ਼ਿਸ਼ ਕੀਤੀ। ਅੱਗੇ ਜਾਕੇ ਬੜਾ ਤੰਗ ਜਿਹਾ ਇਲਾਕਾ ਆ ਗਿਆਂ ਤੇ ਗੱਡੀ ਫਸ ਗਈ। ਕਿਸੇ ਨੇ ਕਿਹਾ ਕਿ ਸਾਈਡ ਤੇ ਖੁੱਲੀ ਜਗਾ ਹੈ, ਉਥੋਂ ਗੱਡੀ ਮੋੜ ਲਿਓ। ਅਸੀਂ ਕਦੋਂ ਉਸ ਖੁਲੇ ਜਿਹੇ ਇਲਾਕੇ ਵਿਚ ਗਏ ਤਾਂ ਸ.ਮਲਕੀਤ ਸਿੰਘ ਬਾਘਾਪੁਰਾਣਾ ਕਹਿੰਦਾ, "ਜਗਤਾਰ ਸਿੰਘ,ਆਪਾਂ ਇਥੇ ਕੁ ਵੀ ਇਕ ਸ਼ਹੀਦ ਦੇ ਘਰ ਆਂਉਦੇ ਹੁੰਦੇ ਸੀ...ਕੀ ਨਾਂ ਸੀ ਉਹਦਾ ਭਲਾ ਜਿਹਾ....ਸ਼ਾਇਦ ਬੀਰਾ ਜਾਂ ਇਹੋ ਜਿਹਾ ਹੀ ਕੁਝ ਹੋਰ?" ਜਗਤਾਰ ਸਿੰਘ ਨੇ ਥੋੜਾ ਜਿਹਾ ਸੋਚਿਆ ਤੇ ਇਕਦਮ ਕਹਿੰਦਾ," ਬੀਰਾ ਨਹੀ ..ਧੀਰਾ..ਮਨਧੀਰ ਸਿੰਘ ਧੀਰਾ..ਫੈਡਰੇਸ਼ਨ ਵਾਲਾ ..."। ਤੇ ਅਸੀਂ ਭਾਈ ਮਨਧੀਰ ਸਿੰਘ ਧੀਰੇ ਦੇ

ਦਰਾਂ ਦੇ ਮੂਹਰੇ ਖੜ੍ਹੇ ਸਾਂ। ਇਹ ਕੀ ਹੈ, ਮੈਂ ਇਸ ਚੱਕਰ ਵਿਚ ਨਹੀ ਪੈਂਦਾ..ਪਰ ਇਸਦਾ ਜੋ ਅਨੰਦ ਆਇਆ,ਉਹ ਕਮਾਲ ਸੀ।

## ਗੋਲੀ ਉਹ ਜੋ ਡਾਕਟਰ ਖਾਵੇ ਤੇ ਮਰੀਜ ਨੂੰ ਆਰਾਮ ਆਜੇ

ਤਰਨਤਾਰਨ ਰੋਡ ਤੇ ਪੈਂਦੇ ਪਿੰਡ ਠੱਠੀਖਾਰਾ ਦੇ ਦੋ ਸਕੇ ਭਰਾ ਭਾਈ ਸੁਖਵਿੰਦਰ ਸਿੰਘ ਤੇ ਭਾਈ ਗੁਰਭੇਜ ਸਿੰਘ ਨੇ ਵੀ ਆਪਣਾ ਕੌਮੀ ਫਰਜ਼ ਪਛਾਣਿਆ। ਪਤਾ ਲੱਗਿਆ ਹੈ ਕਿ ਭਾਈ ਗੁਰਭੇਜ ਸਿੰਘ ਉਹੀ ਸਿੰਘ ਹੈ ਜਿਸਨੂੰ ਕੱਟੜ ਫਿਰਕਾਪ੍ਰਸਤ ਡਾ.ਹਰਬੰਸ ਲਾਲ ਖੰਨੇ ਨੂੰ ਜਾਗੋ ਦੇ ਦਰਸ਼ਣ ਕਰਵਾਉਣ ਮੌਕੇ ਜਨਰਲ ਲਾਭ ਸਿੰਘ ਤੇ ਭਾਈ ਸੁਰਿੰਦਰ ਸਿੰਘ ਸੋਢੀ ਮਰੀਜ ਬਣਾਕੇ ਲੈਕੇ ਗਏ ਸੀ। ਗੁਰਬਚਨ ਸਿੰਘ ਡੀ.ਐਸ.ਪੀ ਵਾਲੇ ਕਾਂਡ ਵਿਚ ਵੀ ਭਾਈ ਸੁਰਿੰਦਰ ਸਿੰਘ ਸੋਢੀ ਦੇ ਨਾਲ਼ ਭਾਈ ਗੁਰਭੇਜ ਸਿੰਘ ਸੀ। 1984 ਤੋਂ ਮਗਰੋਂ ਮਗਰੋਂ ਇਸ ਪਰਿਵਾਰ ਤੇ ਪੁਲਿਸ ਨੇ ਬੜਾ ਤਸ਼ਦੱਦ ਕੀਤਾ। ਸੰਤੋਖਾ ਕੈਟ ਤਾਂ ਇਸ ਪਰਿਵਾਰ ਦੇ ਮਗਰ ਹੀ ਪਿਆ ਰਿਹਾ। ਸੰਤੋਖੇ ਦੇ ਮਰਨ ਮਗਰੋਂ ਹੀ ਸੁਖ ਦਾ ਸਾਹ ਮਿਲਿਆ। ਇਸ ਪਰਿਵਾਰ ਨੇ ਸ਼ਹੀਦ ਪੁਤਰਾਂ ਦੇ ਬਾਪ ਸ.ਸੁਰਜਨ ਸਿੰਘ ਦੇ ਬੋਲ ਚੇਤੇ ਰੱਖੇ ਨੇ,"ਚਾਹੇ ਕੱਖਾਂ ਦੀ ਕੁੱਲੀ ਵਿਚ ਰਹਿ ਲਿਓ,ਪਰ ਸ਼ਹੀਦੀਆਂ ਦੇ ਮੁੱਲ ਵੱਟਕੇ ਕਦੇ ਮਹਿਲ ਨਾ ਖੜ੍ਹੇ ਕਰਿਓ"। ਤੇ ਵਾਹਿਗੁਰੂ ਨੇ ਕੋਈ ਕਸਰ ਵੀ ਨਹੀ ਛੱਡੀ। ਇਕ ਪਾਸੇ ਉਹ ਵੀ ਹਨ...।

## ਯਾਦ ਸ਼ਹੀਦਾਂ ਦੀ

ਘਣੀਏ ਕੇ ਬਾਂਗਰ ਦੇ ਭਾਈ ਤਰਸੇਮ ਸਿੰਘ ਦੇ ਮਾਤਾ ਲੀਲਾਵੰਤੀ ਜੀ ਨਾਲ ਹੋਈ ਮੁਲਾਕਾਤ ਵੀ ਕਦੇ ਨਹੀ ਭੁਲੀ ਜਾ ਸਕਦੀ। ਇਸੇ ਪਿੰਡ ਦੇ ਇਕ ਹੋਰ ਸ਼ਹੀਦ ਭਾਈ ਗੁਰਮੀਤ ਸਿੰਘ ਵੀ 84 ਮੌਕੇ ਫਰਜ਼ ਨਿਭਾ ਗਏ। ਅਜਨਾਲੇ ਕੋਲ ਦੇ ਪਿੰਡ ਜੌਂਸ ਮੁਹਾਰ ਦੇ ਭਾਈ ਬਲਵਿੰਦਰ ਸਿੰਘ ਬਿੱਲੂ ਦੇ ਪਰਿਵਾਰ ਨੇ ਤਾਂ ਇਸ ਗੱਲ ਨੂੰ ਹੀ ਬੜੀ ਵੱਡੀ ਗੱਲ ਸਮਝਿਆ ਕਿ ਅੱਜ ਉਨ੍ਹਾਂ ਦੇ ਸ਼ਹੀਦ ਮੈਂਬਰ ਕਰਕੇ ਉਨਾਂ ਦੀ ਪਛਾਣ ਬਣੀ ਹੋਈ ਹੈ। ਭਾਈ ਬੱਗਾ ਸਿੰਘ ਢੋਟੀਆਂ, ਭਾਈ ਦਲਜੀਤ ਸਿੰਘ ਵੇਈਪੂਈਂ,ਭਾਈ ਮੁਖਤਿਆਰ ਸਿੰਘ ਮਿਆਣੀ, ਭਾਈ ਕਰਨੈਲ ਸਿੰਘ ਫੱਤੂਢੀਗਾਂ,ਭਾਈ ਜਗਜੀਤ ਸਿੰਘ ਬੁੱਲ੍ਹਾ,ਭਾਈ ਰੇਸ਼ਮ ਸਿੰਘ ਦੇਸਲ਼ ਬੂਹ, ਭਾਈ ਸ਼ਿੰਗਾਰਾ ਸਿੰਘ ਦੇਸਲ ਬੂਹ,ਭਾਈ ਭਾਨ ਸਿੰਘ ਲੀਲ਼ ਦੀਆਂ ਅਦੁੱਤੀ ਸ਼ਹਾਦਤਾਂ ਲਈ ਵੱਡੀਆਂ ਕਿਤਾਬਾਂ ਲਿਖਣ ਦੀ ਲੋੜ ਹੈ। ਇਥੇ ਤਾਂ ਕਿਣਕਾ ਮਾਤਰ ਹੀ ਦੱਸਿਆ ਜਾ ਰਿਹਾ ਹੈ। ਕਦੇ ਕਿਰਪਾ ਹੋਈ ਤਾਂ ਹਰ ਸਿੰਘ ਦੀ ਜੀਵਨੀ ਪੰਥ ਦੀ ਨਜ਼ਰ ਕਰਾਂਗੇ।

ਭਾਈ ਜੋਗਿੰਦਰ ਸਿੰਘ ਜੀ ਚੱਕ ਰਾਜੂ ਸਿੰਘ ਵਾਲਿਆਂ ਨੂੰ ਸੰਤਾਂ ਨੇ ਜੂਨ 1984 ਨੂੰ ਕਿਸੇ ਜ਼ਰੂਰੀ ਕੰਮ ਦਰਬਾਰ ਸਾਹਿਬ ਤੋਂ ਬਾਹਰ ਭੇਜਿਆ ਹਇਆਂ ਸੀ ਕਿ ਹਮਲਾ ਹੋ ਗਿਆ। ਜਦ ਕਰਫਿਊ ਵਿਚ ਢਿੱਲ ਮਿਲੀ ਤਾਂ ਲੋਕ ਤਾਂ ਦਰਬਾਰ ਸਾਹਿਬ ਵਿਚੋਂ ਬਾਹਰ ਨੂੰ ਭੱਜੇ ਪਰ ਉਹ ਦਰਬਾਰ ਸਾਹਿਬ ਅੰਦਰ ਚਲੇ ਗਏ। ਉਹ ਸੰਤਾਂ ਦੇ ਨਾਲ ਜੂਝਕੇ ਸ਼ਹੀਦ ਹੋਏ। ਉਨਾਂ ਦਾ ਮੋਰਚਾ ਘੰਟਾ ਘਰ ਵਾਲੇ ਪਾਸੇ ਸੀ ਜਿਥੇ ਮਿਲਟਰੀ ਦੀਆਂ ਢੇਰੀਆਂ ਲੱਗੀਆਂ। ਉਹ ਇਕ ਹੰਢੇ ਹੋਏ ਫੌਜੀ ਸਨ ਤੇ ਉਨਾਂ ਨੇ ਆਪਣਾ ਹੁਨਰ ਧਰਮ ਲਈ ਵਰਤਿਆ। ਪਹਿਲਾਂ ਵੀ ਨਿਰੰਕਾਰੀ ਭਵਨਾਂ ਨੂੰ ਬੰਦ ਕਰਵਾਉਣ ਮੌਕੇ ਉਹ ਪੂਰੇ ਸਰਗਰਮ ਰਹੇ ਸੀ। ਉਨਾਂ ਦੀ ਸਖਸ਼ੀਅਤ ਵਿਚ ਖਾਸ ਖਿੱਚ ਸੀ। ਇਸੇ ਖਿਚ ਕਰਕੇ ਭਾਈ ਮਨਬੀਰ ਸਿੰਘ ਚਹੇੜੂ ਉਨਾਂ ਦੇ ਪ੍ਰਭਾਵ ਹੇਠ ਟਕਸਾਲ ਦਾ ਸਿੰਘ ਸਜਿਆ ਸੀ। ਉਨਾਂ ਦੀਆਂ ਦੋਨੋਂ ਧੀਆਂ ਸੰਤ ਜਰਨੈਲ ਸਿੰਘ ਜੀ ਦੇ ਪੁਤਰਾਂ(ਸ.ਈਸ਼ਰ ਸਿੰਘ ਤੇ ਸ.ਇੰਦਰਜੀਤ ਸਿੰਘ) ਨੂੰ ਵਿਆਹੀਆਂ ਹੋਈਆਂ ਹਨ।

ਜੂਨ 1984 ਨੂੰ ਸੰਤ ਜਰਨੈਲ ਸਿੰਘ ਦੇ ਪਰਿਵਾਰ ਦੇ ਭਾਈ ਜਾਗੀਰ ਸਿੰਘ,ਭਾਈ ਸਵਰਨ ਸਿੰਘ,ਭਾਈ ਹਰਦੀਪ ਸਿੰਘ ਸ਼ਹੀਦ ਹੋਏ। ਭਾਈ ਜਾਗੀਰ ਸਿੰਘ ਸੰਤ ਜਰਨੈਲ ਸਿੰਘ ਜੀ ਦੇ ਭਰਾਤਾ ਸਨ, ਜਿੰਨਾ ਦੀ ਕਾਰਬਾਈਨ ਲਾਲੇ ਵਾਲੇ ਕਾਂਡ ਵਿਚ ਵਰਤੀ ਸੀ ਤੇ ਜੋ ਕਿ ਭਾਈ ਲਖਵੀਰ ਸਿੰਘ ਰੋਡੇ,ਭਾਈ ਜਸਵੀਰ ਸਿੰਘ ਰੋਡੇ, ਸ਼ਹੀਦ ਭਾਈ ਸਵਰਨ ਸਿੰਘ(ਲਾਲਾ ਜਗਤ ਨਾਰਾਇਣ ਕਾਂਡ) ਭਾਈ ਹਰਦਿਆਲ ਸਿੰਘ,ਭਾਈ ਜਗਤਾਰ ਸਿੰਘ ਦੇ ਪਿਤਾ ਸਨ। ਸੰਤ ਕਰਤਾਰ ਸਿੰਘ ਖਾਲਸਾ ਜੀ ਦੇ ਪਰਿਵਾਰ ਵਿਚੋਂ ਵੀ ਧੀਰੇ ਪੱਤਰੇ ਵਾਲੇ ਭਾਈ ਅਵਤਾਰ ਸਿੰਘ,ਭਾਈ ਬਲਜਿੰਦਰ ਸਿੰਘ ਤੇ ਭਾਈ ਗੁਰਮੁਖ ਸਿੰਘ ਗੜਵਈ ਸ਼ਹੀਦ ਹੋਏ ਹਨ। ਭੂਰੇ-ਕੋਹਨੇ ਤੇ ਰੋਡੇ ਪਿੰਡ ਦੇ ਬੱਸ-ਅੱਡੇ ਸਵਾਦ ਆ ਗਿਆਂ ਕਿ ਲੋਕਾਂ ਨੂੰ ਆਪਣੇ ਨਗਰਾਂ ਦੇ ਮਹਾਂਪੁਰਸ਼ਾਂ ਦਾ ਕਿੰਨਾ ਸਤਿਕਾਰ ਹੈ।

ਭਾਈ ਗੁਰਮੀਤ ਸਿੰਘ ਪਿੰਡ ਖੁੱਡਾ ਜ਼ਿਲਾ ਹੁਸ਼ਿਆਰਪੁਰ ਅਕਾਲ ਫੈਡਰੇਸ਼ਨ ਵਿਚ ਸੇਵਾ ਕਰਦੇ ਸਨ। ਭਾਈ ਮਹਿੰਦਰ ਸਿੰਘ ਉਰਫ ਭਾਈ ਗੱਜਣ ਸਿੰਘ ਮੁਕਤਸਰ ਵਾਲੇ ਸਿੰਘ ਦੀ ਘਾਲਣਾ ਕਮਾਲ ਹੈ। ਉਨਾਂ ਦੇ ਪੁਤਰ ਸ.ਕੁਲਜੀਤ ਸਿੰਘ ਵੀ ਬੜੀ ਸਰਗਰਮ ਸੇਵਾ ਕਰ ਰਹੇ ਹਨ। ਭਾਈ ਹਰੀ ਸਿੰਘ ਮੱਲੀਆਂ,ਭਾਈ ਜੋਗਿੰਦਰ ਸਿੰਘ ਮੱਲੀਆਂ,ਭਾਈ ਕਰਨੈਲ ਸਿੰਘ ਬਡਬਰ,ਭਾਈ ਨੱਥਾ ਸਿੰਘ ਕਾਲ਼ੇ,ਭਾਈ ਇੰਦਰਜੀਤ ਸਿੰਘ ਜੰਮੂ, ਭਾਈ ਜਸਵੀਰ ਸਿੰਘ ਝੋਕ ਹਰੀਹਰ, ਨੇ ਵੀ ਇਸ ਮੌਕੇ ਸ਼ਹਾਦਤਾਂ ਪਾਈਆਂ। ਭਾਈ ਰਾਜ ਸਿੰਘ ਜਲਾਲਾਬਾਦ, ਭਾਈ ਗੁਰਨਾਮ ਸਿੰਘ ਰਾਮਪੁਰ ਨਰੋਤਮਪੁਰ,ਭਾਈ ਚੰਨਣ ਸਿੰਘ ਜਲਾਲਾਬਾਦ,ਭਾਈ

ਨੱਥਾ ਸਿੰਘ ਜਲਾਲਾਬਾਦ ਤੇ ਭਾਈ ਸੁਖਚੈਨ ਸਿੰਘ ਜਲਾਲਾਬਾਦ ਬਾਰੇ ਜਾਣਕਾਰੀ ਸ.ਅਵਤਾਰ ਸਿੰਘ ਜਲਾਲਾਬਾਦ ਨੇ ਇਕੱਠੀ ਕੀਤੀ।

## ਅਸਲਾਖਾਨਾ ਤੇ ਬਾਜ਼

ਕਪੂਰਥਲੇ ਜਿਲੇ ਦੇ ਭਾਈ ਰਾਮ ਸਿੰਘ ਚੌਲੱਧਾ ,ਸੁਲਤਾਨਪੁਰ ਲੋਧੀ ਕੋਲ ਸੀ,ਜਿਹੜੇ ਕਿ ਸ਼ਸ਼ਤਰ ਤੇ ਸ਼ਾਸ਼ਤਰ ਦੇ ਧਨੀ ਸਨ ਤੇ ਜੂਝ ਮਰਨ ਦੀ ਪਰੰਪਰਾ ਹੀ ਉਨਾਂ ਦਾ ਆਦਰਸ਼ ਸੀ। ਉਨਾਂ ਦੀ ਪੰਥਕ ਸੇਵਾ ਮਹਾਨ ਹੈ। ਮਿਲੀ ਜਾਣਕਾਰੀ ਅਨੁਸਾਰ ਟਕਸਾਲ ਅੰਦਰ ਖੜਕੇ-ਦੜਕੇ ਵਾਲੀਆਂ ਕਾਰਵਾਈਆਂ ਦਾ ਬਹੁਤਾ ਕੇਂਦਰ-ਬਿੰਦੂ ਉਹੀ ਸਨ। ਭਾਈ ਮੋਹਕਮ ਸਿੰਘ ਅਨੁਸਾਰ ਕੋਈ ਵੀ ਬੰਦਾ ਭਾਈ ਰਾਮ ਸਿੰਘ ਚੌਲੱਧਾ ਨੂੰ ਉਲੰਘਕੇ ਸੰਤਾਂ ਨੂੰ ਨਹੀ ਮਿਲ ਸਕਦਾ ਸੀ। ਉਹ ਹਰ ਵਕਤ ਬਾਜ਼ ਵਾਲੀ ਨਿਗਾਹ ਰੱਖਦੇ ਸਨ। ਜੂਨ 1984 ਦੇ ਘੱਲੂਘਾਰੇ ਮੌਕੇ ਉਹ ਆਪਣੀ ਸੂਰਮਗਤੀ ਦੇ ਜੌਹਰ ਦਿਖਾਉਂਦੇ ਹੋਏ ਸ਼ਹਾਦਤ ਪਾ ਗਏ।

ਭਾਈ ਬਲਦੇਵ ਸਿੰਘ ਭਾਲੋਵਾਲੀ ਦਰਬਾਰ ਸਾਹਿਬ ਦੇ ਜੋੜੇਘਰ ਵਿਚ ਸੇਵਾਦਾਰ ਸੀ। ਲੋਕ ਰੋਕਦੇ ਰਹੇ ਕਿ ਅਮ੍ਰਿਤਸਰ ਤਾਂ ਗੋਲੀ ਚੱਲ ਰਹੀ ਹੈ। ਉਹ ਕਹਿੰਦੇ ਹੁਣ ਤਾਂ ਹੱਕ ਅਦਾ ਕਰਨ ਦਾ ਵੇਲਾ ਹੈ। ਭੋਲੇ ਲੋਕ ਕੀ ਜਾਨਣ ਕਿ ਇਸ ਤਰਾਂ ਦੇ ਜਜ਼ਬੇ ਵਾਲੇ ਪਤੰਗੇ ਸ਼ਮਾਂ 'ਤੇ ਕੁਰਬਾਨ ਹੋਣ ਮੌਕੇ ਜਕਾਂ-ਤਕਾਂ ਨਹੀ ਕਰਦੇ ਹੁੰਦੇ।

## ਭਾਈ ਮਹਿੰਗਾ ਸਿੰਘ ਜੀ ਬੱਬਰ ਤੇ ਹੋਰ ਸ਼ਹੀਦ

ਦਰਬਾਰ ਸਾਹਿਬ ਤੇ ਹਮਲੇ ਦੇ ਪਹਿਲੇ ਸ਼ਹੀਦ ਜਿਨਾਂ ਨੇ 1 ਜੂਨ 1984 ਨੂੰ ਸ਼ਹਾਦਤ ਪਾਈ,ਭਾਈ ਮਹਿੰਗਾ ਸਿੰਘ ਬੱਬਰ ਜਿਨਾਂ ਦਾ ਅਸਲ ਨਾਂ ਭਾਈ ਕੁਲਵੰਤ ਸਿੰਘ ਜਗਾਧਰੀ (ਬੱਬਰ ਖਾਲਸਾ) ਹੈ,ਉਨਾਂ ਦੀ ਅਸਲ ਤਸਵੀਰ ਤਾਂ ਨਾ ਮਿਲੀ ਪਰ ਇਕ ਪੇਂਟਿੰਗ ਮਿਲ ਗਈ ,ਜੋ ਡਾਇਰੈਕਟਰੀ ਵਿਚ ਛਾਪ ਦਿਤੀ।

ਭਾਈ ਮੇਜਰ ਸਿੰਘ ਨਾਗੋਕੇ ਉਹ ਸੂਰਮਾ ਹੈ ਜਿਸਨੇ ਗੁਰਬਚਨੇ ਨਰਕਧਾਰੀ ਨੂੰ ਸੋਧਣ ਵਾਲੇ ਕਾਂਢ ਵਿਚ ਅਹਿਮ ਭੂਮਿਕਾ ਨਿਭਾਈ। ਉਨਾਂ ਨੂੰ ਗ੍ਰਿਫਤਾਰ ਕਰਨ ਲਈ ਸਰਕਾਰ ਨੇ ਬੜੀ ਵਾਹ ਲਾਈ ਪਰ ਉਹ ਆਜ਼ਾਦ ਰਹੇ। ਉਨਾਂ ਦੇ ਸੰਗੀਸਾਥੀ ਚੜ੍ਹਦੀ ਕਲਾ ਵਾਲੇ ਸਿੰਘ ਸਨ ਤੇ ਇਸ ਗਰੁਪ ਦਾ ਨਾਂ ਨਾਗੋਕੇ ਗਰੁਪ ਕਈ ਪੰਥ ਦੋਖੀਆਂ ਨੂੰ ਸੋਧਣ ਲਈ ਜਾਣਿਆਂ ਜਾਂਦਾ ਹੈ। ਗੁਰਬਚਨ ਸਿੰਘ ਡੀ.ਐਸ.ਪੀ.,ਮੱਖਣ ਹੌਲਦਾਰ,ਭਗਵਾਨ ਸਿੰਘ ਥਾਣੇਦਾਰ,ਆਦਿਕ ਨੂੰ ਉਨਾਂ ਨੇ ਭਾਈ ਮਨਵੀਰ ਸਿੰਘ ਚਹੇੜੂ,ਭਾਈ ਸੁਰਿੰਦਰ ਸਿੰਘ ਸੋਢੀ,ਜਨਰਲ ਲਾਭ ਸਿੰਘ

ਵਰਗੇ ਸਿੰਘਾਂ ਦੇ ਨਾਲ ਮਿਲਕੇ ਸੋਧਿਆ। ਜਦੋਂ ਅਸੀਂ ਭਾਈ ਮੇਜਰ ਸਿੰਘ ਨਾਗੋਕੇ ਦੇ ਘਰ ਗਏ ਤਾਂ ਉਨਾਂ ਦੀ ਜ਼ਿੰਦਾਦਿਲ ਸਿੰਘਣੀ ਨੂੰ ਮਿਲਕੇ ਮਨ ਖੁਸ਼ ਹੋਗਿਆ। ਕੁਰਬਾਨੀ ਉਨਾਂ ਲਈ ਮਾਣ ਵਾਲ਼ੀ ਗੱਲ ਹੈ। ਉਨਾਂ ਦੇ ਸਪੁਤਰ ਸ.ਕੁਲਦੀਪ ਸਿੰਘ ਵੀ ਚੜ੍ਹਦੀ ਕਲਾ ਵਾਲੇ ਗੁਰਸਿੱਖ ਹਨ। ਇਲਾਕੇ ਦੇ ਹੋਰਨਾਂ ਸ਼ਹੀਦਾਂ ਦੇ ਵੇਰਵੇ ਇਕੱਠੇ ਕਰਨ ਵਿਚ ਉਨਾਂ ਨੇ ਸਾਡਾ ਸਾਥ ਦਿਤਾ। ਪਰਿਵਾਰ ਵੱਲੋਂ 84 ਦੇ ਘਲੂਘਾਰੇ ਦੇ ਸ਼ਹੀਦਾਂ ਦੀ ਯਾਦ ਵੀ ਮਨਾਈ ਜਾਂਦੀ ਹੈ। ਨਾਗੋਕੇ ਪਿੰਡ ਦਾ ਇਕ ਹੋਰ ਸਿੰਘ ਭਾਈ ਲੱਖਾ ਸਿੰਘ ਵੀ ਭਾਈ ਮੇਜਰ ਸਿੰਘ ਦੇ ਨਾਲ ਗੁਰਬਚਨੇ ਨਰਕਧਾਰੀ ਸਮੇਤ ਹੋਰ ਕਈ ਕਾਂਡਾਂ ਵਿਚ ਸ਼ਾਮਿਲ ਰਿਹਾ ਸੀ। ਇਹ ਸਿੰਘ ਕਿਸੇ ਐਕਸ਼ਨ ਲਈ ਬਾਹਰ ਆਇਆ ਸੀ ਤੇ ਵੈਰੋਵਾਲ਼ ਥਾਣੇ ਦੇ ਇਲਾਕੇ ਵਿਚ ਸ਼ਹੀਦ ਹੋਗਿਆ ਸੀ।

ਜਨਰਲ ਸੁਬੇਗ ਸਿੰਘ ਤੋਂ ਬਿਨਾਂ ਪਿੰਡ ਬੁਰਜ ਪੂਹਲਾ ਜਿਲਾ ਅਮ੍ਰਿਤਸਰ ਦੇ ਵੀ ਭਾਈ ਸੁਬੇਗ ਸਿੰਘ ਉਰਫ ਸ਼ਾਹਬੇਗ ਸਿੰਘ ਹਨ ਜਿਨਾਂ 84 ਮੌਕੇ ਆਪਣਾ ਕੌਮੀ ਫਰਜ਼ ਨਿਭਾਇਆ। ਉਹ ਫੌਜ ਵਿਚ ਹੌਲਦਾਰ ਰਿਟਾਇਰ ਹੋਏ ਸੀ। ਉਨਾਂ ਨੂੰ ਅਮ੍ਰਿਤਸਰ ਦੀ ਬੈਂਕ ਵਿਚ ਸਕਿਉਰਿਟੀ ਗਾਰਡ ਦੀ ਨੌਕਰੀ ਮਿਲ ਗਈ। ਸ਼ੁਰੂ ਤੋਂ ਹੀ ਉਹ ਟਕਸਾਲ ਨਾਲ ਜੁੜੇ ਸਨ। ਨਕਲੀ ਨਿਰੰਕਾਰੀ ਕਾਂਡ ਮਗਰੋਂ ਤਾਂ ਉਹ ਪੂਰੀ ਤਰਾਂ ਕੌਮ ਨੂੰ ਸਮਰਪਿਤ ਹੋ ਗਏ। ਉਹ ਆਪਣੇ ਘਰੋਂ ਸੰਤਾਂ ਲਈ ਪ੍ਰਸ਼ਾਦਾ ਲਿਆਇਆਂ ਕਰਦੇ ਸੀ। ਹਮਲੇ ਦੌਰਾਨ ਉਨਾਂ ਆਪਣੀ ਸਿੰਘਣੀ ਨੂੰ ਭੇਜ ਦਿਤਾ ਤੇ ਆਪ ਡਟ ਗਏ। ਭਾਈ ਮੁਖਤਿਆਰ ਸਿੰਘ ਮੁਖੀ ਅਨੁਸਾਰ ਜਦੋਂ ਜਨਰਲ ਸੁਬੇਗ ਸਿੰਘ ਦੇ ਗੋਲੀ ਲੱਗ ਗਈ ਤਾਂਇਹ ਬੁਰਜ ਪੂਹਲੇ ਵਾਲੇ ਭਾਈ ਸੁਬੇਗ ਸਿੰਘ ਹੀ ਉਨਾਂ ਨੂੰ ਸੰਤਾਂ ਕੋਲ ਚੱਕਕੇ ਲੈਕੇ ਗਏ ਸੀ। ਸੰਤਾਂ ਦੇ ਨਾਲ ਹੀ ਉਹ ਅਕਾਲ ਤਖਤ ਸਾਹਿਬ ਵਿਚੋਂ ਨਿਕਲੇ ਤੇ ਸ਼ਹੀਦ ਹੋ ਗਏ।

ਭਾਈ ਬਖਸੀਸ ਸਿੰਘ ਮਾਲੋਵਾਲ ਭਾਈ ਹਰਜਿੰਦਰ ਸਿੰਘ ਜਿੰਦੇ ਹੋਰਾਂ ਦਾ ਸਾਥੀ ਤਾਂ ਰਿਹਾ ਹੀ ਹੈ ,ਉਸ ਸੂਰਮੇ ਨੇ ਸਿੱਖੀ ਦਾ ਦੁਸ਼ਮਣ ਗੁਰਚਰਨ ਸਿੰਘ ਸਾਂਹਸੀ ਵੀ ਬੁੜਕਾਇਆ ਸੀ। ਦਿਆਲਪੁਰੀ ਦਾ ਜਥਾ ਗਾਂਉਦਾ ਹੁੰਦਾ ਸੀ,"ਧੁਰ ਦਾ ਟਿਕਟ ਕਟਾਤਾ,ਮੋਟਰ ਸਾਈਕਲ ਵਾਲਿਆਂ ਨੇ,ਸਾਂਹਸੀ ਗੱਡੀ ਚੜ੍ਹਾਤਾ ਮੋਟਰ ਸਾਈਕਲ ਵਾਲਿਆਂ ਨੇ''। ਮਿਲੀ ਜਾਣਕਾਰੀ ਅਨੁਸਾਰ 10 ਮਾਰਚ 1984 ਨੂੰ ਹਰਿਆਣੇ ਦੇ ਡਿਪਟੀ ਸਪੀਕਰ ਵੇਦਪਾਲ ਨੂੰ ਸੋਧਣ ਮੌਕੇ ਭਾਈ ਬਖਸੀਸ ਸਿੰਘ ਮਾਲੋਵਾਲ ਜਖਮੀ ਹੋ ਗਏ ਸਨ। । ਚੰਦੋ ਕਲਾਂ ਵਿਚ ਜ਼ੁਲਮ ਕਰਨ ਵਾਲੇ ਪੁਲਸ ਅਧਿਕਾਰੀ ਡੀ.ਆਰ.ਭੱਟੀ ਤੇ ਹਮਲਾ ਕਰਨ ਮੌਕੇ ਹੋਰਨਾਂ ਸਿੰਘਾਂ ਤੋਂ ਇਲਾਵਾ ਦਵਿੰਦਰ ਸਿੰਘ ਫੌਜੀ ਮਲੋਟ ਵਾਲੇ ਸਿੰਘ ਵੀ ਸਨ ਜਿੰਨਾ ਨੂੰ ਕੁੱਕੂ ਕਿਹਾ ਜਾਂਦਾ ਸੀ। ਇਹ ਵੀਰ ਵੀ ਘੱਲੂਘਾਰੇ ਮੌਕੇ ਸ਼ਹੀਦ ਹੋ ਗਏ ਸਨ। ਬਖਸ਼ੀਸ਼ ਸਿੰਘ ਦੀ ਸ਼ਹੀਦੀ ਬਾਰੇ ਲੰਮਾ ਅਰਸਾ ਭੰਬਲਭੂਸਾ ਬਣਿਆ ਰਿਹਾ।

ਭਾਈ ਸੁਰਿੰਦਰ ਸਿੰਘ ਨਾਗੋਕੇ ਜੋ ਵੜਿੰਗ ਸੂਬਾ ਸਿੰਘ ਪਿੰਡ ਦੇ ਸਨ,ਉਹ ਸਖਸ਼ੀਅਤ ਹੋਏ ਹਨ ਜਿਨਾਂ ਨੇ ਕੌਮ ਲਈ ਘਾਲਣਾ ਘਾਲੀ। ਉਹ ਖੇਤੀਬਾੜੀ ਮਹਿਕਮੇ ਦੇ ਇੰਸਪੈਕਟਰ ਸਨ। ਜਦੋਂ 29 ਮਈ 1981 ਨੂੰ ਮੁਜਾਹਰਾ ਕਰ ਰਹੇ ਹਿੰਦੂ ਕੱਟੜਪੰਥੀਆਂ ਨੇ, ਉਨਾਂ ਦੇ ਭਤੀਜੇ ਭਾਈ ਬਲਵਿੰਦਰ ਸਿੰਘ ਦੀ ਦਸਤਾਰ ਲਾਹੀ ਸੀ ਤਾਂ ਸੰਤਾਂ ਦੀ ਇਕੋ ਧਮਕੀ ਮਗਰੋਂ ਉਹ ਦਰਬਾਰ ਸਾਹਿਬ ਪੱਗ ਲੈਕੇ ਆਏ ਸਨ। ਇਹ ਕਰਤੂਤ ਹਰਬੰਸ ਲਾਲ ਖੰਨੇ ਦੇ ਗੁੰਡਾ-ਟੋਲੇ ਦੀ ਸੀ। ਜੂਨ 1984 ਨੂੰ ਚਾਚਾ-ਭਤੀਜਾ ਵੀ ਆਪਣਾ ਨਾਂ ਸ਼ਹੀਦਾਂ ਵਿਚ ਲਿਖਾ ਗਏ। ਭਾਈ ਗੁਰਭੇਜ ਸਿੰਘ ਫੌਜੀ ਭੁਲਾਣੇ ਵਾਲ਼ੇ ਦੇ ਘਰਦੇ ਤਾਂ ਇਹੀ ਸੋਚਦੇ ਸੀ ਕਿ ਉਹ ਹਜ਼ੂਰ ਸਾਹਿਬ ਸੇਵਾ ਕਰਦੇ ਹਨ ਜਦਕਿ ਉਹ ਕਾਰ ਸੇਵਾ ਵਾਲੇ ਸ਼ਹੀਦੀ ਜਥੇ ਦੇ ਨਾਲ਼ ਦਰਬਾਰ ਸਾਹਿਬ ਪੁਜ ਗਿਆ ਸੀ। ਪਰਿਵਾਰ ਨੂੰ ਉਨਾਂ ਦੀ ਸ਼ਹੀਦੀ ਬਾਰੇ ਪੁਲਿਸ ਤੋਂ ਪਤਾ ਲੱਗਾ।

ਭਾਈ ਰੇਸ਼ਮ ਸਿੰਘ ਕੰਬੋਅ ਢਾਹੇ ਵਾਲਾ, ਭਾਈ ਮੇਜਰ ਸਿੰਘ ਅਬੂ ਸੈਦ,ਭਾਈ ਦਿਲਬਾਗ ਸਿੰਘ ਬਹਿਲਾ,ਭਾਈ ਗੁਰਮੇਜ ਸਿੰਘ ਫੱਤੂਢੀਗਾਂ,ਭਾਈ ਬਲਦੇਵ ਸਿੰਘ ਬਸਤੀ ਵਕੀਲ ਵਾਲੀ ਨੇ ਵੀ ਪੰਥ ਦੀ ਸੇਵਾ ਕਰਦਿਆ ਜਾਨ ਵਾਰੀ। ਪਿੰਡ ਕੋਟ ਭਾਈ ਦੇ ਸ਼ਹੀਦ ਗੁਰਸ਼ਰਨ ਸਿੰਘ ਦੀ ਤਿੱਖੀ ਤੱਕਣੀ ਜਿਵੇਂ ਅੱਜ ਵੀ ਵੈਰੀਆਂ ਨੂੰ ਵੰਗਾਰ ਰਹੀ ਹੋਵੇ। ਭਾਈ ਹਰਜੀਤ ਸਿੰਘ ਫਤਾਹਪੁਰ ਦੇ ਬਿਰਧ ਮਾਤਾ ਜੀ ਨੂੰ ਮੈਂ ਅਕਸਰ ਮਿਲਣ ਜਾਂਦਾ ਰਿਹਾਂ ਹਾਂ। ਭਾਈ ਨਿਰਮਲ ਸਿੰਘ ਵਾਸੀ ਤੂੰਬੜਭੰਨ ਦੀ ਕੁਰਤੇ-ਚਾਦਰੇ ਵਾਲੀ ਫੋਟੋ ਦੇਖਕੇ ਇਕ ਵਾਰ ਤਾਂ ਸੋਚਦੇ ਹਾਂ ਕਿ ਇਸ ਸ਼ੌਕੀਨ ਗੱਭਰੂ ਨੂੰ ਪੰਥ ਦਾ ਕੋਈ ਚੇਤਾ ਵੀ ਹੋਊ,ਪਰ ਜਦ ਉਸਦੇ ਬਾਰੇ ਜਾਣਕਾਰੀ ਮਿਲੀ ਤਾਂ ਮਨ ਸਤਿਕਾਰ ਨਾਲ ਭਰ ਗਿਆ। ਪਿੰਡ ਖੁਖਰਾਣਾ ਦੇ ਭਾਈ ਨਿਰਮਲ ਸਿੰਘ ਸੰਤ ਜਰਨੈਲ ਸਿੰਘ ਜੀ ਦੇ ਨੇੜਲੇ ਸਿੰਘਾਂ ਵਿਚਚੋਂ ਇਕ ਸਨ ਜਿਨਾਂ ਦਾ ਮੁਹਾਂਦਰਾਂ ਵੀ ਸੰਤਾਂ ਵਰਗਾ ਸੀ।

ਭਾਈ ਗੁਰਦਿਆਲ ਸਿੰਘ ਲਲਹਿੰਦੀ ਦੇ ਸਪੁਤਰ ਭਾਈ ਧਰਮਵੀਰ ਸਿੰਘ ਨੂੰ ਆਪਣੇ ਸ਼ਹੀਦ ਪਿਤਾ ਦੀ ਕੁਰਬਾਨੀ ਦੀ ਅਹਿਮੀਅਤ ਦਾ ਪਤਾ ਹੈ। ਭਾਈ ਜੋਗਿੰਦਰ ਸਿੰਘ ਚੌੜੇ ਦੀ ਪੁਰਾਤਨ ਜੁਝਾਰੂਆਂ ਵਰਗੀ ਦਿੱਖ ਮਨ ਨੂੰ ਟੁੰਬਦੀ ਹੈ। ਭਾਈ ਦਿਲਬਾਗ ਸਿੰਘ ਜੱਬੋਵਾਲ,ਭਾਈ ਸੁਖਦੇਵ ਸਿੰਘ ਦਾਨਗੜ੍ਹ,ਭਾਈ ਗੁਰਿੰਦਰ ਸਿੰਘ ਕੁਟੀ ਸਦੀਕ,ਭਾਈ ਬਲਦੇਵ ਸਿੰਘ ਊਦੋਨੰਗਲ,ਭਾਈ ਬਲਦੇਵ ਸਿੰਘ ਲੱਲੇ ਵਰਗੇ ਸ਼ਹੀਦਾਂ ਦੇ ਪਰਿਵਾਰਾਂ ਕੋਲ ਜਾਣਾ ਸਾਡੀ ਟੀਮ ਲਈ ਜ਼ਰੂਰੀ ਸੀ ਤਾਂਕਿ ਅਸੀਂ ਉਨ੍ਹਾਂ ਸ਼ਹੀਦਾਂ ਬਾਰੇ ਜਾਣ ਸਕਦੇ। ਭਾਈ ਬਲਦੇਵ ਸਿੰਘ ਬਹਾਵਲਪੁਰ,ਭਾਈ ਕਰਮਜੀਤ ਸਿੰਘ ਵਾਸੀ ਧੰਨਾ ਸ਼ਹੀਦ ਦੀਆਂ ਫੌਜੀ ਵਰਦੀ ਵਾਲ਼ੀਆਂ ਫੋਟੋਆਂ ਦੇਖਕੇ ਸੋਚਦੇ ਹਾਂ ਕਿ ਹਿੰਦੋਸਤਾਨੀ ਫੌਜਾਂ ਤੋਂ ਟਰੇਨਿੰਗ ਲੈਕੇ

ਇਹ ਸੂਰਮੇ ਖਾਲਸਾ ਫੌਜਾਂ ਦਾ ਹਿਸਾ ਬਣਗੇ ਸ਼ਹੀਦ ਹੋਏ। ਭਾਈ ਮੇਜਰ ਸਿੰਘ ਚੱਕੀਆਂ, ਭਾਈ ਅਵਤਾਰ ਸਿੰਘ ਮੂਨਕਾਂ, ਭਾਈ ਹਰਦੀਪ ਸਿੰਘ ਭਿੰਡਰ, ਭਾਈ ਅਮਰਜੀਤ ਸਿੰਘ ਖਵਾਸਪੁਰ, ਭਾਈ ਸੁਖਦੇਵ ਸਿੰਘ ਫਤਿਹਾਬਾਦ ਨੇ ਵੀ ਘੱਲੂਘਾਰੇ ਮੌਕੇ ਸ਼ਹਾਦਤਾਂ ਪਾਈਆਂ।

ਭਾਈ ਬੱਗਾ ਸਿੰਘ ਵਾਸੀ ਖੈਰਾ ਬੇਟ ਜਿਲਾ ਲੁਧਿਆਣਾ ਬਾਰੇ ਸਾਨੂੰ ਇਕ ਸਿੰਘ ਵਿਸ਼ੇਸ਼ ਤੌਰ 'ਤੇ, ਦਲ ਖਾਲਸਾ ਦਫਤਰ ਅਮ੍ਰਿਤਸਰ ਦੱਸਣ ਆਇਆ। ਮੈਨੂ ਉਸ ਵੀਰ ਦਾ ਨਾਂ ਤਾਂ ਯਾਦ ਨਹੀ ਰਿਹਾ ਪਰ ਜਿਵੇਂ ਉਹ ਲੱਭ-ਲੱਭ ਕੇ ਦਫਤਰ ਪੁਜਿਆ ਸੀ, ਉਸਦੇ ਸਿਖੀ ਲਈ ਪਿਆਰ ਦਾ ਮੈਨੂੰ ਬੜਾ ਡੂੰਘਾ ਅਹਿਸਾਸ ਹੈ।। ਭਾਈ ਸੁਰਿੰਦਰ ਸਿੰਘ ਫਤਿਹਾਬਾਦ ਦੀ ਡੱਬੀਆਂ ਵਾਲੇ ਪਰਨਾ ਬੰਨ੍ਹਕੇ ਖਿਚਵਾਈ ਫੋਟੋ ਦੇਖਕੇ ਪਿੰਡਾਂ ਦੀ ਪੁਰਾਣੀ ਯਾਦ ਤਾਜਾ ਹੋ ਜਾਂਦੀ ਹੈ। ਭਾਈ ਕੁਲਵੰਤ ਸਿੰਘ ਪੰਡੋਰੀ ਗੋਲ਼ਾ, ਗਿਆਨੀ ਨਿਹਾਲ ਸਿੰਘ ਸੰਗਰਾਹੂਰ, ਭਾਈ ਸਤਨਾਮ ਸਿੰਘ ਗੁੱਜਰ ਵਾਸੀ ਤੂੰਬੜਭੰਨ, ਭਾਈ ਬਲਵੀਰ ਸਿੰਘ ਕਾਲ਼ਾ ਵਾਸੀ ਲੱਲੇ, ਭਾਈ ਮੋਹਰ ਸਿੰਘ ਭਾਊ ਵਾਸੀ ਕਾਲ਼ੀਏਵਾਲਾ , ਭਾਈ ਕਿਰਪਾਲ ਸਿੰਘ ਅਮ੍ਰਿਤਸਰ ਵੀ 1984 ਦੇ ਸ਼ਹੀਦ ਹਨ। ਇਸੇ ਤਰਾਂ ਭਾਈ ਗੁਰਚਰਨ ਸਿੰਘ ਸੰਤੂਵਾਲ਼ਾ, ਭਾਈ ਸੁਰਜੀਤ ਸਿੰਘ ਲਾਵੇਂ, ਤਹਿਸੀਲ਼ ਪੱਧਰੀ, ਭਾਈ ਹਰਭਿੰਦਰ ਸਿੰਘ ਅਲਗੋਂ ਕੋਠੀ, ਭਾਈ ਦਲਬੀਰ ਸਿੰਘ ਡੱਲਾ, ਭਾਈ ਬਲਵਿੰਦਰ ਸਿੰਘ ਕੋਟਲਾ ਮੁਗਲਾਂ, ਭਾਈ ਕਪੂਰ ਸਿੰਘ ਹਰਚੋਵਾਲ, ਭਾਈ ਜਾਗੀਰ ਸਿੰਘ ਮੱਖਣਵਿੰਡੀ, ਭਾਈ ਬਲਦੇਵ ਸਿੰਘ ਜੇਠੂਵਾਲ, ਭਾਈ ਸ਼ਮਸ਼ੇਰ ਸਿੰਘ ਸਰਵਾਲੀ ਜਿਲਾ ਗੁਰਦਾਸਪੁਰ, ਭਾਈ ਸੁਰਜਨ ਸਿੰਘ ਸਰਜਾ-ਮਿਰਜ਼ਾ ਦੀਆਂ ਛੰਨਾਂ, ਭਾਈ ਪਰੀਤਮ ਸਿੰਘ ਮਿਆਣੀ, ਦੀਆਂ ਅਦੁਤੀ ਸ਼ਹਾਦਤਾਂ ਬਾਰੇ ਵੀ ਅਸੀਂ ਇਸ ਸਫਰ ਦੌਰਾਨ ਜਾਣਿਆ। ਭਾਈ ਦਲਬਾਗ ਸਿੰਘ ਰਜਾਦਾ ਬਾਰੇ ਪਤਾ ਲੱਗਾ ਕਿ ਜਦ ਉਹ ਦਰਬਾਰ ਸਾਹਿਬ ਜਾਣ ਲਈ ਤਿਆਰ ਹੋਏ ਤਾਂ ਉਨਾਂ ਦੇ ਮਾਤਾ ਜੀ ਰੋਕਣ ਲੱਗੇ ਪਰ ਉਹ ਸਖਤੀ ਨਾਲ਼ ਕਹਿੰਦੇ ਕਿ ਮੇਰੇ ਮਾਤਾ ਤਾਂ ਹੁਣ ਸਾਹਿਬ ਕੌਰ ਜੀ ਹੀ ਹਨ ਤੇ ਪਿਤਾ ਕਲਗੀਆਂ ਵਾਲੇ ਗੁਰੂ ਗੋਬਿੰਦ ਸਿੰਘ ਹਨ। ਫਿਰ ਉਹ ਸ਼ਹੀਦੀ ਤੱਕ ਦਰਬਾਰ ਸਾਹਿਬ ਹੀ ਰਹੇ। ਜਦ ਵੀ ਪਰਿਵਾਰਕ ਮੈਂਬਰ ਮਿਲਣ ਲਈ ਆਂਉਦੇ, ਉਹ ਮੱਥੇ ਹੀ ਨਹੀ ਸੀ ਲੱਗਦੇ ਤੇ ਇਧਰ-ਉਧਰ ਹੋ ਜਾਂਦੇ।

ਪਿੰਡ ਬੁਢੇਲ ਜੋਕਿ ਲੁਧਿਆਣੇ ਜ਼ਿਲੇ ਵਿਚ ਮੇਰੇ ਜੱਦੀ ਪਿੰਡ ਘੁਮਾਣ ਦੇ ਬਿਲਕੁਲ ਨਾਲ ਹੀ ਹੈ, ਇਥੋਂ ਦੇ ਇਕ ਗੁਰਸਿੱਖ ਭਾਈ ਪਰੇਮ ਸਿੰਘ ਘੁਮਾਣ ਹੋਏ ਹਨ ਜਿੰਨ੍ਹਾਂ ਨੂੰ ਦਮਦਮੀ ਟਕਸਾਲ ਦੇ ਸਾਰੇ ਸਿੰਘ "ਉਸਤਾਦ ਜੀ" ਵਜੋਂ ਜਾਣਦੇ ਹਨ। ਭਾਈ ਪਰੇਮ ਸਿੰਘ ਦੇ ਭਰਾ ਜਥੇਦਾਰ ਗੁਰਦੇਵ ਸਿੰਘ "ਸ਼ਿੰਦੀ ਅੰਕਲ" ਨੇ ਸ਼ੁਰੂ ਤੋਂ ਹੀ ਮੈਨੂੰ ਪੰਥਕ ਸੇਵਾ ਲਈ ਪ੍ਰੇਰਨਾ ਦਿਤੀ ਹੈ ਤੇ ਹਰ ਤਰਾਂ ਸਾਥ ਵੀ

ਦਿਤਾ ਹੈ। ਗੁਰਦੁਆਰਾ ਪਾਂਉਟਾ ਸਾਹਿਬ ਵਿਖੇ ਇਕ ਨਿੱਕੇ ਜਿਹੇ ਬਾਲਕ ਨੂੰ ਕੋਈ ਛੱਡ ਗਿਆ ਸੀ। ਭਾਈ ਪਰੇਮ ਸਿੰਘ ਜੀ ਇਸ ਬਾਲਕ ਨੂੰ ਮਹਿਤੇ ਲੈ ਆਏ ਤੇ ਉਨ੍ਹਾਂ ਨੇ ਇਸਦੀ ਪਾਲਣਾ-ਪੋਸ਼ਣਾ ਕੀਤੀ। ਉਹ ਬਾਲਕ-ਜਿਸਦਾ ਨਾਂ ਭਾਈ ਨੰਦ ਸਿੰਘ ਰੱਖਿਆ ਗਿਆ,1984 ਮੌਕੇ 30-32 ਵਰ੍ਹਿਆਂ ਦਾ ਜਵਾਨ ਸੀ। ਘੱਲੂਘਾਰੇ ਮੌਕੇ ਇਸ ਸਿੰਘ ਨੇ ਸ਼ੂਰਬੀਰਤਾ ਦੇ ਜੌਹਰ ਵਿਖਾਏ ਤੇ ਜੂਝਕੇ ਸ਼ਹਾਦਤ ਪਾਈ।

## ਹਾਲ ਭਰਾਵਾਂ ਦਾ

ਏਸ਼ੀਆਈ ਖੇਡਾਂ ਮੌਕੇ ਹੋਰਨਾਂ ਸਿੰਘਾਂ ਦੇ ਨਾਲ਼ ਰੋਸ ਵਿਖਾਵਾ ਕਰਕੇ ਤਿਹਾੜ ਜੇਲ਼ ਵਿਚ ਨਜ਼ਰਬੰਦ ਰਹੇ ਸ.ਸਰੂਪ ਸਿੰਘ ਸ਼ਹੂਰਾ ਵੀ ਘੱਲੂਘਾਰੇ ਮੌਕੇ ਦਰਬਾਰ ਸਾਹਿਬ ਅੰਦਰ ਹੀ ਸਨ ਜਦਕਿ ਉਨਾਂ ਦਾ ਭਰਾ ਭਾਈ ਬਲਵੀਰ ਸਿੰਘ ਸ਼ਹੀਦੀ ਪਾ ਗਿਆ। ਉਨਾਂ ਕੋਲ ਕਾਫੀ ਇਤਿਹਾਸਕ ਜਾਣਕਾਰੀ ਹੈ ਜਿਸਨੂੰ ਰਿਕਾਰਡ ਕਰਨ ਦੀ ਲੋੜ ਹੈ। ਸ.ਸਰੂਪ ਸਿੰਘ ਦੱਸਦੇ ਹਨ ਕਿ ਜਦੋਂ ਸਰਾਵਾਂ ਵਿਚ ਸਾਰਿਆਂ ਨੂੰ ਇਕੱਠੇ ਕਰਕੇ ਬੰਬ ਸੁਟੇ ਗਏ,ਉਦੋਂ ਬਹੁਤ ਨੁਕਸਾਨ ਹੋਇਆ ਸੀ। ਉਹ ਇਹ੍ਹ ਵੀ ਕਹਿੰਦੇ ਹਨ ਕਿ ਮੈਂ ਸਿੱਖ ਫੌਜੀਆਂ ਨੂੰ ਰੋਂਦਿਆਂ ਦੇਖਿਆ। ਸ਼ਹੀਦ ਅਮਰਜੀਤ ਸਿੰਘ ਲਸ਼ਕਰੀ ਨੰਗਲ਼ ਦਾ ਇਕ ਭਰਾ ਪੁਲਿਸ ਤਸ਼ੱਦਦ ਕਾਰਨ ਅਰਧ-ਪਾਗਲ ਹੀ ਹੋਗਿਆ ਹੈ। ਇਸੇ ਤਰਾਂ ਸ਼ਹੀਦ ਬਲਜੀਤ ਸਿੰਘ ਠਰੂ ਦੇ ਭਰਾ ਪਰੀਤਮ ਸਿੰਘ ਤੇ ਵੀ ਬੇਤਹਾਸ਼ਾ ਤਸ਼ੱਦਦ ਹੋਇਆ ਹੈ।

## ਸ਼ਹੀਦ ਪਤੀ, ਪੁੱਤ ਤੇ ਪਿਤਾ

ਸੰਤਾਂ ਦੇ ਡਰਾਈਵਰ ਰਹੇ ਭਾਈ ਦਾਰਾ ਸਿੰਘ ਪੂਨੀਆ ਦੇ ਨਾਲ਼ ਉਨਾਂ ਦਾ ਛੋਟਾ ਜਿਹਾ ਪੁੱਤਰ ਬਚਿੱਤਰ ਸਿੰਘ ਵੀ ਸ਼ਹਾਦਤ ਪਾ ਗਿਆ। ਉਨਾਂ ਦਾ ਸਹੁਰਾ ਸਾਹਿਬ ਭਾਈ ਗੁਰਮੁਖ ਸਿੰਘ ਪਿੰਡ ਡੂਮਣੀਵਾਲ,ਜਿਲਾ ਤਰਨਤਾਰਨ ਵੀ ਘੱਲੂਘਾਰੇ ਦੌਰਾਨ ਧਰਮ ਲੇਖੇ ਜਾਨ ਲਾ ਗਏ। ਬੀਬੀ ਅਮਰਜੀਤ ਕੌਰ ਨੂੰ ਮਿਲਣਾ ਧੰਨ ਹੀ ਸੀ ਜਿਸਨੇ ਆਪਣਾ ਪਿਤਾ,ਪਤੀ ਤੇ ਪੁੱਤ ਪੰਥ ਲੇਖੇ ਲਾਏ। ਭਾਈ ਦਾਰਾ ਸਿੰਘ ਦਾ ਪਰਿਵਾਰ ਅੱਜਕੱਲ ਬਾਰਡਰ ਕੋਲ ਬਹਾਦਰਪੁਰ ਰਹਿੰਦਾ ਹੈ। ਬਾਰਡਰ ਦੇ ਕੋਲ ਰਿਹਾਇਸ਼ ਦੇ ਬੜੇ ਫਾਇਦੇ ਹੋਏ। ਇਹੀ ਭਾਈ ਦਾਰਾ ਸਿੰਘ ਸੀ ਜੋ ਸੰਤਾਂ ਨੂੰ ਚੰਦੋ ਕਲਾਂ ਤੋਂ ਪੁਲਿਸ ਦੇ ਘੇਰੇ ਵਿਚੋਂ ਆਪਣੀ ਡਰਾਈਵਰੀ ਦੇ ਕਮਾਲ ਨਾਲ਼ ਕੱਢਕੇ ਲਿਆਇਆ ਸੀ। ਬੰਬੇ ਵਾਲੇ ਘੇਰੇ ਮੌਕੇ ਵੀ ਇਸ ਸਿੰਘ ਨੇ ਕਮਾਲ ਦਿਖਾਇਆ। ਉਨਾਂ ਦਾ ਪੁਤਰ ਨਿਸ਼ਾਨ ਸਿੰਘ ਅੱਜਕੱਲ ਕਿਰਤ ਕਮਾਈ ਲਈ ਡੁਬਈ ਰਹਿੰਦਾ ਹੈ ,ਉਹ ਵੀ ਜੂਨ 84 ਮੌਕੇ ਦਰਬਾਰ ਸਾਹਿਬ ਹੀ ਸੀ।

## ਇੰਝ ਵੀ ਹੋਇਆ

ਇਕ ਸਿੰਘ ਦੀ ਫੋਟੋ ਤਾਂ ਮਿਲ ਗਈ, ਨਾਂ ਵੀ ਮਿਲ ਗਿਆ ਪਰ ਪਤਾ ਨਾ ਲੱਭਾ। ਅਸੀਂ ਡਾਇਰੈਕਟਰੀ ਵਿਚ ਉਹ ਫੋਟੋ ਛਾਪਕੇ ਲਿਖ ਦਿਤਾ ਕਿ ਜੇ ਕਿਸੇ ਨੂੰ ਇਸ ਸਿੰਘ ਬਾਰੇ ਕੁਝ ਪਤਾ ਹੋਵੇ ਸਾਨੂੰ ਦੱਸੇ। ਅਸੀਂ ਪੰਥਕ ਮੈਗਜੀਨਾਂ ਵਿਚ ਦਲ ਖਾਲਸਾ ਦੇ ਦਫਤਰ ਤੋਂ ਇਹ ਡਾਇਰੈਕਟਰੀ ਭੇਟਾ-ਰਹਿਤ ਮਿਲਣ ਬਾਰੇ ਵੀ ਛਾਪਿਆ ਸੀ। ਹਰ ਰੋਜ ਹੀ ਲੋਕ ਡਾਇਰੈਕਟਰੀ ਲੈਣ ਆਂਉਦੇ ਸਨ। ਇਕ ਦਿਨ ਪਿੰਡ ਜੀਓਬਾਲਾ ਤੋਂ ਸ.ਕੁਲਵਿੰਦਰ ਸਿੰਘ ਆਇਆ ਤੇ ਕਹਿੰਦਾ ਜਿਸ ਸਿੰਘ ਬਾਰੇ ਤੁਹਾਨੂੰ ਪਤਾ ਨਹੀ ਲੱਗ ਰਿਹਾ,ਉਹ ਮੇਰੀ ਮਾਮੀ ਜੀ ਦਾ ਸਕਾ ਭਰਾ ਹੈ । ਇੰਝ ਸਾਨੂੰ ਪਿੰਡ ਰਾਮਨਗਰ ਜਿਲਾ ਗੁਰਦਾਸਪੁਰ ਦੇ ਭਾਈ ਰਣਜੀਤ ਸਿੰਘ ਉਰਫ ਕੁਲਦੀਪ ਸਿੰਘ ਬਾਰੇ ਵੇਰਵਾ ਮਿਲ ਗਿਆ।

ਮੈਨੂੰ ਸਮਝ ਨਾ ਲੱਗੇ ਕਿ ਸ਼੍ਰੋਮਣੀ ਕਮੇਟੀ ਮੈਂਬਰ ਸ਼ਹੀਦ ਭਾਈ ਸੁਜਾਨ ਸਿੰਘ ਨੂੰ "ਸਰਬਾਲਾ" ਕਿਉਂ ਕਹਿੰਦੇ ਹਨ। ਤਾਂ ਭਾਈ ਮੋਹਕਮ ਸਿੰਘ ਨੇ ਦੱਸਿਆ ਕਿ ਜਦੋਂ ਲਾਲੇ ਵਾਲੇ ਕੇਸ ਵਿਚ ਸੰਤਾਂ ਨੇ ਗ੍ਰਿਫਤਾਰੀ ਦਿਤੀ ਸੀ ਤਾਂ ਸੰਤਾਂ ਨੇ ਕਿਹਾ ਕਿ ਮੌਤ ਲਾੜੀ ਨੂੰ ਵਿਆਹੁਣ ਚੱਲਾਂ ਹੈ ਤੇ ਭਾਈ ਸੁਜਾਨ ਸਿੰਘ ਮੇਰੇ ਸਰਬਾਲੇ ਹੋਣਗੇ। ਇਸ ਮਗਰੋਂ ਉਨਾਂ ਨੂੰ ਸਰਬਾਲਾ ਕਿਹਾ ਜਾਣ ਲੱਗ ਪਿਆ।

## 1984 ਦਾ ਪਿਛੋਕੜ ਕੀ ਹੈ?

ਇਹ ਗੱਲ਼ ਸੋਚਣ ਵਾਲ਼ੀ ਹੈ ਆਖਿਰ ਬਾਣੀ ਤੇ ਬਾਣੇ ਦਾ ਪਰਚਾਰ ਕਰਨ ਵਾਲੀ ਦਮਦਮੀ ਟਕਸਾਲ ਨੂੰ ਹਥਿਆਰਬੰਦ ਹੋਕੇ ਇਸ ਰਾਹ ਕਿਉਂ ਤੁਰਨਾ ਪਿਆ? ਆਖਿਰ ਕਿਉਂ ਅਖੰਡ ਕੀਰਤਨੀ ਜਥੇ ਨੂੰ ਬੱਬਰ ਖਾਲਸਾ ਦਾ ਰਾਹ ਫੜਨਾ ਪਿਆ ? ਕਿਉਂ ਹਜਾਰਾਂ ਸਿਖ ਨੌਜਵਾਨ ਆਪਣੇ ਘਰ-ਬਾਰ ਤਿਆਗਕੇ ਬੰਬਾਂ-ਗੋ਼ਲੀਆਂ ਦੇ ਰਾਹ ਪੈ ਗਏ? ਦਰਅਸਲ ਅੱਜ ਦੇ ਤੇ ਉਦੋਂ ਦੇ ਹਾਲਾਤਾਂ ਦਾ ਜ਼ਮੀਨ-ਅਸਮਾਨ ਦਾ ਫਰਕ ਹੈ। 80ਵੇਂ ਦਹਾਕੇ ਦੇ ਸ਼ੁਰੂਆਤੀ ਵਰ੍ਹਿਆਂ ਵਿਚ ਸਰਕਾਰੀ ਤਸ਼ਦੱਦ ਦੀ ਅਸਲੀਅਤ ਨੂੰ ਜਾਣੇ ਬਿਨਾ ਗੱਲ ਨੂੰ ਸਹੀ ਢੰਗ ਨਾ਼ਲ ਸਮਝਿਆ ਹੀ ਨਹੀ ਜਾ ਸਕਦਾ। ਖਾਸ ਕਰਕੇ ਸੰਘਰਸ਼ ਵਿਚ ਕੁੱਦੇ ਸਿੰਘਾਂ ਦੀ ਸੋਚ ਨੂੰ ਸਮਝਣ ਦੀ ਲੋੜ ਹੈ। ਇਸ ਲਈ ਸਾਨੂੰ 1984 ਤੋਂ ਪਹਿਲਾਂ ਦੇ ਹਾਲਾਤਾਂ ਦਾ ਵੀ ਪਤਾ ਹੋਣਾ ਚਾਹੀਦਾ ਹੈ। ਦਰਅਸਲ ਪੰਜਾਬ ਦਾ ਉਦੋਂ ਦਾ ਮੁਖ ਮੰਤਰੀ ਦਰਬਾਰਾ ਸਿੰਘ ਵੀ ਉਹੋ ਜਿਹਾ ਹੀ ਸਿੱਖੀ ਦਾ ਵਿਰੋਧੀ ਸੀ ਜਿਹੋ ਜਿਹਾ ਬਾਦ ਵਿਚ ਮੁਖਮੰਤਰੀ ਬੇਅੰਤ ਸਿੰਘ ਸੀ। ਉਸਨੇ ਸਿੱਖਾਂ ਨੂੰ ਕੁਚਲਣ,ਦਰੜਨ ਦੀ ਸਹੁੰ ਖਾਧੀ ਹੋਈ ਸੀ ਤਾਂ ਜੋ ਇੰਦਰਾ ਨੂੰ ਖੁਸ਼

ਕਰ ਸਕੇ। ਸੰਤ ਐਂਵੇ ਹੀ ਉਸਨੂੰ "ਜ਼ਕਰੀਆ"ਨਹੀ ਕਹਿੰਦੇ ਸਨ,ਉਸਨੇ ਸਿੱਖਾਂ ਤੇ ਜ਼ੁਲਮ ਹੀ ਬੜੇ ਕਰਵਾਏ ਸਨ।

ਪੂਰੀ ਗੱਲ ਨੂੰ ਸਮਝਣ ਲਈ ਆਓ ਗੱਲ ਨੂੰ ਸ਼ੁਰੂ ਤੋਂ ਸ਼ੁਰੂ ਕਰੀਏ। ਸ਼ਬਦ-ਗੁਰੂ ਦੇ ਸ਼ਰੀਕ ਨਰਕਧਾਰੀਆਂ ਨੇ ਜਦੋਂ ਅਕਾਲੀ ਸਰਕਾਰ ਦੇ ਹੁੰਦਿਆਂ ਹਕੂਮਤ ਦੀ ਸ਼ਹਿ 'ਤੇ ਅਮ੍ਰਿਤਸਰ ਵਿਚ 13 ਅਪਰੈਲ 1978 ਨੂੰ ਕਹਿਰ ਢਾਹਿਆ ਤੇ 13 ਸਿੰਘ ਸ਼ਹੀਦ ਕਰ ਦਿਤੇ ਤਾਂ ਸਿਖ ਇਤਿਹਾਸ ਵਿਚ ਇਕ ਅਹਿਮ ਮੋੜ ਆਇਆ। ਤੇ ਰਹਿੰਦੀ ਕਸਰ ਉਦੋਂ ਪੂਰੀ ਹੋ ਗਈ ਜਦੋਂ ਅਦਾਲਤ ਨੇ ਨਰਕਧਾਰੀਆਂ ਨੂੰ ਬਰੀ ਕਰ ਦਿਤਾ।

13 ਸਿੰਘ ਸ਼ਹੀਦ ਕਰਕੇ ਨਰਕਧਾਰੀ ਮੁਖੀ ਸਾਫ ਬਚ ਜਾਵੇ ਤੇ ਉਹਦੇ ਚੇਲੇ ਸ਼ਰੇਆਮ ਸਿੱਖਾਂ ਨੂੰ ਚਿੜਾਉਣ,ਇਸਦਾ ਕੀ ਹੱਲ ਹੋ ਸਕਦਾ ਸੀ। ਜਿਹੜੇ ਹੁਣ ਕਹਿੰਦੇ ਹਨ ਕਿ ਹਥਿਆਰ ਚੁੱਕਣੇ ਗਲਤ ਸੀ,ਉਹ ਦੱਸਣ ਕਿ ਹੋਰ ਕੀ ਕੀਤਾ ਜਾਂਦਾ? ਅੰਤ ਹੱਲ ਹੋ ਗਿਆ ਤੇ 24 ਅਪਰੈਲ 1980 ਨੂੰ ਗੁਰਬਚਨਾ ਸੋਧਿਆ ਗਿਆ। ਭਾਈ ਰਣਜੀਤ ਸਿੰਘ ਜੀ,ਭਾਈ ਕਾਬਲ ਸਿੰਘ ਮੱਲਕਟੋਰਾ,ਭਾਈ ਮੇਜਰ ਸਿੰਘ ਨਾਗੋਕੇ,ਭਾਈ ਗਿਆਨ ਸਿੰਘ ਵਰਗੇ ਸਿੰਘਾਂ ਦੀ ਮੇਹਨਤ ਪ੍ਰਵਾਨ ਚੜ੍ਹੀ।

ਇਨਾਂ ਦਿਨਾਂ ਵਿਚ ਹੀ ਜਲੰਧਰ ਦੇ ਜੱਗਬਾਣੀ ਅਖਬਾਰ ਵਾਲੇ ਲਾਲਾ ਜਗਤ ਨਾਰਾਇਣ ਨੂੰ ਵੀ ਸਿੱਖੀ ਤੇ ਸਿੱਖਾਂ ਖਿਲਾਫ ਲਿਖਣ ਦਾ ਦੌਰਾ ਪਿਆ ਹੋਇਆ ਸੀ। ਉਹ ਐਨਾ ਭੂਤਰਿਆ ਹੋਇਆਂ ਸੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਨੂੰ ਵੀ ਨਹੀ ਸੀ ਬਖਸ਼ਦਾ। ਉਹੇ ਜਹਿਰੀ ਬੋਲ ਸਿੱਖਾਂ ਦੇ ਹਿਰਦਿਆਂ ਨੂੰ ਲਾਂਬੂ ਲਾ ਰਹੇ ਸੀ। ਲਾਲੇ ਨੇ ਗੁਰਬਚਨੇ ਨਰਕਧਾਰੀਏ ਦੇ ਹੱਕ ਵਿਚ ਵੀ ਠੋਕਕੇ ਗਵਾਹੀ ਦਿਤੀ ਸੀ। ਅਕਾਲੀਆਂ ਦੀ ਤਾਂ ਚਮੜੀ ਮੋਟੀ ਸੀ ਪਰ ਗੁਰੂ ਕੇ ਲਾਲ ਤਾਂ ਲਾਲੇ ਦੀਆਂ ਲਿਖਤਾਂ ਤੋਂ ਖੂਨ ਦੇ ਅੱਥਰੂ ਰੋ ਰਹੇ ਸੀ। ਤੇ ਜਦੋਂ ਕੋਈ ਹੋਰ ਰਾਹ ਨਾ ਬਚਿਆ ਤਾਂ ਫਿਰ 9 ਸਿਤੰਬਰ 1981 ਨੂੰ ਸਿੰਘਾਂ ਨੇ ਆਪਣੇ ਹੱਥੀ ਆਪ ਕਾਜ ਸੰਵਾਰ ਲਿਆ। ਲਾਲੇ ਦੇ ਕਤਲ ਵਿਚ ਸੰਤਾਂ ਨੂੰ ਫਸਾਉਣ ਲਈ ਹਕੂਮਤ ਅੱਡੀਆਂ ਭਾਰ ਹੋ ਗਈ। ਹਰਿਆਣੇ ਦੇ ਪਿੰਡ ਚੰਦੋ ਕਲਾਂ ਵਿਚ ਛਾਪਾ ਮਾਰਿਆ। ਹਾਲਾਂਕਿ ਸੰਤ ਉਥੋਂ ਮਹਿਤਾ ਚੌਂਕ ਪੁਜ ਗਏ ਸੀ ਪਰ ਪੁਲਿਸ ਨੇ ਸਿੰਘਾਂ ਦੇ ਸਮਾਨ ਨੂੰ ਅੱਗ ਲਾ ਦਿਤੀ,ਬਾਣੀ ਦੀਆਂ ਪੋਥੀਆਂ ਤੇ ਜਥੇ ਦੀ ਬੱਸਾਂ ਸਾੜ ਦਿਤੀਆਂ। ਗੁਰੂ ਗਰੰਥ ਸਾਹਿਬ ਜੀ ਨੂੰ ਵੀ ਅੱਗ ਲਾਈ ਗਈ। ਜਿੰਮੇਵਾਰ ਸਿੰਘਾਂ ਦੀ ਬੇਇਜਤੀ ਕੀਤੀ।

ਮਹਿਤਾ ਚੌਂਕ ਨੂੰ ਘੇਰਾ ਪਾਕੇ ਬੈਠੀ ਪੁਲਿਸ ਨੂੰ ਸੁਖ ਦਾ ਸਾਹ ਆਇਆ ਜਦੋਂ ਸੰਤਾਂ ਨੇ ਐਲਾਨ ਕੀਤਾ ਕਿ ਉਹ 20 ਸਿਤੰਬਰ ਨੂੰ ਗ੍ਰਿਫਤਾਰੀ ਦੇਣਗੇ। ਸੰਤਾਂ ਨੂੰ ਗ੍ਰਿਫਤਾਰ ਕਰਕੇ ਫਿਰੋਜ਼ਪੁਰ ਜੇਲ਼ ਵਿਚ ਬੰਦ ਕੀਤਾ ਗਿਆ। ਗ੍ਰਿਫਤਾਰੀ

ਮਗਰੋਂ ਪੁਲਿਸ ਨੇ ਅੰਨ੍ਹੇਵਾਹ ਫ਼ਾਇਰਿੰਗ ਕਰਕੇ ਡੇਢ ਦਰਜਨ ਸਿੱਖ ਗੋਲੀਆਂ ਨਾਲ ਭੁੰਨ ਸੁਟੇ। ਇਸ ਤੋਂ ਪੰਥ ਵਿਚ ਹੋਰ ਵੀ ਗੁਸੇ ਦੀ ਲਹਿਰ ਭੜਕ ਉਠੀ।

ਭਾਵੇ ਜਲਦੀ ਹੀ ਸੰਤਾਂ ਨੂੰ ਰਿਹਾ ਕਰ ਦਿਤਾ ਗਿਆ ਤੇ ਮਹਿਤਾ ਚੌਂਕ ਗੋਲੀ ਕਾਂਡ ਦੀ ਜਾਂਚ ਵੀ ਸ਼ੁਰੂ ਹੋ ਗਈ ਪਰ ਵਾਪਰੀਆਂ ਘਟਨਾਵਾਂ ਨੇ ਸੰਤ ਭਿੰਡਰਾਂਵਾਲਿਆਂ ਨੂੰ ਡੂੰਘੀ ਤਰਾਂ ਗੁਲਾਮੀ ਦਾ ਅਹਿਸਾਸ ਕਰਵਾਇਆ। ਹੁਣ ਉਹ ਸਿਖਾਂ ਨੂੰ ਧਰਮ ਵਿਚ ਪਰਪੱਕ ਕਰਨ ਦੇ ਨਾਲ਼ ਨਾਲ਼ ਗੁਲਾਮੀ ਦਾ ਅਹਿਸਾਸ ਵੀ ਕਰਵਾਂਉਦੇ ਸਨ। ਅਕਾਲੀ ਆਗੂ ਹਰ ਘਟਨਾ ਨੂੰ "ਕਾਂਗਰਸ ਸਰਕਾਰ ਦਾ ਧੱਕਾ" ਕਹਿੰਦੇ ਸਨ ਜਦਕਿ ਸੰਤਾਂ ਨੇ ਇਸਨੂੰ ਮੁਲਕ ਦੀ ਗੁਲਾਮੀ ਦਾ ਸਬੂਤ ਕਹਿਣਾ ਸ਼ੁਰੂ ਕਰ ਦਿਤਾ। ਅਕਾਲੀਆਂ ਲਈ ਹਿੰਦੋਸਤਾਨ ਹੀ ਸਿੱਖਾਂ ਦਾ ਮੁਲਕ ਸੀ,ਜਿਥੋਂ ਦੀ ਸਰਕਾਰ ਉਨਾਂ ਨਾਲ਼ ਧੱਕੇ ਕਰਦੀ ਹੈ ਪਰ ਸੰਤਾਂ ਦੀ ਵਿਆਖਿਆ ਬਿਲਕੁਲ ਵੱਖਰੀ ਸੀ। ਸੰਤਾਂ ਦੀ ਸੋਚ ਪ੍ਰਸਿੱਧ ਮੁਸਲਮਾਨ ਚਿੰਤਕ ਇਕਬਾਲ ਨਾਲ਼ ਮਿਲਦੀ ਸੀ ਕਿ ਕੁਝ ਕੁ ਖੁੱਲਾਂ ਦਾ ਮਤਲਬ ਆਜ਼ਾਦੀ ਨਹੀ ਹੁੰਦਾ।

ਮੁਲਾਂ ਕੋ ਗਰ ਹੈ ,ਹਿੰਦ ਮੇਂ ਸਜਦੇ ਕੀ ਇਜਾਜਤ,<br>
ਨਾਂਦਾਂ ਯੇਹ ਸਮਝਤਾ ਹੈ,ਇਸਲਾਮ ਹੈ ਆਜ਼ਾਦ।

ਸੰਤਾਂ ਦੀ ਸਿੱਧੀ-ਪੱਧਰੀ ਗੱਲਬਾਤ ਤੇ ਧਾਰਮਿਕ ਦਿੱਖ ਨੇ ਸਿਖ ਸੰਗਤਾਂ ਵਿਚ ਉਨਾਂ ਦਾ ਕੱਦ ਬਹੁਤ ਉਚਾ ਕਰ ਦਿਤਾ ਸੀ। ਦਰਅਸਲ ਨਰਕਧਾਰੀ ਕਾਂਡ,ਗੁਰਬਚਨੇ ਨੂੰ ਸੋਧਾ,ਚੰਦੋ ਕਲਾਂ ਕਾਂਡ ਨੇ ਜਿਥੇ ਸਿੱਖ ਕੌਮ ਨੂੰ ਹਲੂਣਾ ਦਿਤਾ ਸੀ ਉਥੇ ਲੰਮੇ ਸਮੇਂ ਮਗਰੋਂ ਸੰਤਾਂ ਦੇ ਰੂਪ ਵਿਚ ਇਕ ਅਜਿਹਾ ਆਗੂ ਮਿਲਿਆ ਸੀ ਜੋ ਵਿਕਦਾ ਜਾਂ ਲਿਫਦਾ ਨਹੀ ਸੀ। ਇਸੇ ਕਰਕੇ ਸਿੱਖ ਨੌਜਵਾਨੀ ਸੰਤਾਂ ਦੇ ਇਕ ਇਸ਼ਾਰੇ ਤੇ ਜਾਨਾਂ ਵਾਰਨ ਨੂੰ ਤਿਆਰ ਹੋ ਗਈ ਸੀ। ਦੂਜੇ ਪਾਸੇ ਨਾਲ ਹੀ ਨਰਕਧਾਰੀਆਂ ਤੇ ਸਿਖੀ ਦੇ ਦੋਖੀਆਂ ਨੂੰ ਸੋਧਾ ਲਾਉਣ ਲਈ ਬੱਬਰ ਖਾਲਸਾ ਵੀ ਮੈਦਾਨ ਵਿਚ ਨਿੱਤਰ ਚੁਕਿਆ ਸੀ।

## ਗ੍ਰਿਫਤਾਰੀਆਂ

ਆਏ ਦਿਨ ਸਿੱਖਾਂ 'ਤੇ ਜ਼ੁਲਮ ਦੇ ਨਾਲ-ਨਾਲ ਥਾਂ-ਥਾਂ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਦੀਆਂ ਘਟਨਾਵਾਂ ਵੀ ਵਾਪਰ ਰਹੀਆਂ ਸਨ ਜਿਨਾਂ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬੜੀ ਗੰਭੀਰਤਾ ਨਾਲ਼ ਲੈ ਰਹੇ ਸਨ। ਸਿੱਖ ਨੌਜਵਾਨਾਂ ਤੇ ਹੋ ਰਹੇ ਜ਼ੁਲਮਾਂ ਦੀ ਪੈਰਵਾਈ ਭਾਈ ਅਮਰੀਕ ਸਿੰਘ ਕਰਦੇ ਸਨ ਜਿਸ ਕਰਕੇ ਉਹ ਵੀ ਸਰਕਾਰ ਨੂੰ ਰੜਕਦੇ ਸਨ। ਸੰਤ ਖੁਦ ਵੀ ਲਾਲਾ ਜਗਤ ਨਰੈਣ ਕੇਸ ਵਿਚ ਪੁਲਿਸ ਦੀ ਧੱਕੇਸ਼ਾਹੀ ਹੰਢਾ ਚੁਕੇ ਸਨ,ਜਿਸ ਕਰਕੇ ਉਹ ਇਨਾਂ ਜ਼ਿਆਦਤੀਆਂ

ਦਾ ਤਿੱਖਾ ਨੋਟਿਸ ਲੈਂਦੇ ਸਨ। ਜਦੋਂ 20 ਸਿੰਤਬਰ 1981 ਨੂੰ ਸੰਤਾਂ ਨੇ ਮਹਿਤਾ ਚੌਂਕ ਵਿਚ ਗ੍ਰਿਫਤਾਰੀ ਦਿਤੀ ਤਾਂ ਬਾਦ ਵਿਚ ਐਸ.ਐਸ.ਪੀ. ਅਟਵਾਲ ਨੇ ਗੋਲੀ ਚਲਵਾਕੇ ਉਥੇ ਡੇਢ ਦਰਜਨ ਤੋਂ ਵੱਧ ਸਿੱਖ ਗੋਲੀਆਂ ਨਾਲ਼ ਭੁੰਨ ਸੁੱਟੇ ਸੀ। ਇਸ ਕਤਲੇਆਮ ਦੀ ਇਨਕੁਆਰੀ ਸ਼ੁਰੂ ਹੋਈ ਤਾਂ ਜਿੰਨ੍ਹਾਂ ਅਫਸਰਾਂ ਨੂੰ ਫਸਣ ਦਾ ਡਰ ਪਿਆ ਉਨ੍ਹਾਂ ਸੋਚਿਆਂ ਕਿ ਕਿਸੇ ਤਰਾਂ ਇਸ ਪੜਤਾਲ ਵਿਚ ਸਰਗਰਮੀ ਕਰ ਰਹੇ ਭਾਈ ਅਮਰੀਕ ਸਿੰਘ ਤੇ ਬਾਬਾ ਠਾਹਰਾ ਸਿੰਘ ਨੂੰ ਜੇਲ੍ਹ ਵਿਚ ਸੁਟਿਆ ਜਾਵੇ ਤਾਂ ਜੋ ਪੜਤਾਲ ਦਾ ਕੰਮ ਰੁਕ ਜਾਵੇ।

17 ਜੁਲਾਈ 1982 ਨੂੰ ਮਹਿਤੇ ਤੋਂ ਸੰਤਾਂ ਨੇ ਜਥੇ ਦੇ ਤਿੰਨ ਮੈਂਬਰ ਭਾਈ ਜਗੀਰ ਸਿੰਘ,ਭਾਈ ਅਜ਼ਾਇਬ ਸਿੰਘ ਤੇ ਭਾਈ ਨਰਿੰਦਰ ਸਿੰਘ ਨੂੰ ਭੇਜਿਆ ਸੀ ਕਿ ਉਹ ਸੰਤ ਉਤਮ ਸਿੰਘ ਖਡੂਰ ਸਾਹਿਬ ਵਾਲਿਆਂ ਨੂੰ ਉਨ੍ਹਾਂ ਦੇ ਡੇਰੇ ਖਡੂਰ ਸਾਹਿਬ ਛੱਡ ਆਉਣ। ਜਦੋਂ ਇਹ ਖਡੂਰ ਸਾਹਿਬ ਤੋਂ ਵਾਪਸ ਆ ਰਹੇ ਸਨ ਤਾਂ ਬਾਬਾ ਬਕਾਲੇ ਕੋਲ ਇਕ ਥਾਣੇਦਾਰ ਨੇ ਉਨ੍ਹਾਂ ਦੀ ਜੀਪ ਰੋਕੀ ਤੇ ਡੀ.ਐਸ.ਪੀ ਬਿਆਸ ਕੋਲ ਲੈ ਗਿਆ। ਉਨ੍ਹਾਂ ਤਿੰਨਾਂ 'ਤੇ ਗੋਲੀ ਚਲਾਕੇ ਥਾਣੇਦਾਰ ਨੂੰ ਕਤਲ ਕਰਨ ਦੀ ਕੋਸ਼ਿਸ਼ ਦਾ ਮੁਕੱਦਮਾ ਬਣਾ ਦਿਤਾ। 19 ਜੁਲਾਈ ਨੂੰ ,ਜਦੋਂ ਇਨਾਂ ਦੀ ਪੈਰਵਾਈ ਕਰਨ ਲਈ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਤੇ ਸੰਤ ਕਰਤਾਰ ਸਿੰਘ ਭਿੰਡਰਾਂਵਾਲਿਆਂ ਦੇ ਸਪੁਤਰ ਭਾਈ ਅਮਰੀਕ ਸਿੰਘ ਅੰਮ੍ਰਿਤਸਰ ਦੀ ਕਚਹਿਰੀ ਵਿਚ ਗਏ ਤਾਂ ਉਨਾਂ ਅਤੇ ਹੋਰਨਾਂ ਸਿੰਘਾਂ ਨੂੰ ਵੀ ਗ੍ਰਿਫਤਾਰ ਕਰ ਲਿਆ ਗਿਆ ਤੇ ਉਨ੍ਹਾਂ 'ਤੇ ਵੀ ਝੂਠੇ ਮੁਕੱਦਮੇ ਬਣਾ ਦਿਤੇ ਗਏ। ਸੰਤਾਂ ਨੂੰ ਜਦੋਂ ਇਸ ਘਟਨਾਕਰਮ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਤੁਰੰਤ ਗੁਰੂ ਨਾਨਕ ਨਿਵਾਸ ਪਹੁੰਚਕੇ ਗ੍ਰਿਫਤਾਰ ਕੀਤੇ ਸਿੰਘਾਂ ਦੀ ਰਿਹਾਈ ਲਈ ਮੋਰਚੇ ਦਾ ਐਲਾਨ ਕਰ ਦਿਤਾ। ਉਨ੍ਹਾਂ ਐਲਾਨ ਕੀਤਾ ਕਿ ਹਰ ਰੋਜ 51 ਸਿੰਘ ਗ੍ਰਿਫਤਾਰੀਆਂ ਦੇਣਗੇ। 20 ਜੁਲਾਈ ਨੂੰ ਭਾਈ ਅਮਰੀਕ ਸਿੰਘ ਹੋਰਾਂ ਦੀ ਪੈਰਵਾਈ ਕਰਨ ਲਈ ਜਦੋਂ ਜਥੇ ਦੇ ਸਤਿਕਾਰਤ ਮੈਂਬਰ ਜਥੇਦਾਰ ਥਾਹਰਾ ਸਿੰਘ ਜੀ ਕਚਹਿਰੀਆਂ ਵਿਚ ਗਏ ਤਾਂ ਉਨ੍ਹਾਂ ਨੂੰ ਵੀ ਭਾਈ ਰਾਮ ਸਿੰਘ ਸਮੇਤ ਗ੍ਰਿਫਤਾਰ ਕਰ ਲਿਆ ਗਿਆ। ਸਪੱਸ਼ਟ ਹੋ ਗਿਆ ਕਿ ਕਾਂਗਰਸ ਸਰਕਾਰ ਅਮ੍ਰਿਤਧਾਰੀ ਸਿੰਘਾਂ ਤੇ ਮੁਕਦਮੇ ਦਰਜ਼ ਕਰਨ ਦੇ ਨਾਲ ਨਾਲ ਇਸ ਗੱਲ ਤੇ ਵੀ ਤੁਲ ਗਈ ਹੇ ਕਿਸੇ ਨੂੰ ਵੀ ਇਨਾਂ ਦੀ ਅਦਾਲਤੀ ਪੈਰਵਾਈ ਵੀ ਨਹੀ ਕਰਨ ਦੇਣੀ।

ਇੰਨ੍ਹੀ ਦਿਨੀ ਹੀ ਭਾਈ ਅਮਰਜੀਤ ਸਿੰਘ ਦਹੇੜੂ ਆਪਣੇ ਇਕ ਨਿੱਜੀ ਦੋਸਤ ਬਲਜੀਤ ਸਿੰਘ ਦੇ ਨਾਲ਼ ਕਾਬੂ ਆ ਗਏ। ਕਈ ਦਿਨਾਂ ਤੱਕ ਅਣਮਨੁਖੀ ਤਸੀਹੇ ਦੇਕੇ ਕਤਲ ਕਰਨ ਮਗਰੋਂ 19 ਜੁਲਾਈ 1982 ਨੂੰ ਪੁਲਿਸ ਨੇ ਕਪੂਰਥਲੇ ਕੋਲ ਉਨ੍ਹਾਂ ਦਾ ਝੂਠਾ ਮੁਕਾਬਲਾ ਦਿਖਾ ਦਿਤਾ। ਪੁਲਿਸ ਨੇ ਅਮਰਜੀਤ ਸਿੰਘ

ਦਹੇੜੂ ਦੀ ਲਾਸ਼ ਨੂੰ ਅਣਪਛਾਤੀ ਕਹਿਕੇ ਆਪ ਹੀ ਸਸਕਾਰ ਕਰ ਦਿਤਾ ਤਾਂ ਜੋ ਭਾਈ ਕੁਲਵੰਤ ਸਿੰਘ ਨਾਗੋਕੇ ਵਾਂਗ ਉਸ ਉਪਰ ਹੋਏ ਤਸ਼ੱਦਦ ਦੀ ਗੱਲ ਨਾ ਖੁੱਲ੍ਹ ਜਾਵੇ। ਹੋਰ ਅੱਗੇ ਵਧਦਿਆਂ ਪੁਲਿਸ ਨੇ ਭਾਈ ਦਹੇੜੂ ਦੇ ਨਾਲ ਫੜੇ ਗਏ ਬਲਜੀਤ ਸਿੰਘ ਨੂੰ ਵੀ ਜਲੰਧਰ ਜ਼ਿਲੇ ਦੇ ਪਿੰਡ ਸ਼ੰਕਰ ਕੋਲ,ਉਸਦਾ ਮੂੰਹ-ਸਿਰ ਮੁੰਨਕੇ ਕਤਲ ਕਰ ਦਿਤਾ। ਬਲਜੀਤ ਸਿੰਘ ਦਾ ਬੱਬਰ ਖਾਲਸਾ ਨਾਲ ਜਾਂ ਸਿੱਖ ਸੰਘਰਸ਼ ਨਾਲ ਕੋਈ ਸਬੰਧ ਨਹੀ ਸੀ,ਪਰ ਉਹ ਭਾਈ ਅਮਰਜੀਤ ਸਿੰਘ ਦਹੇੜੂ ਤੇ ਹੋਏ ਜ਼ੁਲਮਾਂ ਤੇ ਝੂਠੇ ਮੁਕਾਬਲੇ ਦਾ ਚਸ਼ਮਦੀਦ ਗਵਾਹ ਸੀ ਜਿਸ ਕਰਕੇ ਪੁਲਿਸ ਨੇ ਉਸਦਾ ਵੀ ਖਾਤਮਾ ਕਰ ਦਿਤਾ।

## ਮੋਰਚੇ ਦੀ ਸ਼ੁਰੂਆਤ

ਸੰਤਾਂ ਸਾਹਮਣੇ ਸਵਾਲ ਆ ਖੜਾ ਹੋਇਆ ਕਿ ਇਸ ਜ਼ੁਲਮ ਦਾ ਸਾਹਮਣਾ ਕਿਵੇਂ ਕੀਤਾ ਜਾਵੇ? ਸੰਤਾਂ ਨੇ ਇਸ ਮਸਲੇ ਨੂੰ ਪੰਥ ਦੀ ਕਚਹਿਰੀ ਵਿਚ ਲਿਆਉਣ ਲਈ 25 ਜੁਲਾਈ ਨੂੰ ਮੰਜੀ ਸਾਹਿਬ ਦੀਵਾਨ ਹਾਲ ਵਿਚ ਪੰਥਕ ਪ੍ਰਤੀਨਿਧ ਕਨਵੈਨਸ਼ਨ ਸੱਦ ਲਈ। ਟਕਸਾਲ ਨਾਲ ਛੇੜਖਾਨੀ ਕਰਕੇ ਅਸਲ ਵਿਚ ਸਰਕਾਰ ਵੀ ਦੇਖਣਾ ਚਾਹੁੰਦੀ ਸੀ ਕਿ ਕੀ ਅਜੇ ਵੀ ਸੰਤਾਂ ਲਈ ਸਤੰਬਰ 1981 ਵਾਲਾ ਜੋਸ਼ ਤੇ ਪਿਆਰ ਹੈ। ਸਰਕਾਰ ਦੀ ਇੱਛਾ ਸੀ ਕਿ ਸੰਤ ਵੀ ਅਕਾਲੀ ਆਗੂਆਂ ਵਾਂਗ ਉਨਾਂ ਦੇ ਪਿੱਛਲੱਗ ਬਣ ਜਾਣ ਤੇ ਧਰਮ ਤੇ ਕੌਮ ਦੇ ਮਸਲਿਆਂ ਬਾਰੇ ਸੋਚਣੋਂ ਹਟ ਜਾਣ। ਪਰ ਸੰਤ ਤਾਂ ਕੋਈ 18ਵੀਂ ਸਦੀ ਦੇ ਯੋਧੇ ਹੀ ਸਨ ਜਿਨ੍ਹਾਂ ਨੇ ਸਿੱਖ ਹੱਕਾਂ ਦੀ ਰਾਖੀ ਨੂੰ ਆਪਣਾ ਮਿਸ਼ਨ ਬਣਾ ਲਿਆ ਸੀ।

ਉਨ੍ਹੀ ਦਿਨੀ ਅਕਾਲੀ ਦਲ ਲੌਂਗੋਵਾਲ,ਸਤਲੁਜ-ਯਮੁਨਾ ਲਿੰਕ ਨਹਿਰ ਦੇ ਮੁੱਦੇ ਤੇ ਕਪੂਰੀ ਨਹਿਰ ਦੇ ਖਿਲਾਫ ਮੋਰਚੇ ਲਾਈ ਬੈਠਾ ਸੀ ਤੇ ਅਕਾਲੀ ਦਲ ਤਲਵੰਡੀ ਦਿੱਲੀ ਵਿਚ ਮੋਰਚਾ ਲਾਈ ਬੈਠਾ ਸੀ। ਪਰ ਦੋਨਾਂ ਨੂੰ ਹੀ ਕੌਮ ਵਲੋਂ ਕੋਈ ਬਹੁਤਾ ਸਮਰਥਨ ਨਹੀ ਸੀ ਮਿਲ ਰਿਹਾ। ਸਿਤਮ ਇਹ ਸੀ ਕਿ ਦਰਬਾਰਾ ਸਰਕਾਰ ਸਿੱਖਾਂ ਤੇ ਜ਼ੁਲਮ ਕਰ ਰਹੀ ਸੀ ਪਰ ਅਕਾਲੀ ਆਗੂ ਆਪੋ-ਆਪਣੇ ਧੜਿਆਂ ਵਿਚ ਤੂਤੀਆਂ ਵਜਾ ਰਹੇ ਸਨ। ਜਦੋਂ ਅਕਾਲੀਆਂ ਨੂੰ ਪਤਾ ਲੱਗਾ ਕਿ ਦਰਬਾਰਾ ਸਰਕਾਰ ਨੇ ਸੰਤ ਕਰਤਾਰ ਸਿੰਘ ਦੇ ਸਪੁੱਤਰ ਭਾਈ ਅਮਰੀਕ ਸਿੰਘ ਨੂੰ ਨਰਕਧਾਰੀ ਜੋਗਿੰਦਰ ਸ਼ਾਂਤ ਦੇ ਕਤਲ (28 ਜੂਨ 1982 ਦੀ ਵਾਰਦਾਤ)ਵਿਚ ਤੇ ਬਾਬਾ ਠਾਹਰਾ ਸਿੰਘ ਨੂੰ ਚੌਂਕ ਮਹਿਤਾ ਬੰਬ ਕੇਸ(29 ਨਵੰਬਰ 1981ਦੀ ਵਾਰਦਾਤ)ਵਿਚ ਨਜਾਇਜ਼ ਫਸਾ ਲਿਆ ਹੈ ਤੇ ਸੰਤ ਭਿੰਡਰਾਂਵਾਲਿਆਂ ਨੇ ਮੋਰਚੇ ਦਾ ਐਲਾਨ ਕਰ ਦਿਤਾ ਹੈ ਤਾਂ ਉਨਾਂ ਨੇ 24 ਜੁਲਾਈ 1982 ਦੀ ਰਾਤ ਨੂੰ ਪਰਕਾਸ਼ ਸਿੰਘ ਬਾਦਲ ਦੀ ਸੈਕਟਰ 9 ਵਾਲੀ ਕੋਠੀ ਵਿਚ ਮੀਟਿੰਗ ਕਰਕੇ ਸਾਰੀ

ਗਿਣਤੀ-ਮਿਣਤੀ ਕੀਤੀ। ਇਥੇ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਠੋਕਕੇ ਕਿਹਾ ਕਿ ਆਪਾਂ ਨੂੰ ਸਤੰਬਰ 1981 ਵਾਂਗ ਸੰਤਾਂ ਦੇ ਨਾਲ਼ ਖੜਨਾ ਚਾਹੀਦਾ ਹੈ, ਨਹੀ ਤਾਂ ਕਿਤੇ ਮੂੰਹ ਦਿਖਾਉਣ ਜੋਗੇ ਨਹੀ ਰਹਾਂਗੇ । ਪਰ ਬਾਦਲ ਨੇ ਸਖਤ ਵਿਰੋਧ ਕੀਤਾ। ਬਾਦਲ ਨੇ 25 ਜੁਲਾਈ ਦੀ ਹੀ ਫਤਿਹਗੜ੍ਹ ਸਾਹਿਬ ਮੀਟਿੰਗ ਰੱਖ ਦਿਤੀ ਤਾਂ ਜੋ ਅਕਾਲ਼ੀ ਆਗੂ ਅੰਮ੍ਰਿਤਸਰ ਸੰਤ ਭਿੰਡਰਾਂਵਾਲਿਆਂ ਦੀ ਕਨਵੈਨਸ਼ਨ ਵਿਚ ਨਾ ਜਾ ਸਕਣ। ਪਰ ਫੇਰ ਵੀ ਜਥੇਦਾਰ ਟੌਹੜਾ,ਬੀਬੀ ਨਿਰਲੇਪ ਕੌਰ ਐਮ.ਪੀ.,ਬੀਬੀ ਰਾਜਿੰਦਰ ਕੌਰ ਐਮ.ਪੀ.ਸ.ਬਸੰਤ ਸਿੰਘ ਖਾਲਸਾ ਸਾਬਕਾ ਐਮ.ਪੀ.,ਸ.ਰਣਧੀਰ ਸਿੰਘ ਚੀਮਾ,ਸ.ਗੁਰਨਾਮ ਸਿੰਘ ਤੀਰ ਵਰਗੇ ਅਕਾਲੀ ਆਗੂ ਸੰਤਾਂ ਵੱਲੋਂ ਸੱਦੀ ਕਨਵੈਨਸ਼ਨ ਪਹੁੰਚੇ। ਇਨਾਂ ਸਾਰਿਆਂ ਬੁਲਾਰਿਆਂ ਨੇ ਅੰਮ੍ਰਿਤਧਾਰੀ ਸਿੰਘਾਂ ਦੀਆਂ ਗ੍ਰਿਫਤਾਰੀਆਂ ਖਿਲਾਫ ਬੋਲਦਿਆਂ ਕਿਹਾ ਕਿ ਨਤੀਜਿਆਂ ਦੀ ਜਿੰਮੇਵਾਰ ਸਰਕਾਰ ਹੋਵੇਗੀ। ਉਧਰ ਫਤਿਹਗੜ੍ਹ ਸਾਹਿਬ ਵਾਲੀ ਮੀਟਿੰਗ ਵਿਚ,ਅਕਾਲੀ ਦਲ ਦੇ ਇਤਿਹਾਸ ਵਿਚ ਪਹਿਲੀ ਵੇਰ 24 ਘੰਟਿਆਂ ਦੇ ਨੋਟਿਸ 'ਤੇ ਅਗਲੇ ਦਿਨ ਹੀ 26 ਜੁਲਾਈ ਨੂੰ ਪਾਰਟੀ ਦਾ ਜਨਰਲ ਇਜਲਾਸ ਸੱਦ ਲਿਆ ਗਿਆ।

ਜਨਰਲ ਇਜਲਾਸ ਵਿਚ ਲੌਂਗੋਵਾਲ ਦਲ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਬੇਦੋਸ਼ੇ ਸਿੰਘਾਂ ਨੂੰ ਛੁਡਵਾਉਣ ਦੀ ਮੰਦ ਵੀ ਅਪਣਾ ਲਈ ਤੇ ਇੰਝ ਹੀ ਨਹਿਰ ਮੋਰਚੇ ਨੂੰ ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਲਈ ਧਰਮ-ਯੁਧ ਮੋਰਚੇ ਦਾ ਨਾਂ ਦੇ ਦਿਤਾ ਗਿਆ ਜੋ 4 ਅਗਸਤ 1982 ਤੋਂ ਅਰੰਭ ਹੋਇਆ। ਪਹਿਲਾਂ ਬਾਦਲ ਵਰਗਿਆਂ ਨੂੰ ਜਾਪਦਾ ਸੀ ਕਿ ਸੰਤ ਭਿੰਡਰਾਂਵਾਲੇ ਆਗੂ ਬਣਨ ਜਾਂ ਕੋਈ ਅਹੁਦਾ ਲੈਣ ਲਈ ਇਹ ਕਰ ਰਹੇ ਹਨ ਪਰ ਸੰਤਾਂ ਦੇ ਕੰਮਾਂ ਨੇ ਹਰ ਇਕ ਨੂੰ ਕਾਇਲ ਕਰ ਲਿਆ ਕਿ ਉਨਾਂ ਦਾ ਨਿਸ਼ਾਨਾ ਤਾਂ ਪੰਥਕ ਹਿਤਾਂ ਦੀ ਰਾਖੀ ਕਰਨਾ ਹੀ ਹੈ। ਪਰ ਫੇਰ ਵੀ ਮਾੜੀ ਸੋਚ ਵਾਲ਼ਿਆਂ ਅਕਾਲੀ ਆਗੂਆਂ ਨੂੰ ਸੰਤਾਂ ਦੀ ਸ਼ਖਸ਼ੀਅਤ ਤੋਂ ਖੌਫ ਆਂਉਦਾ ਸੀ ਜਿਸ ਕਰਕੇ ਉਹ ਸੰਤਾਂ ਖਿਲਾਫ ਸ਼ਾਜਿਸ਼ਾਂ ਕਰਨੋਂ ਬਾਜ਼ ਨਹੀ ਆਉਂਦੇ ਸਨ।

20 ਅਗਸਤ 1982 ਵਾਲੇ ਦਿਨ ਦਰਬਾਰਾ ਸਿੰਘ ਮੁਖ ਮੰਤਰੀ "ਰਾਂਹੋ" ਕਸਬੇ ਆਇਆ ਤਾਂ ਕਿਸੇ ਨੇ ਉਸਦੇ ਬੰਬ ਮਾਰਿਆ। ਇਸ ਮਾਮਲੇ ਵਿਚ ਪੁਲਿਸ ਨੇ ਦਮਦਮੀ ਟਕਸਾਲ ਦੇ ਇਕ ਸੀਨੀਅਰ ਸਿੰਘ ਭਾਈ ਗੁਰਮੀਤ ਸਿੰਘ ਧੂਲਕੋਟ ਨੂੰ ਕਾਬੂ ਕਰਕੇ ਬੇਦਰਦੀ ਨਾ਼ਲ ਤਸੀਹੇ ਦਿਤੇ । ਡੀ.ਆਈ.ਜੀ.ਅਟਵਾਲ ਦੇ ਹੁਕਮਾਂ 'ਤੇ ਉਸ ਸਿੰਘ ਦੇ ਦੋਵੇਂ ਹੱਥ ਅੱਗ ਨਾ਼ਲ ਸਾੜੇ ਗਏ,ਜੰਬੂਰਾਂ ਨਾ਼ਲ ਨਹੁੰ ਖਿਚੇ ਗਏ ਤੇ ਆਖਿਆ ਗਿਆ ਕਿ ਉਹ ਇਸ ਬੰਬ ਕਾਂਡ ਲਈ ਸੰਤਾਂ ਦਾ ਨਾਂ ਲਵੇ। ਸੰਤਾਂ ਦਾ ਲਾਲੇ ਵਾਲੇ ਕੇਸ ਵਿਚੋਂ ਬਚਕੇ ਨਿਕਲਣਾ ਦਰਬਾਰੇ ਨੂੰ ਜਚਿਆ ਨਹੀ ਸੀ ਤੇ ਉਸਦੀ ਇੱਛਾ ਸੀ ਕਿ ਸੰਤਾਂ ਨੂੰ ਹੁਣ ਬੰਬ ਧਮਾਕੇ ਵਾਲੇ ਜਾਂ ਕਿਸੇ

ਹੋਰ ਕੇਸ ਵਿਚ ਫਸਾਇਆ ਜਾਵੇ। ਡੀ.ਆਈ.ਜੀ.ਅਟਵਾਲ਼ ਇਸ ਕੰਮ ਵਿਚ ਮੋਹਰੀ ਸੀ।ਭਾਈ ਗੁਰਮੀਤ ਸਿੰਘ ਤਸੀਹੇ ਝੱਲਦਾ ਸ਼ਹੀਦ ਹੋ ਗਿਆ ਤਾਂ ਅਟਵਾਲ ਨੇ ਉਸਨੂੰ ਨਕਲੀ ਮੁਕਾਬਲੇ ਵਿਚ ਮਰਿਆ ਦਿਖਾ ਦਿਤਾ।

ਸੰਤਾਂ ਦੀ ਸਦਾ ਰੀਝ ਰਹੀ ਸੀ ਕਿ ਸਾਰੇ ਅਕਾਲੀ ਆਗੂ ਇਕ ਥਾਂ ਹੋਣ ਤੇ ਪੰਥ ਵਿਚ ਏਕਤਾ ਰਵ੍ਹੇ।ਇਸ ਲਈ ਉਨਾਂ ਉਚੇਚੇ ਯਤਨ ਕੀਤੇ। ਅੰਤ ਉਨਾਂ ਦੇ ਸੁਹਿਰਦ ਯਤਨਾਂ ਨੂੰ ਫਲ ਲੱਗਾ ਤੇ ਪਹਿਲਾਂ ਸ਼੍ਰੋਮਣੀ ਅਕਾਲੀ ਦਲ(ਸੁਖਜਿੰਦਰ ਸਿੰਘ)ਤੇ ਫਿਰ ਸ਼੍ਰੋਮਣੀ ਅਕਾਲੀ ਦਲ(ਤਲਵੰਡੀ) ਵੀ ਧਰਮ ਯੁਧ ਮੋਰਚੇ ਵਿਚ ਸ਼ਾਮਿਲ ਹੋ ਗਏ। ਇੰਝ ਭਿੰਡਰਾਂ ਜਥੇ ਦੇ ਸਿੰਘਾਂ ਦੀ ਗ੍ਰਿਫਤਾਰੀ ਤੋਂ ਸ਼ੁਰੂ ਹੋਈ ਕਹਾਣੀ ਪੰਥਕ ਏਕਤਾ ਤੇ ਕੌਮੀ ਸੰਘਰਸ਼ ਦੀ ਬੁਨਿਆਦ ਬਣੀ।

ਧਰਮ ਯੁਧ ਮੋਰਚੇ ਦੌਰਾਨ ਟਕਸਾਲੀ ਤੇ ਅਖੰਡ ਕੀਰਤਨੀ ਜਥੇ ਦੇ ਸਿੰਘਾਂ ਨੂੰ ਤਾਂ ਪੁਲਿਸ ਬਹੁਤ ਤੰਗ ਕਰਦੀ ਪਰ ਆਮ ਅਕਾਲੀ ਵਰਕਰਾਂ ਨੂੰ ਕੁਝ ਖਾਸ ਨਹੀ ਸੀ ਕਹਿੰਦੀ।ਮੋਰਚੇ ਦੌਰਾਨ ਸਿੱਖੀ 'ਤੇ ਜ਼ੁਲਮ ਵਧਦੇ ਗਏ ਤੇ ਥਾਂ-ਥਾਂ ਤੋਂ ਗੁਰੂ ਗਰੰਥ ਸਾਹਿਬ ਜੀ ਦੇ ਪਾਵਨ ਸਰੂਪਾਂ ਦੀ ਬੇਅਦਬੀ ਦੀਆਂ ਖਬਰਾਂ ਆਉਣ ਲੱਗੀਆਂ। ਪੁਲਿਸ ਜਿਸ ਵੀ ਸਿੱਖ ਨੂੰ ਫੜ੍ਹਦੀ ਤਾਂ ਕਿਸੇ ਦੇ ਪੇਟ ਵਿਚ ਮਿਰਚਾਂ ਪਾ ਦਿੰਦੀ,ਕਿਸੇ ਦੇ ਮੂੰਹ ਤੇ ਵਿਸ਼ਟਾ ਬੰਨ੍ਹ ਦਿੰਦੀ,ਤੇ ਇਸੇ ਤਰਾਂ ਦੇ ਹੋਰ ਘਿਨਾਉਣੇ ਜ਼ੁਲਮ ਕਰਦੀ।ਆਖਰ ਇਹ ਕੋਈ ਕਦੋਂ ਤੱਕ ਜ਼ਰਦਾ? ਅੰਤ ਸੰਤਾਂ ਨੂੰ ਹਰ ਪਿੰਡ ਵਿਚ ਤਿੰਨ-ਤਿੰਨ ਸਿੱਖ ਨੌਜਵਾਨਾਂ ਨੂੰ ਹਥਿਆਰਾਂ ਤੇ ਮੋਟਰ ਸਾਈਕਲ ਰੱਖਣ ਦਾ ਐਲਾਨ ਕਰਨਾ ਪਿਆ।ਨਾਲ ਹੀ ਉਨਾਂ ਐਲਾਨ ਕੀਤਾ ਕਿ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਕਰਨ ਵਾਲਿਆਂ,ਸਿੱਖ ਬੱਚੀਆਂ ਦੀ ਇਜ਼ਤ ਲੁੱਟਣ ਵਾਲਿਆਂ ਤੇ ਸਿੱਖਾਂ ਤੇ ਜ਼ੁਲਮ ਕਰਨ ਵਾਲਿਆਂ ਨੂੰ ਜੋ ਸੋਧੇਗਾ,ਉਹ ਉਸਨੂੰ ਸਾਂਭਣਗੇ।ਸੰਤਾਂ ਨੇ ਆਖਿਆ,"ਜਿੰਨਾ ਚਿਰ ਪੰਜਾਬ ਦੇ ਹਰ ਪਿੰਡ ਵਿਚ ਵਿਚ ਇਕ ਮੋਟਰ ਸਾਈਕਲ,ਤਿੰਨ ਨੌਜਵਾਨ ਅਤੇ ਤਿੰਨ ਵਧੀਆ ਰਿਵਾਲਵਰ ਨਹੀ ਲੈਂਦੇ,ਉਨਾਂ ਚਿਰ ਆਪਾਂ ਸ਼ਹੀਦਾਂ ਦੇ ਡੁਲ੍ਹੇ ਖੂੰਨ,ਗੁਰੂ ਗਰੰਥ ਸਾਹਿਬ ਦੀ ਹੋਈ ਬੇਅਦਬੀ,ਸਿੱਖਾਂ ਤੇ ਹੋਏ ਬੇਪਨਾਹ ਤਸ਼ੱਦਦ ਤੇ ਧੀਆਂ-ਭੈਣਾਂ ਦੀ ਹੋਈ ਬੇਪੱਤੀ ਦਾ ਬਦਲਾ ਨਹੀ ਲੈ ਸਕਦੇ।"

ਇਹ ਉਹ ਦਿਨ ਸਨ ਜਦੋਂ ਪੰਜਾਬ ਦੀ ਫਿਜਾਂ ਵਿਚ ਨਵਾਂ ਨਾਅਰਾ ਗੂੰਜਿਆ,

ਭਿੰਡਰਾਂਵਾਲੇ ਦੇ ਸ਼ੇਰ ਮੁਰੀਦੋ,<br>
ਲੰਡੀ ਜੀਪ, ਸਟੇਨ ਖਰੀਦੋ।<br>
ਸ਼ਿਵ ਸੈਨਾ ਦਾ ਆਵਾ ਊਤ,<br>
ਲੰਡੀ ਜੀਪ ਨੇ ਕਰਨਾ ਸੂਤ।<br>
ਸਰਕਾਰੇ ਤੇਰੇ ਕੰਮ ਨੇ ਪੁਠੇ,

ਫੇਰ ਕਹੇਂਗੀ ਖਾੜਕੂ ਉੱਠੇ।
ਹੁਣ ਕੋਈ ਤਾਣਾ ਤਣਨਾ ਹੀ ਪੈਣਾ,
ਸਭ ਨੂੰ ਖਾੜਕੂ ਬਣਨਾ ਹੀ ਪੈਣਾ।

ਸਰਕਾਰ ਨੇ ਹਰ ਹੀਲੇ ਸੰਤਾਂ ਨੂੰ ਖਤਮ ਕਰਨ ਦਾ ਫੈਸਲਾ ਕਰ ਲਿਆ ਸੀ ਤੇ ਆਪਣੇ ਸੂਹੀਏ ਸੰਤਾਂ ਦੇ ਸਮਰਥਕਾਂ ਵਿਚ ਵਾੜ ਦਿਤੇ ਸਨ। ਇਨਾਂ ਵਿਚੋਂ ਹੀ ਕਿਸੇ ਸੂਹੀਏ ਨੇ ਅਫਸਰਾਂ ਨੂੰ ਦੱਸਿਆ ਕਿ 10 ਮਾਰਚ 1983 ਦੀ ਰਾਤ ਨੂੰ ਪੂਲਿਸ ਨੂੰ ਭਿੰਡਰਾਂਵਾਲੇ ਸੰਤ ਜੀਪ ਵਿਚ ਮਹਿਤਾ ਚੌਂਕ ਕਿਸੇ ਜ਼ਰੂਰੀ ਕੰਮ ਜਾਣਗੇ। ਪੁਲਿਸ ਨੇ ਮਾਨਾਂਵਾਲਾ ਕੋਲ ਉਸ ਜੀਪ ਤੇ ਸਿੱਧਾ ਹਮਲਾ ਕਰਕੇ ਹਰਦੇਵ ਸਿੰਘ ਰੋਡੇ ਨੂੰ ਸ਼ਹੀਦ ਕਰ ਦਿਤਾ ਪਰ ਡਰਾਈਵਰ ਗੁਰਮੁਖ ਸਿੰਘ, ਜਖਮੀ ਹਾਲਤ ਵਿਚ ਭਾਈ ਅਨੋਖ ਸਿੰਘ ਉਬੋਕੇ ਤੇ ਜੋਗਿੰਦਰ ਸਿੰਘ ਰੋਡੇ ਸਮੇਤ ਜੀਪ ਦਰਬਾਰ ਸਾਹਿਬ ਲੈ ਆਇਆ। ਇਹ ਕਾਰਾ ਐਸ.ਪੀ ਪਾਂਡੇ ਤੇ ਡੀ.ਆਈ.ਜੀ.ਅਟਵਾਲ ਦੀ ਸਲਾਹ ਤੇ ਕੀਤਾ ਗਿਆ ਸੀ ਤੇ ਮਕਸਦ ਸੰਤਾਂ ਨੂੰ ਸ਼ਹੀਦ ਕਰਨਾ ਸੀ। ਪਰ ਸੰਤ ਉਸ ਜੀਪ ਵਿਚ ਨਹੀ ਸਨ।

19 ਅਪਰੈਲ 1983 ਨੂੰ ਹੌਲਦਾਰ ਬਲਕਾਰ ਸਿੰਘ, ਹੌਲਦਾਰ ਮਹਿੰਦਰ ਸਿੰਘ ਤੇ ਥਾਣੇਦਾਰ ਸਰਦੂਲ ਸਿੰਘ ਨੇ ਭਾਈ ਹਰਬੰਸ ਸਿੰਘ ਦੀ ਸਾਢੇ ਗਿਆਰਾਂ ਸਾਲਾਂ ਦੀ ਬੱਚੀ ਨਾਲ ਥਾਣੇ ਵਿਚ ਲਿਜਾਕੇ ਕੁਕਰਮ ਕੀਤਾ। ਇਨਾਂ ਪੁਲਸੀਆਂ ਨੇ ਉਸ ਬੱਚੀ ਦੇ ਪਿਤਾ ਤੇ ਵੀ ਕਰਤਾਰਪੁਰ ਥਾਣੇ ਨਜਾਇਜ ਤਸ਼ੱਦਦ ਕੀਤਾ ਗਿਆਂ ਕਿ ਉਹ ਗੱਲ ਨਾ ਵਧਾਵੇ। ਜਦ ਜ਼ੁਰਮ ਕਰਨ ਵਾਲੀ ਹੀ ਪੁਲਿਸ ਹੋਵੇ ਤਾਂ ਫਿਰ ਇਨਸਾਫ ਕਿਥੋਂ ਮਿਲਣਾ ਸੀ? ਇਹ ਦੇਖਕੇ ਸੰਤਾਂ ਨੇ ਕਹਿ ਦਿਤਾ,"ਜਿੰਨ੍ਹਾਂ ਤਿੰਨ ਬੰਦਿਆਂ ਨੇ ਬੱਚੀ ਦੀ ਇੱਜਤ ਲੁੱਟੀ ਆ,ਉਹ ਆਪਣੀ ਜ਼ਿੰਦਗੀ ਦਾ ਧਿਆਨ ਰੱਖਣ"। ਇਹੋ ਜਿਹੇ ਗੰਦੇ ਬੰਦਿਆਂ ਨੂੰ ਗੱਡੀ ਚਾੜ੍ਹਨ ਵਾਲੇ ਕਿਵੇਂ ਗਲਤ ਸਨ ?

## ਰਗੜਾ ਸਿੰਘਾਂ ਦਾ

ਡੀ..ਆਈ.ਜੀ. ਅਟਵਾਲ ਪਹਿਲਾਂ ਵੀ ਜੁਝਾਰੂਆਂ ਨੂੰ ਰੜਕਦਾ ਸੀ ਪਰ ਇਸ ਮਗਰੋਂ ਤਾਂ ਉਹਨੂੰ ਸੋਧਣਾ ਯੋਧਿਆਂ ਨੇ ਆਪਣਾ ਮਿਸ਼ਨ ਹੀ ਬਣਾ ਲਿਆ। ।20 ਸਤੰਬਰ 1981 ਨੂੰ ਸੰਤਾਂ ਦੀ ਲਾਲੇ ਵਾਲੇ ਕੇਸ ਵਿਚ ਗ੍ਰਿਫਤਾਰੀ ਮਗਰੋਂ ਮਹਿਤਾ ਚੌਂਕ ਵਿਚ ਗੋਲੀ ਚਲਵਾਕੇ ਸਿੱਖਾਂ ਨੂੰ ਸ਼ਹੀ.ਦ ਕਰਨ,ਭਾਈ ਕੁਲਵੰਤ ਸਿੰਘ ਨਾਗੋਕੇ,ਭਾਈ ਗੁਰਮੀਤ ਸਿੰਘ ਧੂਲਕੋਟ,ਭਾਈ ਹਰਦੇਵ ਸਿੰਘ ਦੀ ਸ਼ਹੀਦੀ ਤੇ ਦਾਂਉਕੇ ਪਿੰਡ ਵਿਚ ਜ਼ੁਲਮ ਕਰਾਉਣ ਕਰਕੇ ਉਹ ਸਿੱਖਾਂ ਨੂੰ ਜ਼ਹਿਰ ਦਿਖਦਾ ਸੀ। 25 ਅਪਰੈਲ 1983 ਨੂੰ ਜਥੇਦਾਰ ਰਾਮ ਸਿੰਘ

ਚੌਲੱਧਾ(ਸੁਲਤਾਨਪੁਰ) ਦੀ ਸਲਾਹ ਨਾਲ਼ ਭਾਈ ਮੇਜਰ ਸਿੰਘ ਨਾਗੋਕੇ ਨੇ ਅਟਵਾਲ ਨੂੰ ਉਦੋਂ ਗੋਲੀ ਨਾਲ਼ ਫੁੜਕਾ ਦਿਤਾ ਜਦੋਂ ਉਹ ਦਰਬਾਰ ਸਾਹਿਬ ਵਿਚੋਂ ਘੰਟਾ ਘਰ ਵਾਲੇ ਪਾਸਿਓਂ ਬਾਹਰ ਨਿਕਲਿਆ। ਸੰਤਾਂ ਨੇ ਇਸ ਗੱਲ ਦਾ ਬੜਾ ਰੰਜ ਕੀਤਾ ਕਿ ਅਟਵਾਲ ਨੂੰ ਦਰਬਾਰ ਸਾਹਿਬ ਆਏ ਨੂੰ ਕਿਉਂ ਮਾਰਿਆ।

ਭਾਈ ਕੁਲਵੰਤ ਸਿੰਘ ਨਾਗੋਕੇ ਨੂੰ ਤਸੀਹੇ ਦੇਣ ਵਾਲ਼ਾ ਗਿਆਨੀ ਗੁਰਬਚਨ ਸਿੰਘ ਡੀ.ਐਸ.ਪੀ ਰਿਟਾਇਰ ਹੋ ਚੁਕਾ ਸੀ।ਜੁਝਾਰੂਆਂ ਨੇ ਪਹਿਲਾ ਹਮਲਾ ਹੌਲਦਾਰ ਮੱਖਣ ਸਿੰਘ'ਤੇ ਕੀਤਾ ਤੇ ਉਹ ਰਗੜ ਸੁਟਿਆ। ਗਿਆਨੀ ਗੁਰਬਚਨ ਸਿੰਘ ਦੇ ਮੁੰਡੇ ਹੀਰਾ ਸਿੰਘ ਦਾ ਵਿਆਹ ਸੀ ਤੇ ਇਕ ਦਿਨ ਉਹ ਆਪਣੇ ਪੈਂਟ-ਕੋਟ ਦੀ "ਟਰਾਈ" ਕਰਕੇ ਦਰਜ਼ੀ ਕੋਲੋਂ ਨਿਕਲਿਆ ਤਾਂ ਸਿੰਘਾਂ ਦੀ 'ਟਰਾਈ" ਵਿਚ ਫਸ ਗਿਆ। ਹੀਰੇ ਦੇ ਨਾਲ ਹੀ ਬਾਡੀਗਾਰਡ ਹੌਲਦਾਰ ਮਿਲਖਾ ਸਿੰਘ ਵੀ ਗੱਡੀ ਚੜ੍ਹ ਗਿਆ। ਇਹ ਦੇਖਕੇ ਗਿਆਨੀ ਬਚਨ ਸਿੰਘ ਨੇ ਸੰਤਾਂ ਦੀਆਂ ਮਿੰਨਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ ਤੇ ਵਿਚੋਲੇ ਭੇਜਣੇ ਸ਼ੁਰੂ ਕਰ ਦਿਤੇ ਪਰ 30 ਅਪਰੈਲ 1984 ਨੂੰ ਉਹ ਆਪਣੇ ਟੱਬਰ ਦੇ ਨਾਲ਼ ਮਜੀਠਾ ਰੋਡ ਤੇ ਸਿੰਘਾਂ ਦੇ ਅੜਿੱਕੇ ਚੜ੍ਹ ਗਿਆ ਤੇ ਧੀ ਤੇ ਪਤਨੀ ਸਮੇਤ ਹੀ ਨਰਕਾਂ ਨੂੰ ਚਲਾ ਗਿਆ।

ਇੰਝ ਹੀ ਅਮ੍ਰਿਤਧਾਰੀ ਸਿੰਘ ਦੀ ਦਾਹੜੀ ਕੱਟਕੇ ਜਿਸ ਥਾਣੇਦਾਰ ਬਿੱਛੂ ਰਾਮ ਨੇ ਕਿਹਾ ਸੀ ਕਿ ਜਾਹ ਜਾਕੇ ਭਿੰਡਰਾਂਵਾਲੇ ਨੂੰ ਵਿਖਾਦੇ,ਉਹ ਕਮੀਨਾ ਥਾਣੇਦਾਰ ਵੀ ਫਿਰੋਜਪੁਰ ਜ਼ਿਲੇ ਦੇ ਜੈ ਸਿੰਘ ਵਾਲਾ ਪਿੰਡ ਵਿਚ ਰਗੜਿਆ ਗਿਆ। ਇਕ ਹੋਰ ਜ਼ਾਲਮ ਇੰਸਪੈਕਟਰ ਗੁਰਚਰਨ ਸਿੰਘ ਸਾਂਹਸੀ ਨੂੰ ਮੁਕਤਸਰ ਵਿਚ ਮੁਕਤੀ ਮਿਲੀ। ਭਾਰਤੀ ਮੁਖਧਾਰਾ ਦੀ ਗੁਲਾਮੀ ਸਵੀਕਾਰ ਕਰੀ ਬੈਠੇ ਅਕਾਲ਼ੀਆਂ ਦੇ ਨਾਲ ਨਾਲ ਕਾਂਗਰਸੀ ਹਕੂਮਤ ਨੂੰ ਇਹ ਬੜਾ ਚੁਭਦਾ ਸੀ ਕਿ ਸੰਤ ਜੀ ਸਿੱਖਾਂ ਦੀ ਵੱਖਰੀ ਪਹਿਚਾਣ ਤੇ ਕੌਮੀ ਹੱਕਾਂ ਦੀ ਰਾਖੀ ਲਈ ਬੇਲਚਕ ਰਵੱਈਆ ਅਪਣਾ ਰਹੇ ਹਨ। ਇਸ ਤਰਾਂ ਥਾਂ-ਥਾਂ ਮਹਿਮਾ ਸਿੰਘ ਵਰਗੇ ਨਰਕਧਾਰੀਏ ,ਬੂਆ ਦਾਸ ਵਰਗੇ ਜ਼ਾਲਮ ਪੁਲਸੀਏ ਤੇ ਰਮੇਸ਼ ਚੰਦਰ ਜੱਗਬਾਣੀ ਵਾਲੇ ਵਰਗੇ ਸਿੱਖੀ ਦੇ ਵੈਰੀ ਸੋਧੇ ਜਾਣ ਲੱਗ ਪਏ। ਪਰ ਪੁਲਿਸ ਨੇ ਨਿਰਦੋਸ਼ ਸਿੰਘਾਂ ਤੇ ਉਨ੍ਹਾਂ ਦੇ ਪਰਿਵਾਰਾਂ 'ਤੇ ਜ਼ੁਲਮ ਹੋਰ ਵਧਾ ਦਿਤੇ। ਫੜੇ ਗਏ ਸਿੰਘਾਂ ਦੇ ਪੱਟ ਪਾੜ ਕੇ ਮਿਰਚਾਂ ਪਾਈਆਂ ਜਾਂਦੀਆਂ, ਗੁਦਾ ਵਿਚ ਮਿਰਚਾਂ ਧੱਕੀਆਂ ਜਾਂਦੀਆਂ ਤੇ ਇਹੋ ਜਿਹੇ ਹੋਰ ਅਣਮਨੁਖੀ ਤਸੀਹੇ ਦਿਤੇ ਜਾਂਦੇ। ਪੁਲਿਸ ਤਾਂ ਅਮ੍ਰਿਤਧਾਰੀ ਸਿੰਘਾਂ ਨੂੰ ਫੜਕੇ ਤਸੀਹੇ ਦੇਣ ਤੇ ਕਤਲ ਕਰਨ ਮਗਰੋਂ ਮੁਕਾਬਲੇ ਵਿਚ ਮਰਿਆ ਕਹਿਣ ਦੀ ਐਨੀ ਆਦੀ ਹੋ ਗਈ ਕਿ ਹਰ ਗੁਰਸਿੱਖ ਇਹੀ ਸੋਚਣ ਲੱਗ ਗਿਆਂ ਕਿ ਇਸ ਨਾਲੋਂ ਕੁਝ ਕਰਕੇ ਮਰਨਾ ਹੀ ਬੇਹਤਰ ਹੈ। ਨਾਲ ਹੀ ਗੁਰੂ ਗਰੰਥ ਸਾਹਿਬ ਦੀ ਬੇਅਦਬੀ ਤੇ ਸਿੱਖਾਂ ਉਤੇ ਬੇਕਿਰਕ ਹਮਲਿਆਂ

ਦੀਆਂ ਖਬਰਾਂ ਵੀ ਇਕਦਮ ਵਧ ਗਈਆਂ। ਅਕਾਲ਼ੀ ਤਾਂ ਇਸ ਬਾਰੇ ਨਿਖੇਧੀ ਕਰਕੇ ਸਾਰ ਲੈਂਦੇ ਪਰ ਸੰਤ,ਬੱਬਰ ਤੇ ਜੁਝਾਰੂ ਸਿੰਘ ਇਨ੍ਹਾਂ ਕਾਰਿਆਂ ਦੇ ਜ਼ਿੰਮੇਵਾਰਾਂ ਨੂੰ ਸੋਧਾ ਲਾਉਣਾ ਆਪਣਾ ਫਰਜ਼ ਸਮਝਦੇ।

ਅਕਾਲ਼ੀ ਆਗੂ ਵਾਰ-ਵਾਰ"ਪੰਥ ਖਤਰੇ ਵਿਚ ਹੈ" ਦੀ ਦੋਹਾਈ ਦੇਕੇ ਸਿੱਖ ਜਜ਼ਬਾਤਾਂ ਨੂੰ ਵੋਟਾਂ ਵਿਚ ਬਦਲਕੇ ਸੱਤਾ ਦੇ ਨਜ਼ਾਰੇ ਲੈਣ ਦੀ ਖੇਡ ਦੇ ਐਨੇ ਮਾਹਿਰ ਹੋ ਗਏ ਸਨ ਕਿ ਸਿੱਖ ਸੰਗਤਾਂ ਦਾ ਉਨਾਂ ਤੇ ਕੋਈ ਯਕੀਨ ਹੀ ਨਹੀ ਸੀ। ਇਹੋ ਜਿਹੇ ਮਹੌਲ ਵਿਚ ਸੰਤਾਂ ਵਰਗੀ ਸ਼ਖਸੀਅਤ ਦਾ ਕਾਇਲ ਹੋਣਾ ਸਿੱਖ ਸੰਗਤਾਂ ਲਈ ਸੁਭਾਵਿਕ ਹੀ ਸੀ। ਇਹੋ ਜਿਹੀ ਪੰਥਕ ਸ਼ਖਸ਼ੀਅਤ ਜਿਹੜੀ ਕਿ ਅਕਾਲੀਆਂ ਦੀਆਂ ਸਵਾਰਥੀ ਸਿਆਸੀ ਚਾਲਾਂ ਦੇ ਰਾਹ ਵਿਚ ਅੜਿੱਕਾ ਹੋਵੇ,ਉਸਨੂੰ ਅਕਾਲੀ ਕਿਵੇਂ ਬਰਦਾਸ਼ਤ ਕਰਦੇ,ਦੂਜੇ ਪਾਸੇ ਕਾਂਗਰਸ ਸਰਕਾਰ ਨੂੰ ਵੀ ਸੰਤਾਂ ਵਰਗੀ ਸੱਚੀ-ਸੁਚੀ ਸ਼ਖਸ਼ੀਅਤ ਤੋਂ ਖੌਫ ਆਉਂਦਾ ਸੀ। ਇਸ ਕਰਕੇ ਸੰਤਾਂ ਨੂੰ "ਕਾਬੂ ਕਰਨ ਜਾਂ ਖਤਮ ਕਰਨ" ਲਈ ਅਕਾਲੀ ਆਗੂਆਂ ਤੇ ਕਾਂਗਰਸ ਦੇ ਹਿੱਤ ਸਾਂਝੇ ਸਨ.ਪਰ ਮਜ਼ਬੂਰੀ ਇਹ ਸੀ ਕਿ ਸਿੱਖ ਸੰਗਤਾਂ ਵਿਚ ਸੰਤਾਂ ਪ੍ਰਤੀ ਪਿਆਰ-ਸਤਿਕਾਰ ਹੀ ਬਹੁਤ ਸੀ ।ਜਿਸ ਕਰਕੇ ਇਨਾਂ ਅਕਾਲੀਆਂ ਤੇ ਕਾਂਗਰਸੀਆਂ ਦੀ ਕੋਈ ਵਾਹ ਨਹੀ ਸੀ ਚੱਲਦੀ।

ਆਏ ਦਿਨ ਸਿੱਖੀ ਦੇ ਵੈਰੀਆਂ ਨੂੰ ਸੋਧਾ ਲੱਗਦਾ ਦੇਖਕੇ ਭਾਰਤੀ ਹਕੂਮਤ ਨੂੰ ਹੱਥਾ-ਪੈਰਾਂ ਦੀ ਪੈ ਗਈ। ਅਕਾਲ਼ੀਆਂ ਨੂੰ ਵੀ ਲੱਗਿਆ ਕਿ ਭਿੰਡਰਾਂਵਾਲੇ ਸੰਤਾਂ ਦੀ ਸੱਚੀ-ਸੁਚੀ ਸੋਚ ਮੂਹਰੇ ਉਨਾਂ ਦੀ ਕੋਈ ਚੁਸਤੀ ਚਲਾਕੀ ਨਹੀ ਚੱਲਣੀ ।ਦੋਨਾਂ ਧਿਰਾਂ ਲਈ ਸੰਤਾਂ ਤੇ ਉਨ੍ਹਾਂ ਦੇ ਸਮਰਥਕਾਂ ਨੂੰ ਖਤਮ ਕਰਨਾ ਸਾਂਝਾ ਮੰਤਵ ਬਣ ਗਿਆ। ਇਸ ਮਕਸਦ ਲਈ ਪੁਲਿਸ ਤੇ ਅਕਾਲੀਆਂ ਨੇ ਜਲੰਧਰ ਜ਼ਿਲੇ ਦੇ ਪਿੰਡ ਜਗਪਾਲਪੁਰ ਦੇ ਬਦਮਾਸ਼ ਸੁਰਿੰਦਰ ਸਿੰਘ ਛਿੰਦੇ ਨਾਲ ਸੌਦਾ ਕਰ ਲਿਆ। ਛਿੰਦੇ ਦੀ ਸਾਥਣ ਬਦਮਾਸ਼ ਬਲਜੀਤ ਕੌਰ ਨੇ ਦੋ ਕੁ ਵਾਰ ਸੰਤਾਂ ਨੂੰ ਦੀਵਾਨ ਵਿਚ ਹੀ ਨਿਸ਼ਾਨਾ ਬਣਾਉਣਾ ਚਾਹਿਆਂ ਪਰ ਹਿੰਮਤ ਨਾ ਪਈ। 14 ਅਪਰੈਲ 1984 ਨੂੰ ਉਸਨੇ ਸੰਤਾਂ ਦੇ ਖਾਸਮਖਾਸ ਭਾਈ ਸੁਰਿੰਦਰ ਸਿੰਘ ਸੋਢੀ ਨੂੰ ਗੋਲੀ ਮਾਰ ਦਿਤੀ। ਜਲਦੀ ਹੀ ਗੱਲ ਨੰਗੀ ਹੋ ਗਈ ਕਿ ਸੋਢੀ ਦਾ ਕਤਲ ਅਕਾਲ਼ੀ ਦਲ ਤੇ ਪੁਲਿਸ ਦੀ ਮਿਲੀਭੁਗਤ ਨਾਲ ਹੋਇਆ ਹੈ। 24 ਘੰਟੇ ਦੇ ਅੰਦਰ ਹੀ ਇਸ ਕਾਲੇ ਕਾਰਨਾਮੇ ਦੇ ਮੁਖ ਦੋਸ਼ੀ ਗੱਡੀ ਚੜ੍ਹ ਗਏ ।ਸੋਢੀ ਦੀ ਸ਼ਹਾਦਤ ਨਾਲ ਇਹ ਤੱਥ ਸਪੱਸ਼ਟ ਹੋ ਗਿਆ ਕਿ ਅਕਾਲੀਆਂ ਨੇ ਤੇ ਸਰਕਾਰ ਨੇ ਸੰਤਾਂ ਨੂੰ ਹਰ ਹੀਲੇ ਖਤਮ ਕਰਨੰ ਦੀ ਠਾਣ ਲਈ ਹੈ। ਇਹੋ ਜਿਹੇ ਮਹੌਲ ਵਿਚ ਸਰਕਾਰੀ ਤੌਰ ਤੇ ਅਨੇਕਾਂ ਚਾਲਾਂ ਸੰਤਾਂ ਖਿਲਾਫ ਚੱਲੀਆਂ ਗਈਆਂ ਜਿਨ੍ਹਾਂ ਵਿਚ ਕਈ ਅਕਾਲੀਆਂ ਨੇ ਡਟਕੇ ਸਰਕਾਰ ਦਾ ਸਾਥ ਦਿਤਾ। ਕਈ ਗੁਰਸਿੱਖ ਵੀ ਸਰਕਾਰੀ ਤੇ

ਅਕਾਲੀਆਂ ਦੀਆਂ ਚਾਲਾਂ ਵਿਚ ਫਸਕੇ ਉਸ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਗਲਤ ਸਮਝ ਬੈਠੇ ਜਿਸਨੇ ਆਪਣਾ ਹਰ ਸਾਹ ਹੀ ਸਿੱਖੀ ਦੀ ਰਾਖੀ ਲਈ ਤੇ ਗੁਲਾਮੀ ਦੀਆਂ ਬੇੜੀਆਂ ਤੋੜਨ ਲਈ ਲਿਆ ਸੀ।

ਇਹੋ ਜਿਹੇ ਮਹੌਲ ਵਿਚ ਜੂਨ 1984 ਨੂੰ ਭਾਰਤੀ ਫੌਜਾਂ ਨੇ ਸਿਖਾਂ ਤੇ ਹਮਲਾ ਕਰ ਦਿਤਾ।

## ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ

ਪੰਜਾਬੀ ਟ੍ਰਿਬਿਊਨ ਦੇ ਸਾਬਕਾ ਉਪ ਸੰਪਾਦਕ ਸ.ਕਰਮਜੀਤ ਸਿੰਘ ਨੇ ਲਿਖਿਆ ਹੈ ਕਿ ਸੰਤ ਜਰਨੈਲ ਸਿੰਘ ਇਸ ਸਦੀ ਦਾ ਮਹਾਨ ਵਰਤਾਰਾ ਸੀ। ਇਕ ਘਟਨਾ ਦਾ ਜ਼ਿਕਰ ਕਰਦਿਆਂ ਉਹ ਲਿਖਦੇ ਹਨ ਕਿ ਇਕ ਵਿਦੇਸ਼ੀ ਪੱਤਰਕਾਰ ਨੇ ਦੋਹਾਂ ਸੰਤਾਂ ਨਾਲ ਇੰਟਰਵਿਊ ਕੀਤੀ। ਜਦ ਉਸਤੋਂ ਦੋਹਾਂ ਵਿਚਲਾ ਫਰਕ ਪੁਛਿਆ ਗਿਆ ਤਾਂ ਉਹ ਕਹਿਣ ਲੱਗਾ,"ਲੌਂਗੋਵਾਲ ਘਟਨਾਵਾਂ ਨੂੰ ਜਾਣਦਾ ਹੈ ਜਦਕਿ ਸੰਤ ਜਰਨੈਲ ਸਿੰਘ ਘਟਨਾਵਾਂ ਨੂੰ ਮਹਿਸੂਸ ਕਰਦੇ ਹਨ, ਯਾਦ ਰੱਖਣਾ ਕਿ ਜਿਹੜੇ ਲੋਕ ਘਟਨਾਵਾਂ ਨੂੰ ਮਹਿਸੂਸ ਕਰਦੇ ਹਨ,ਉਹ ਇਤਿਹਾਸ ਵਿਚ ਬੜੇ ਖਤਰਨਾਕ ਹੁੰਦੇ ਹਨ।"ਅੱਗੇ ਸ.ਕਰਮਜੀਤ ਸਿੰਘ ਲਿਖਦੇ ਹਨ-ਖਤਰਨਾਕ ਸ਼ਬਦ 'ਤੇ ਉਸਨੇ ਇੰਨਾ ਜ਼ੋਰ ਦਿਤਾ ਕਿ ਮੈਨੂੰ ਅੱਜ ਵੀ ਇਹ ਲਫਜ਼ ਪਿਆਰਾ-ਪਿਆਰਾ ਲੱਗਦਾ ਹੈ।

ਇਕ ਹੋਰ ਪੱਤਰਕਾਰ ਨੂੰ ਕਿਸੇ ਨੇ ਪੁਛਿਆ ਕਿ ਉਹ ਅਕਾਲੀ ਦਲ ਦੇ ਦਫਤਰ ਤੋਂ ਤਾਂ ਮਿੰਟਾਂ ਵਿਚ ਮੁੜ ਆਉਂਦਾ ਹੈ ਪਰ ਸੰਤ ਭਿੰਡਰਾਂਵਾਲਿਆਂ ਕੋਲ ਕਿੰਨਾ-ਕਿੰਨਾ ਸਮਾਂ ਦਰੀ 'ਤੇ ਬੈਠਾ ਰਹਿੰਦਾ ਹੈ। ਤਾਂ ਉਹ ਕਹਿਣ ਲੱਗਾ,"ਭਿੰਡਰਾਂਵਾਲਿਆਂ ਕੋਲ ਨੰਗੇ ਪੈਰਾਂ ਤੇ ਪਾਟੇ,ਮੈਲੇ,ਪੁਰਾਣੇ ਕੱਪੜਿਆਂ ਵਾਲੇ ਗਰੀਬ ਲੋਕ ਆਂਉਦੇ ਹਨ ਤੇ ਲੌਂਗੋਵਾਲ ਕੋਲ ਕਾਰਾਂ 'ਤੇ ਚੜ੍ਹਕੇ ਚਿੱਟੇ-ਚਟੋਲ ਕੱਪੜਿਆਂ ਵਾਲੇ ਅਮੀਰ ਲੋਕ ਆਂਉਦੇ ਹਨ। ਸੰਤ ਭਿੰਡਰਾਂਵਾਲਿਆਂ ਕੋਲ ਬੈਠਿਆਂ ਇੰਝ ਲੱਗਦਾ ਹੈ ਜਿਵੇਂ ਪਿੰਡ ਦੀ ਸੱਥ ਵਿਚ ਕਿਸੇ ਸਿਆਣੇ ਬਜ਼ੁਰਗ ਕੋਲ ਬੈਠੇ ਹੋਈਏ, ਇਥੇ ਦਰੀ ਤੇ ਬੈਠਣਾ,ਅਕਾਲੀ ਦਲ ਦੇ ਦਫਤਰ ਨਾਲੋਂ ਵੀ ਵਧੀਆ ਲੱਗਦਾ ਹੈ"।

ਪੱਤਰਕਾਰ ਦਲਬੀਰ ਸਿੰਘ ਲਿਖਦੇ ਹਨ ਕਿ ਇਕ ਵਾਰ ਜ਼ਿੰਮੇਵਾਰ ਸਿੰਘਾਂ ਤੋਂ ਆਖਿਆ ਗਿਆ ਕਿ ਸੰਤ ਜੀ ਬਾਹਰੋਂ ਆਈ ਸੰਗਤ ਨੂੰ ਤਾਂ ਉਨਾਂ ਵਕਤ ਨਹੀ ਦਿੰਦੇ ਪਰ"ਟੁੱਚਲ"ਜਿਹੇ ਬੰਦਿਆ ਨੂੰ ਜੱਫੀ ਵਿਚ ਲੈਕੇ ਕਿੰਨਾ ਹੀ ਸਮਾਂ ਗਵਾ ਦਿੰਦੇ ਹਨ।ਇਸਤੇ ਸੰਤ ਇਕਦਮ ਗੁਸੇ ਵਿਚ ਆਕੇ

ਕਹਿਣ ਲੱਗੇ,"ਮੈਨੂੰ ਡਾਲਰਾਂ-ਪੌਂਡਾਂ ਵਾਲੇ ਸੱਜਣਾਂ ਤੋਂ ਇੰਨਾਂ"ਟੁੱਚਲ ਬੰਦਿਆਂ" ਦੀ ਜਿਆਦਾ ਲੋੜ ਹੈ। ਖਬਰਦਾਰ,ਜੇ ਮੁੜਕੇ ਕਦੇ ਨੇ,ਕਿਸੇ ਨੇ ਇਨ੍ਹਾਂ ਗਰੀਬ ਸਿਖਾਂ ਬਾਰੇ ਕੋਈ ਪੁਠੀ ਸਿਧੀ ਗੱਲ ਕੀਤੀ।"

ਉਦੋਂ ਕਿਸੇ ਨੂੰ ਕੀ ਪਤਾ ਸੀ ਕਿ ਇਹੀ ਟੁੱਚਲ ਬੰਦੇ ਸੰਤਾਂ ਦੇ ਪਿਆਰ ਵਿਚ ਆਕੇ ਇਹੋ ਜਿਹੇ ਗੁਰਸਿੱਖ ਸਜਣਗੇ ਕਿ ਆਪਣੀਆਂ ਜਾਨਾਂ ਵੀ ਧਰਮ ਤੋਂ ਦੀ ਵਾਰ ਦੇਣਗੇ। ਇਸ ਗੱਲ ਤੋਂ ਬਹੁਤ ਘੱਟ ਲੋਕ ਜਾਣੂ ਹਨ ਕਿ ਸੰਤ ਕਰਤਾਰ ਸਿੰਘ ਜੀ ਅਤੇ ਸੰਤ ਜਰਨੈਲ ਸਿੰਘ ਨੇ ਹਜ਼ਾਰਾਂ ਕਿਰਤੀ, ਗ਼ਰੀਬ ਅਤੇ ਉਨ੍ਹਾਂ ਸਿੱਖਾਂ ਨੂੰ ਬਾਣੀ ਤੇ ਬਾਣੇ ਨਾਲ ਜੋੜਿਆ । ਜਿਨ੍ਹਾਂ ਨੂੰ ਬ੍ਰਾਹਮਣਵਾਦ ਵੀ ਜਾਤ-ਪਾਤ ਅਤੇ ਵਰਣ-ਵੰਡ ਨੇ ਦਰੜਕੇ 'ਦਲਿਤ' ਬਣਾ ਧਰਿਆ ਸੀ ।

ਸੰਤ ਅਕਸਰ ਕਹਿੰਦੇ ਹੁੰਦੇ ਸਨ ਕਿ ਇਨ੍ਹਾਂ ਕਿਰਤੀ ਅਤੇ ਗ਼ਰੀਬ ਸਿੱਖਾਂ ਦੇ ਪਾਟੇ ਪੁਰਾਣੇ ਅਤੇ ਮੈਲੇ-ਕੁਚੈਲੇ ਕੱਪੜਿਆਂ ਨੂੰ ਨਾ ਵੇਖੋ, ਇਨ੍ਹਾਂ ਦੀ ਸ਼ਰਧਾ ਵੇਖੋ । ਇਨ੍ਹਾਂ ਦੇ ਪਸੀਨੇ ਵਿਚੋਂ ਮੈਨੂੰ ਦਸਮੇਸ਼ ਪਿਤਾ ਦੀ ਖ਼ੁਸ਼ਬੂ ਆਉਂਦੀ ਹੈ ।

ਦਲਬੀਰ ਸ਼ਿੰਘ ਲਿਖਦੇ ਹਨ ਕਿ ਜਦ ਚਰਚਾ ਹੋਈ ਕਿ ਸੰਤਾਂ ਦੇ ਸਮਰਥਕਾਂ ਵਿਚ ਸਮਗਲਰਾਂ ਤੇ ਸਮਾਜ-ਵਿਰੋਧੀ ਅਨਸਰਾਂ ਦੀ ਗਿਣਤੀ ਵਧ ਰਹੀ ਹੈ ਤਾਂ ਸੰਤਾਂ ਨੇ ਕਿਹਾ ਕਿ ਭਾਈ ਬਿਧੀ ਚੰਦ ਚੋਰੀਆਂ ਕਰਦਾ ਸੀ ਪਰ ਛੇਵੇਂ ਪਾਤਸ਼ਾਹ ਦੀ ਕਿਰਪਾ ਸਦਕਾ ਅੱਜ ਉਸਦਾ ਸਤਿਕਾਰ ਹੈ। ਮਨੁਖ ਨੂੰ ਸੁਧਰਨ ਦਾ ਮੌਕਾ ਦੇਣਾ ਚਾਹੀਦਾ ਹੈ।

ਮਗਰੋਂ ਸਮੇਂ ਨੇ ਗਵਾਹੀ ਭਰੀ ਕਿ ਸੰਤਾਂ ਦੇ ਚੰਡੇ ਹੋਏ ਉਹ ਲੋਕ ਧਰਮੀ ਯੋਧੇ ਬਣ ਕੇ ਨਿਤਰੇ ਜਿਨ੍ਹਾਂ ਨੂੰ ਦੁਨੀਆਂ ਮਾੜੇ ਅਨਸਰ ਅਤੇ ਬਦਮਾਸ਼ ਸਮਝਦੀ ਸੀ । ਸੰਤਾਂ ਦੀ ਪ੍ਰੇਰਨਾ ਸਦਕਾ ਉਨ੍ਹਾਂ ਦੀ ਦਲੇਰੀ ਤੇ ਨਿਡਰਤਾ ਕੌਮੀ ਹੱਕਾਂ ਦੀ ਰਾਖੀ ਲਈ ਕਮ ਆਈ। ਅੱਜ ਪੰਜਾਬ ਦੀ ਜਵਾਨੀ ਨਿਗੂਣੀਆਂ ਗੱਲਾਂ ਵਿਚ ਫਸਕੇ,ਨਸ਼ਿਆਂ ਵਿਚ ਤੇ ਪਤਿਤਪੁਣੇ ਦੇ ਹੜ੍ਹ ਵਿਚ ਵਹਿਕੇ,ਬਦਮਾਸ਼-ਬਿਰਤੀ ਧਾਰਨ ਕਰਦੀ ਜਾ ਰਹੀ ਹੈ ਪਰ ਕੋਈ ਨਹੀ ਦਿਖਦਾ ਜਿਹੜਾ ਇਸ ਜਵਾਨੀ ਨੂੰ ਬੁੱਕਲ ਵਿਚ ਲੈਕੇ ਧਰਮ ਦੇ ਮਾਰਗ ਤੇ ਤੋਰ ਸਕੇ।

ਇਕ ਵਾਰ ਸੰਤ ਜਰਨੈਲ ਸਿੰਘ ਜੀ ਮਹਿਤੇ ਬੈਠੇ ਸੀ। ਬਠਿੰਡੇ ਵੱਲ ਦਾ ਇਕ ਸਿੰਘ ਬਾਕੀ ਸਿੰਘਾਂ ਨੂੰ ਦੱਸ ਰਿਹਾ ਸੀ ਕਿ ਔਹ ਜਥੇ ਵਾਲੇ ਖੰਡੇ-ਬਾਟੇ ਦੀ ਪਾਹੁਲ ਦੇਣ ਮੌਕੇ ਜਾਤ-ਪਾਤ ਦੇ ਆਧਾਰ ਤੇ ਵਿਤਕਰਾ ਕਰਦੇ ਹਨ ਤੇ,"ਚੌਥੇ ਪੌੜੇ ਦੇ ਸਿੰਘ"ਆਖਕੇ ਬਾਦ ਵਿਚ ਅਮ੍ਰਿਤ ਦੀ

ਦਾਤ ਦਿੰਦੇ ਹਨ। ਇਹ ਗੱਲ ਆਪਣੇ-ਆਪ ਵਿਚ ਬੈਠੇ ਸੰਤਾਂ ਨੇ ਵੀ ਸੁਣ ਲਈ। ਉਨਾਂ ਜਲਦੀ ਹੀ ਟਕਸਾਲ ਦੇ ਅਮ੍ਰਿਤ ਛਕਾਉਣ ਵਾਲ਼ੇ ਜਥੇ ਵਿਚ ਇਕ ਸਿੰਘ ਉਨਾਂ ਵੀਰਾਂ ਵਿਚੋਂ ਲਾ ਦਿੱਤਾ, ਜਿੰਨਾਂ ਨੂੰ ਚੌਥੇ ਪੌੜੇ ਦੇ ਸਿੰਘ ਆਖਕੇ ਵਿਤਕਰਾ ਹੋਣ ਦੀ ਗੱਲ ਸੁਣੀ ਸੀ।

ਮੋਗੇ ਵੱਲ ਇੱਕ ਪਿੰਡ ਵਿਚ ਜਦ ਅਮ੍ਰਿਤ-ਸੰਚਾਰ ਮੌਕੇ ਸੁਣਿਆ ਕਿ ਇਥੇ ਜਾਤ ਦੇ ਆਧਾਰ 'ਤੇ ਵੱਖਰਾ ਅਮ੍ਰਿਤ ਛਕਾਉਣ ਦੀ ਰਵਾਇਤ ਚੱਲਣੀ ਹੈ ਤਾਂ ਸੰਤ ਜਰਨੈਲ ਸਿੰਘ ਜੀ ਨੇ ਕਿਰਪਾਨ ਕੱਢਕੇ ਲਲਕਾਰਿਆ ਸੀ।

ਸੰਤਾਂ ਨੂੰ ਮਿਲਣ ਵਾਲੇ ਬਹੁਤੇ ਸਿੱਖ ਨੌਜਵਾਨ ਪਤਿਤ ਹੁੰਦੇ ਸੀ। ਸੰਤਾਂ ਨੇ ਦਾਹੜਾ-ਕੇਸ਼ ਰਖਵਾਉਣ ਲਈ ਪ੍ਰੇਰਨਾ ਦੇਣ ਮੌਕੇ ਕਹਿਣਾ,"ਭਾਈ ਜੀਹਦੀ ਆਪਣੇ ਪਿਓ ਨਾਲ਼ ਨਾ ਮਿਲਦੀ ਹੋਵੇ,ਉਹਨੂੰ ਕੀ ਕਹਿੰਦੇ ਹੁੰਦੇ ਆਂ ਲੋਕ? ਕੀ ਤੁਸੀ ਆਪਣੇ ਪਿਤਾ ਦੀ ਔਲਾਦ ਨਹੀ?ਕੀ ਤੁਸੀਂ ਕਲਗੀਆਂ ਵਾਲੇ ਦੇ ਪੁੱਤ ਨਹੀ?ਜੇ ਦਾਹੜੀ ਚੰਗੀ ਨਹੀ ਲੱਗਦੀ ਤਾਂ ਅਰਦਾਸ ਕਰਿਆ ਕਰੋ ਕਿ ਸਾਨੂੰ ਰੱਬ ਜਨਾਨੀਆਂ ਬਣਾ ਦੇਵੇ।"ਸੋਚਣ ਵਾਲ਼ੀ ਗੱਲ ਇਹ ਹੈ ਕਿ ਜਵਾਨ ਖੂਨ ਛੇਤੀ ਕੀਤੇ ਕਿਸੇ ਦੀ ਗੱਲ ਨਹੀ ਸੁਣਦਾ ਹੁੰਦਾ। ਇਸ ਉਮਰੇ ਤਾਂ ਮੁੰਡੇ ਮਾਪਿਆਂ ਦੀ ਪਰਵਾਹ ਨਹੀ ਕਰਦੇ,ਪਰ ਉਹ ਸੰਤਾਂ ਦੀ ਗੱਲ ਸੁਣਕੇ ਅੰਦਰ ਤੱਕ ਹਿੱਲ ਜਾਦੇ ਸੀ ਤੇ ਸਾਬਤ-ਸੂਰਤ ਹੋਕੇ,ਅੰਮ੍ਰਿਤਧਾਰੀ ਹੋਣ ਦਾ ਇਹੋ ਜਿਹਾ ਫੈਸਲਾ ਕਰਦੇ ਸਨ ਕਿ ਫਿਰ ਧਰਮ ਤੋਂ ਡੋਲਣ ਦਾ ਸਵਾਲ ਹੀ ਨਹੀ ਪੈਦਾ ਹੁੰਦਾ ਸੀ। ਭੁਲੇ-ਭਟਕਿਆਂ ਨੂੰ ਬਾਣੀ ਤੇ ਬਾਣੇ ਦੇ ਧਾਰਨੀ ਬਣਾ ਦੇਣਾ,ਤੇ ਇਤਿਹਾਸ ਦੇ ਪਾਤਰ ਬਣਾ ਦੇਣਾ,ਇਹ ਸੰਤ ਜਰਨੈਲ ਸਿੰਘ ਜੀ ਦੇ ਹੀ ਹਿੱਸੇ ਆਇਆ ਹੈ।

ਭਾਵੇਂ ਲੌਂਗੋਵਾਲ ਧਰਮ-ਯੁਧ ਮੋਰਚੇ ਦਾ ਡਿਕਟੇਟਰ ਸੀ, ਪਰ ਕੋਈ ਵੀ ਉਸਦੀ ਫੋਟੋ ਨਹੀ ਖਰੀਦਦਾ, ਜਦਕਿ ਸੰਤ ਜਰਨੈਲ ਸਿੰਘ ਜੀ ਦੀਆਂ ਫੋਟੋਆ ਹਰ ਸਿੱਖ ਬੜੇ ਚਾਅ ਨਾਲ਼ ਖਰੀਦਦਾ ਹੈ। ਕਿਸੇ ਨੇ ਬੜੀ ਸੋਹਣੀ ਗੱਲ ਕਹੀ ਹੈ,"ਫੋਟੋਆਂ ਵੀ ਉਨ੍ਹਾਂ ਦੀਆਂ ਵਿਕਦੀਆਂ ਹਨ,ਜਿਹੜੇ ਆਪ ਨਾ ਵਿਕੇ ਹੋਣ!"

ਅੱਜ ਵੀ ਸੰਤ ਜਰਨੈਲ ਸਿੰਘ ਜੀ ਦੀਆਂ ਤਕਰੀਰਾਂ ਦੀਆਂ ਕੈਸਟਾਂ,ਸੀ.ਡੀਜ., ਕਿਤਾਬਾਂ ਵਿਕਦੀਆਂ ਹਨ ਪਰ ਕਦੇ ਕਿਸੇ ਸੋਚਿਆ ਵੀ ਨਹੀ ਕਿ ਸੰਤ ਲੌਂਗੋਵਾਲ਼ ਦੀਆਂ ਤਕਰੀਰਾਂ ਵਿਕ ਸਕਦੀਆਂ ਹਨ। ਉਸ 5-6 ਜਮਾਤਾਂ ਪੜ੍ਹੇ ਸੰਤ ਦੀਆਂ ਗੱਲਾਂ ਪੜ੍ਹੇ-ਲਿਖੇ ਲੋਕ ਕਰਦੇ ਹਨ। ਪਹਿਲਾਂ

ਉਨ੍ਹਾਂ ਦੀਆਂ ਸਾਰੀਆਂ ਤਕਰੀਰਾਂ ਦੀ ਪੰਜਾਬੀ ਵਿਚ ਕਿਤਾਬ ਛਪੀ ਸੀ,ਹੁਣ ਕਹਿੰਦੇ ਅੰਗਰੇਜ਼ੀ ਵਿਚ ਵੀ ਸਾਰੀਆਂ ਤਕਰੀਰਾਂ ਦੀ ਕਿਤਾਬ ਆ ਗਈ ਹੈ।

ਸੰਤਾਂ ਬਾਰੇ ਗੱਲ ਕਰਦਿਆਂ ਭਾਈ ਮੋਹਕਮ ਸਿੰਘ ਕਹਿਣ ਲੱਗੇ, "ਅਸਲ ਵਿਚ ਸੰਤ ਐਨੇ ਸੱਚੇ-ਸੁਚੇ ਤੇ ਸਾਫ-ਸਪੱਸ਼ਟ ਸਨ ਕਿ ਅਕਾਲੀ ਜਾਂ ਹੋਰ ਸਿਆਸੀ ਲੋਕ ਸੋਚ ਹੀ ਨਹੀ ਸੀ ਸਕਦੇ ਕਿ ਕੋਈ ਬੰਦਾ ਐਨਾ ਸੱਚਾ ਵੀ ਹੋ ਸਕਦਾ ਹੈ।" ਸੱਚ ਹੈ ਕਿ ਕਈ ਬੰਦੇ ਐਨੇ ਵੱਡੇ ਹੁੰਦੇ ਹਨ ਕਿ ਉਨਾਂ ਦੀ ਪੂਰੀ ਥਾਹ ਕੋਈ ਨਹੀ ਪਾ ਸਕਦਾ। ਅਸੀਂ ਵੀ ਆਪਣੀ ਗੱਲ ਇਥੇ ਹੀ ਸਮੇਟਦੇ ਹਾਂ।

## ਕਾਰ ਸੇਵਾ ਵਾਲਿਆਂ ਦੀ ਅਦੁੱਤੀ ਕੁਰਬਾਨੀ

ਇਤਿਹਾਸਕ ਪੱਖੋਂ ਇਸ ਤੱਥ ਦੀ ਬੜੀ ਮਹਾਨਤਾ ਹੈ ਕਿ ਇਸ ਘੱਲੂਘਾਰੇ ਤੋਂ ਥੋੜ੍ਹੇ ਦਿਨ ਪਹਿਲਾਂ ਬਾਬਾ ਸ਼ੀਸ਼ਾ ਸਿੰਘ ਜੀ ਹਜ਼ੂਰ ਸਾਹਿਬ ਕਾਰ ਸੇਵਾ ਵਾਲਿਆਂ ਦੇ ਜਥੇ ਦੇ 35 ਸਿੰਘ ਜਥੇਦਾਰ ਦਲਬੀਰ ਸਿੰਘ ਪਹਿਲਵਾਨ ਦੀ ਅਗਵਾਈ ਹੇਠ ਦਰਬਾਰ ਸਾਹਿਬ ਪਹੁੰਚੇ ਸਨ । ਇਨ੍ਹਾਂ ਸਿੰਘਾਂ ਨੇ ਦਰਬਾਰ ਸਾਹਿਬ ਦੀ ਰਾਖੀ ਲਈ ਜਾਨਾਂ ਵਾਰਨ ਦਾ ਪ੍ਰਣ ਕੀਤਾ ਸੀ ਤੇ ਇਸ ਜਥੇ ਵਿਚੋਂ ਸਿਰਫ 5 ਸਿੰਘ ਹੀ ਬਚੇ ਸਨ,ਭਗਵਾਨ ਸਿੰਘ ਜਲੰਧਰ,ਭਾਈ ਜੋਗਿੰਦਰ ਸਿੰਘ ਦਾਸ,ਭਾਈ ਲਖਵਿੰਦਰ ਸਿੰਘ ਸ਼ਹੀਦ,ਭਾਈ ਸ਼ੇਰ ਸਿੰਘ ਫੌਜੀ ਤੇ ਭਾਈ ਜਸਵੀਰ ਸਿੰਘ ਪੰਛੀ । ਇਹ ਤੱਥ ਵੀ ਸਾਹਮਣੇ ਆਇਆ ਕਿ ਜੁਝਾਰੂ ਸਿੰਘਾਂ ਨੇ ਮਗਰਲੇ ਦਿਨਾਂ ਵਿੱਚ ਜੋ ਮੋਰਚੇਬੰਦੀ ਕੀਤੀ ਉਸ ਵਿੱਚ ਇਸ ਕਾਰ ਸੇਵਾ ਵਾਲੇ ਜਥੇ ਨੇ ਅਹਿਮ ਕੰਮ ਕੀਤਾ ਕਿਉਂਕਿ ਉਹ ਪਹਿਲਾਂ ਹੀ ਇਮਾਰਤਸਾਜ਼ੀ ਦਾ ਕੰਮ ਕਰਦੇ ਰਹਿੰਦੇ ਸਨ । ਇਸ ਬਾਰੇ ਇਸੇ ਕਿਤਾਬ ਵਿਚ ਪੂਰਾ ਲੇਖ ਹੈ ਜਿਸ ਵਿਚ ਕਾਰ ਸੇਵਾ ਵਾਲੇ ਸਿੰਘਾਂ ਦੀ ਅਦੁੱਤੀ ਘਾਲਣਾ ਦੇ ਵੇਰਵੇ ਦਿਤੇ ਹਨ।

## ਰਿਕਾਰਡਿੰਗ ਦੀ ਲੋੜ

ਸੰਤਾਂ ਦੇ ਗੜਵਈ ਰਹੇ ਸ਼ਹੀਦ ਗੁਰਮੁਖ ਸਿੰਘ ਜੀ ਸੰਤ ਕਰਤਾਰ ਸਿੰਘ ਭਿੰਡਰਾਂਵਾਲਿਆਂ ਦੇ ਪਰਿਵਾਰ ਵਿਚੋਂ ਹੀ ਸਨ। ਉਨ੍ਹਾਂ ਬਾਰੇ ਜਾਣਕਾਰੀ ਲੈਣ ਲਈ ਗੁਰਦੁਆਰਾ ਟਾਹਲੀ ਸਾਹਿਬ ਉਨਾਂ ਦੇ ਪਿਤਾ ,ਸਤਿਕਾਰਯੋਗ ਬਾਪੂ ਹਰਨਾਮ ਸਿੰਘ ਜੀ ਨੂੰ ਮਿਲਣ ਦਾ ਸੁਭਾਗ ਹੋਇਆ। ਬਾਪੂ ਜੀ ਨੇ 1978 ਦੇ ਸਾਕੇ ਦੀਆਂ ਤੇ ਹੋਰ ਪੁਰਾਣੀਆਂ ਯਾਦਾਂ ਤਾਜਾ ਕੀਤੀਆਂ। ਕਹਿੰਦੇ,"ਭਾਈ ਰਣਜੀਤ

ਸਿੰਘ ਨੂੰ ਸੋਨੇ ਨੂੰ ਤੋਲਣ ਵਾਲੀ ਕੁਝ ਮਾਇਆ ਮੈਂ ਸੰਭਾਲੀ ਸੀ। ਸੰਤਾਂ ਨੇ ਹੋਰ ਵੀ ਕਈਆਂ ਕੋਲ ਇੰਝ ਮਾਇਆ ਸੰਭਾਲ਼ੀ ਸੀ।"ਕਦੇ ਉਹ ਮਾਇਆਂ ਦਾ ਹਿਸਾਬ ਲਾਉਣ ਲੱਗ ਪੈਣ ਕਿ ਉਸ ਕੋਲ ਸੀ,ਉਸ ਕੋਲ ਸੀ ਕਦੇ ਕਹਿਣ ਕਿ ਕਣਕ ਦੀ ਉਗਰਾਹੀ ਕੀਤੀ ਸੀ। ਦਰਅਸਲ ਬਾਪੂ ਜੀ ਦੇ ਮਨ ਵਿਚ ਗੱਲ ਸੀ ਕਿ ਜੇ ਸੰਤਾਂ ਨੇ ਸੋਨੇ ਨਾਲ਼ ਤੋਲਣ ਦੀ ਗੱਲ ਕੀਤੀ ਸੀ ਤਾਂ ਉਹ ਉਸਨੂੰ ਤੋਲਣ ਲਈ ਵੀ ਤਿਆਰ ਸਨ। ਬਾਪੂ ਜੀ ਕੋਲ ਐਨੀ ਇਤਿਹਾਸਕ ਜਾਣਕਾਰੀ ਸੀ ਕਿ ਮੈਂ ਸੋਚ ਲਿਆ ਕਿ ਇਨ੍ਹਾਂ ਦੀ ਵੀਡੀਓ ਰਿਕਾਰਡਿੰਗ ਕਰ ਲੈਣੀ ਹੈ। ਪਰ ........ਇਹ ਕੰਮ ਰਹਿ ਹੀ ਗਿਆ। ਜਦ ਨੂੰ ਬੱਬਰ ਖ਼ਾਲਸਾ ਦੇ ਜੁਝਾਰੂ ਭਾਈ ਗੁਰਪ੍ਰੀਤ ਸਿੰਘ ਖ਼ਾਲਸਾ ਨਾਲ ਦੋਸਤੀ ਹੋਣ ਕਰਕੇ ਸਰਕਾਰ ਨੇ ਝੂਠਾ ਮੁਕੱਦਮਾ ਦਰਜ ਕਰਕੇ ਮੈਨੂੰ ਜੇਲ਼੍ਹ ਡੱਕ ਦਿਤਾ। ਇਸ ਮੁਕੱਦਮੇ ਵਿੱਚੋਂ ਸਤੰਬਰ 2009 ਵਿਚ ਜਦ ਮੇਰੀ ਨਾਭਾ ਜੇਲ੍ਹ ਤੋਂ ਜਮਾਨਤ ਹੋਈ ਤਾਂ ਬਾਪੂ ਜੀ ਚੜ੍ਹਾਈ ਕਰ ਗਏ ਸਨ। ਮੇਰੇ ਮਨ ਵਿਚ ਸਦਾ ਹੀ ਇਹ ਗੱਲ ਅਫਸੋਸ ਰਹੇਗਾ ਕਿ ਮੈਂ ਬਾਪੂ ਜੀ ਦੀ ਵੀਡੀਓ ਰਿਕਾਰਡਿੰਗ ਨਹੀ ਕਰ ਸਕਿਆ।

ਹੁਣ ਦੇ ਸਮੇਂ ਦੇ ਹਿਸਾਬ ਨਾਲ ਤਾਂ 1984 ਨਾਲ ਸਬੰਧਤ ਸਾਰਿਆਂ ਹੀ ਸੱਜਣਾਂ ਦੀ ਵੀਡੀਓ ਰਿਕਾਰਿੰਡਗ ਕਰਕੇ ਰੱਖਣ ਦੀ ਲੋੜ ਹੈ। ਬੜੀ ਲੋੜ ਹੈ ਕਿ1984 ਦੇ ਹਾਲਾਤ ਸੁਣਕੇ ਰਿਕਾਰਡ ਕੀਤੇ ਜਾਣ ਤਾਂ ਜੋ ਆਉਣ ਵਾਲੀਆਂ ਨਸਲਾਂ ਸੱਚ ਜਾਣ ਸਕਣ। ਅੱਜ ਦਾ ਸਮਾਂ ਕਿਤਾਬਾਂ ਨਾਲੋਂ ਵੀਡੀਓ ਦੇਖਣ ਵਾਲਾ ਹੈ। ਹਜਾਰਾਂ ਲੋਕ ਇੰਟਰਨੈਟ ਤੇ ਦੇਖ ਲਿਆ ਕਰਨਗੇ ਜਦਕਿ ਕਿਤਾਬਾਂ ਦਾ ਸ਼ੌਂਕ ਤਾਂ ਕਿਸੇ ਵਿਰਲੇ ਨੂੰ ਹੀ ਹੈ। ਨਾਲੇ ਕਿਤਾਬਾਂ ਵਿਚ ਕੋਈ ਗੱਲ ਕਿਵੇਂ ਲਿਖੀ ਮਿਲਦੀ ਹੈ ਤੇ ਕੋਈ ਕਿਵੇਂ। ਵੀਡੀਓ ਇਕ ਪੱਕੀ ਗੱਲ ਬਣ ਜਾਂਦੀ ਹੈ। ਇਸ ਪ੍ਰੋਜੈਕਟ ਦੌਰਾਨ ਬੜੇ ਇਹੋ ਜਿਹੇ ਸੱਜਣਾਂ ਨਾਲ਼ ਮੇਲ਼ ਹੋਇਆ ਜਿਨ੍ਹਾਂ ਦੀ ਰਿਕਾਰਡਿੰਗ ਕਰਨ ਦੀ ਲੋੜ ਹੈ। ਸਭ ਤੋਂ ਪਹਿਲਾਂ ਤਾਂ 1984 ਮੌਕੇ ਜਿਉਂਦੇ ਬਚੇ ਸਿੰਘਾਂ ਦੇ ਬਿਆਨ ਸਾਂਭਣੇ ਚਾਹੀਦੇ ਹਨ।

ਇਕ ਦਿਨ ਡਰੋਲੀ ਭਾਈ ਕੀ ਤੋਂ ਭਾਈ ਮੋਹਕਮ ਸਿੰਘ ਜੀ ਦੇ ਨਾਲ ਗੱਡੀ ਤੇ ਅੰਮ੍ਰਿਤਸਰ ਨੂੰ ਵਾਪਸ ਮੁੜਦਿਆਂ ਅਸੀਂ ਚੰਦੋ ਕਲਾਂ ਕਾਂਡ ਦੀਆਂ ਗੱਲਾਂ ਕਰਦੇ ਆ ਰਹੇ ਸੀ ਕਿ ਹਰੀਕੇ ਕਸਬੇ ਵਿਚ ਇਕ ਅੱਧਖੜ ਜਿਹਾ ਬਜ਼ੁਰਗ ਦੇਖਕੇ ਭਾਈ ਸਾਹਿਬ ਨੇ ਗੱਡੀ ਰੋਕ ਲਈ। ਉਹ ਚੰਦੋ ਕਲਾਂ ਪਿੰਡ ਦੇ ਜਥੇਦਾਰ ਕੁਲਦੀਪ ਸਿੰਘ ਸੀ ਜਿਸਦੇ ਘਰ 1981 ਵਿਚ ਚੰਦੋ ਕਲਾਂ ਕਾਂਡ ਵੇਲ਼ੇ ਸੰਤਾਂ ਦਾ ਟਿਕਾਣਾ ਸੀ। ਉਸਨੇ ਮਿਲਣ ਸਾਰ ਹੀ ਭਾਈ ਸਾਹਿਬ ਨਾਲ ਚੰਦੋ ਕਲਾਂ ਕਾਂਡ

ਦੀਆ ਗੱਲਾਂ ਛੇੜ ਲਈਆਂ। ਮੈਂ ਝੱਟ ਡਾਇਰੀ ਕੱਢਕੇ ਨੋਟ ਕਰਨ ਲੱਗ ਪਿਆ। ਅਫਸੋਸ ਮੇਰੇ ਕੋਲ ਕੈਮਰਾ ਹੁੰਦਾ।

## ਪਹਿਲਾਂ ਐਡੀਸ਼ਨ

9 ਜੂਨ 2006 ਨੂੰ ਭਾਈ ਗੁਰਦਾਸ ਹਾਲ ਅੰਮ੍ਰਿਤਸਰ ਵਿਚ ਸ਼ਹੀਦੀ ਡਾਇਰੈਕਟਰੀ ਦਾ ਪਹਿਲਾਂ ਐਡੀਸ਼ਨ ਜਾਰੀ ਹੋਇਆ। ਇਸ ਸਮਾਗਮ ਵਿਚ ਦਮਦਮੀ ਟਕਸਾਲ,ਅਖੰਡ ਕੀਰਤਨੀ ਜਥਾ, ਕਾਰ ਸੇਵਾ ਵਾਲੇ, ਫੈਡਰੇਸ਼ਨ, ਅਕਾਲ ਫੈਡਰੇਸ਼ਨ ਆਦਿਕ ਹਰੇਕ ਪੰਥਕ ਧਿਰ ਨੇ ਹਾਜਿਰੀਆਂ ਭਰੀਆਂ। ਇਸ ਮੌਕੇ ਜੂਨ 84 ਦੇ ਘੱਲੂਘਾਰੇ ਦੇ ਉਨਾਂ 167 ਸ਼ਹੀਦਾਂ ਦੇ ਪਰਿਵਾਰਾਂ ਨੂੰ ਸਨਮਾਨਿਤ ਕੀਤਾ ਗਿਆ ਜਿਨ੍ਹਾਂ ਦੇ ਵੇਰਵੇ,"ਸ਼ਹੀਦੀ ਡਾਇਰੈਕਟਰੀ" ਵਿਚ ਦਰਜ਼ ਸਨ। ਸਟੇਜ ਤੋਂ ਮੈਂ ਹਰ ਸ਼ਹੀਦ ਦੇ ਬਾਰੇ ਜਾਣਕਾਰੀ ਦੇ ਰਿਹਾ ਸੀ ਤੇ ਸਾਰਾ ਹੀ ਮਾਹੌਲ ਜ਼ਜ਼ਬਾਤੀ ਹੋਇਆ ਪਿਆ ਸੀ। ਸਾਰੇ ਹੀ ਵਿਸਮਾਦ ਜਿਹੇ ਵਿਚ ਗੜੂੰਦ ਸੀ। ਉਹ ਮੇਰੀ ਜ਼ਿੰਦਗੀ ਦਾ ਬੇਹਤਰੀਨ ਦਿਨ ਹੋ ਨਿੱਬੜਿਆ।

## ਇਹ ਜਾਣਕਾਰੀ ਕਿਉਂ ਲਿਖੀ ?

ਡਾਇਰਕੈਟਰੀ ਜਾਰੀ ਕਰਨ ਵਾਲ਼ੇ ਸਮਾਗਮ ਦੀ ਸਮਾਪਤੀ ਮਗਰੋਂ ਰਾਤੀ ਥੱਕੇ ਟੁਟੇ ਪਿੰਡ ਪੁਜੇ ਤੇ ਸਵੇਰੇ ਸੁਵੱਖਤੇ ਹੀ ਮੈਨੂੰ ਫੋਨ ਆਇਆ। ਸਿੱਖ ਸੰਘਰਸ਼ ਦੇ ਜਰਨੈਲ,ਭਾਈ ਦਲਜੀਤ ਸਿੰਘ ਬਿੱਟੂ ਬੜਾ ਚਿਰ ਡਾਇਰੈਕਟਰੀ ਦੇ ਉਪਰਾਲੇ ਦੀਆਂ ਸਿਫਤਾਂ ਕਰਦੇ ਰਹੇ। ਫਿਰ ਕਹਿੰਦੇ,"ਇਕ ਕੰਮ ਹੋਰ ਕਰਨਾ ਹੈ ,ਕੱਲ ਜੋ ਕੁਝ ਸ਼ਹੀਦਾਂ ਬਾਰੇ ਬੋਲਿਆ ਹੈ,ਸਾਰਾ ਲਿਖਣਾ ਹੈ ਤੇ ਛਪਵਾਉਣਾ ਹੈ। ਸ਼ਹੀਦਾਂ ਬਾਰੇ ਤਾਂ ਡਾਇਰੈਕਟਰੀ ਤੋਂ ਪਤਾ ਲੱਗ ਜਾਊ ਤੇ ਬਾਕੀ ਇਤਿਹਾਸ ਵੀ ਤਾਂ ਲੋਕਾਂ ਨੂੰ ਪਤਾ ਲੱਗੇ।" ਮੈਂ ਹਾਮੀ ਭਰੀ ਕਿ ਜਰੂਰ ਲਿਖਾਂਗਾਂ। ਭਾਈ ਨਾਰਾਇਣ ਸਿੰਘ ਦੀ ਵੀ ਰੀਝ ਸੀ ਕਿ ਇਹ ਸਭ ਕੁਝ ਲਿਖਿਆ ਜਾਵੇ। ਮਗਰੋਂ ਫਤਿਹਨਾਮਾ ਵਾਲੇ ਵੀਰ ਬਲਜੀਤ ਸਿੰਘ ਖਾਲਸਾ ਵਾਰ-ਵਾਰ ਕਹਿੰਦੇ ਰਹੇ ਕਿ ਇਹ ਸਾਰਾ ਹਾਲ ਲਿਖੋ। ਮੈ ਸੋਚਾਂ ਕਿ ਮੈਂ ਤਾਂ ਆਪਣੇ ਹਿੱਸੇ ਦੀ ਗੱਲ ਹੀ ਲਿਖ ਸਕਦਾ ਹਾਂ,ਬਾਕੀ ਵੀਰਾਂ ਦੇ ਤਜ਼ਰਬੇ ਅਣਲਿਖੇ ਹੀ ਰਹਿ ਜਾਣਗੇ। ਫੇਰ ਇਹ ਵੀ ਖਿਆਲ ਆਵੇ ਕਿ ਕੋਈ ਵੀਰ ਇਹ ਨਾ ਸੋਚੇ ਕਿ ਐਂਵੇ ਆਪਣੀ ਹਉਮੈ ਨੂੰ ਪੱਠੇ ਪਾਈ ਜਾਂਦਾ ਹੈ ਕੰਮ ਤਾਂ ਰਲ-ਮਿਲਕੇ ਟੀਮ ਨੇ ਕੀਤਾ ਸੀ। ਪਰ ਫੇਰ ਸੋਚਿਆ ਕਿ ਜਿੰਨੀ ਕੁ ਗੱਲ ਸਾਹਮਣੇ ਆ ਸਕਦੀ ਹੈ,ਉਹ ਤਾਂ ਲਿਖੀਏ,ਬਾਕੀ ਵੀਰ ਵੀ ਕੋਸ਼ਿਸ਼ ਕਰਨਗੇ ਹੀ।

ਪਰ ਉਦੋਂ ਹੀ ਅਸੀਂ ਅਗਲੇ ਐਡੀਸ਼ਨ ਦੀ ਤਿਆਰੀ ਵਿਚ ਜੁੱਟ ਗਏ। ਪਹਿਲੇ ਐਡੀਸ਼ਨ ਦੀ ਚਰਚਾ ਸੁਣਕੇ ਕਈ ਪਰਿਵਾਰ ਸ਼ਹੀਦਾਂ ਦੇ ਵੇਰਵੇ ਲੈਕੇ ਸਾਨੂੰ ਆਪ ਹੀ ਮਿਲਣ ਲੱਗ ਪਏ,ਜਿਸਤੋਂ ਸਾਡਾ ਕੰਮ ਸੌਖਾ ਹੋਗਿਆ। ਅਗਲੇ ਐਡੀਸ਼ਨ ਲਈ ਸਾਨੂੰ ਘੱਟ ਮੇਹਨਤ ਕਰਨੀ ਪਈ ਤੇ ਇੰਝ ਇਹ 207 ਸ਼ਹੀਦਾਂ ਦੇ ਵੇਰਵਿਆਂ ਵਾਲਾ ਦਸਤਾਵੇਜ ਸੰਗਤਾਂ ਦੇ ਹੱਥਾਂ ਵਿਚ ਆਇਆ। "ਸ਼ਹੀਦੀ ਡਾਇਰੈਕਟਰੀ"ਦਾ ਦੂਜਾ ਐਡੀਸ਼ਨ ਜੂਨ 2007 ਨੂੰ ਜ਼ਾਰੀ ਕੀਤਾ ਗਿਆ।

ਇਧਰੋਂ ਵਿਹਲਾ ਹੋਕੇ ਮੈਂ ਇਸ ਸਫਰ ਦੌਰਾਨ ਹੋਏ ਤਜ਼ਰਬੇ ਲਿਖਣ ਦਾ ਮਨ ਬਣਾ ਹੀ ਰਿਹਾ ਸੀ ਕਿ ਉਦੋਂ ਕੁ ਹੀ ਨਿੱਜੀ ਜ਼ਿੰਦਗੀ ਵਿਚ ਉਥਲ-ਪੁਥਲ ਜਿਹੀ ਆ ਗਈ ਤੇ ਇਹ ਕੰਮ ਵਿਚੇ ਲਮਕ ਗਿਆ। ਅਕਤੂਬਰ 2007 ਵਿਚ ਲੁਧਿਆਣੇ ਦੇ ਸ਼ਿੰਗਾਰ ਸਿਨੇਮਾ ਵਿਚ ਹੋਏ ਬੰਬ ਕਾਂਡ ਦੇ ਬਹਾਨੇ ਹਕੂਮਤ ਨੇ ਨਾਭੇ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਤਾਂ ਲਿਖਣ-ਪੜ੍ਹਨ ਦੀ ਥਾਂ ਧਿਆਨ ਮੁਕੱਦਮੇ ਵਲ ਹੋ ਗਿਆ।

ਅਪਰੈਲ 2010 ਨੂੰ ਬਰੀ ਹੋਣ ਮਗਰੋਂ ਪੰਥਕ ਸਰਗਰਮੀਆਂ ਫਿਰ ਸ਼ੁਰੂ ਕੀਤੀਆਂ। ਉਦੋਂ ਦਲ ਖਾਲਸਾ ਵਲੋਂ ਅਸੀਂ ਜੂਨ 84 ਦੇ ਘੱਲੂਘਾਰੇ ਦੀ ਸ਼ਹੀਦੀ ਬਣਵਾਉਣ ਲਈ ਸ਼੍ਰੋਮਣੀ ਕਮੇਟੀ ਨਾਲ ਗੱਲਬਾਤ ਕਰ ਰਹੇ ਸਾਂ। 2002 ਵਿਚ ਸ਼੍ਰੋਮਣੀ ਕਮੇਟੀ ਨੇ ਸ਼ਹੀਦੀ ਯਾਦਗਾਰ ਦਾ ਮਤਾ ਪਾਸ ਕੀਤਾ ਸੀ ਪਰ ਮੁੜਕੇ ਇਸ ਮਤੇ ਨੂੰ ਭੁੱਲ-ਭੁਲਾ ਹੀ ਗਏ ਸਨ। ਜਿਹੜਾ ਵੀ ਪੰਥ ਦਰਦੀ ਸ਼ਹੀਦੀ ਯਾਦਗਾਰ ਦਾ ਮੁੱਦਾ ਛੇੜਦਾ,ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰ,"ਅਲੀ-ਅਲੀ"ਕਰਕੇ ਉਹਦੇ ਮਗਰ ਪੈ ਜਾਂਦੇ ਤੇ ਕਾਂਗਰਸ ਦਾ ਏਜੰਟ ਜਾਂ ਇਹੋ ਜਿਹੇ ਹੀ ਬੇਹੂਦਾ ਇਲਜ਼ਾਮ ਲਾਉਣ ਲੱਗ ਪੈਂਦੇ। ਜੂਨ 2010 ਨੂੰ ਦਲ ਖਾਲਸਾ ਵਲੋਂ ਅਸੀਂ ਇਸ ਮਸਲੇ ਤੇ ਕੋਈ ਠੋਸ ਕਾਰਵਾਈ ਕਰਨ ਬਾਰੇ ਸੋਚਿਆ ਤਾਂ ਜੋ ਸ਼੍ਰੋਮਣੀ ਕਮੇਟੀ ਨੂੰ ਹਲੂਣਾ ਦਿਤਾ ਜਾ ਸਕੇ।

ਜਦੋਂ ਹੀ ਪਧਾਨ ਅਵਤਾਰ ਸਿੰਘ ਨੇ ਸੁਣਿਆ ਕਿ ਦਲ ਖਾਲਸਾ ਵਾਲਿਆਂ ਨੇ 3 ਜੂਨ ਤੋਂ 6 ਜੂਨ ਤੱਕ 72 ਘੰਟੇ ਸ਼੍ਰੋਮਣੀ ਕਮੇਟੀ ਦੇ ਦਫਤਰ ਦੇ ਬਾਹਰ ਬੈਠਣ ਦਾ ਪ੍ਰੋਗਰਾਮ ਉਲੀਕਿਆ ਹੈ ਤਾਂ ਉਹਨਾਂ ਆਪਣੇ ਸੁਭਾਅ ਮੁਤਾਬਿਕ ਪ੍ਰਤੀਕਿਰਿਆ ਕੀਤੀ। ਫਿਰ ਕੁਝ ਕੁ ਸੂਝਵਾਨ ਸਿੰਘਾਂ ਦੇ ਕਹਿਣ ਤੇ ਉਨ੍ਹਾਂ ਸਾਡੇ ਨਾਲ਼ ਗੱਲਬਾਤ ਕੀਤੀ। ਸਾਡੇ ਵੱਲੋਂ ਸ.ਕੰਵਰਪਾਲ ਸਿੰਘ ਗਏ। ਜਥੇਦਾਰ ਅਵਤਾਰ ਸਿੰਘ ਕਹਿੰਦੇ,"ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ.ਸੁਖਬੀਰ ਸਿੰਘ ਬਾਦਲ ਅਮਰੀਕਾ ਤੋਂ ਆਉਣ ਵਾਲੇ ਹਨ,ਸਲਾਹ ਕਰਕੇ ਨੀਂਹ-ਪੱਥਰ ਦੀ ਤਾਰੀਕ ਐਲਾਨ ਕਰ

ਦਿਆਂਗੇ।"ਦਲ ਖਾਲਸਾ ਦਾ ਸਟੈਂਡ ਸੀ ,"ਕੌਮ ਇਹ ਲਾਰਾ ਪਿਛਲੇ 8 ਸਾਲ ਤੋਂ ਸੁਣਦੀ ਆ ਰਹੀ ਹੈ।ਤੁਸੀਂ ਕੋਈ ਵੀ ਤਾਰੀਕ ਐਲਾਨ ਕਰ ਦੋ,ਚਾਹੇ ਦੋ-ਚਾਰ ਮਹੀਨੇ ਬਾਦ ਹੀ ਕਰ ਦੋ,ਪਰ ਕੋਈ ਤਾਰੀਕ ਐਲਾਨ ਕਰੋ।"ਪ੍ਰਧਾਨ ਸਾਹਿਬ ਨੇ ਹੱਥ ਖੜ੍ਹੇ ਕਰ ਦਿੱਤੇ। ਤਾਂ ਫਿਰ ਦਲ ਖਾਲਸਾ ਆਗੂ ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਨੇ ਐਲਾਨ ਕਰ ਦਿੱਤਾ ਕਿ ਉਹ 72 ਘੰਟੇ ਬਿਨਾ ਅੰਨ-ਜਲ ਛਕੇ ਰਹਿਣਗੇ। ਉਨਾਂ ਦੀ ਦਲੀਲ ਸੀ,"ਜੇ ਮੈਂ ਸੰਤਾਂ ਦੀ ਰਿਹਾਈ ਲਈ ਹੋਰਨਾਂ ਸਿੰਘਾਂ ਦੇ ਨਾਲ ਜਹਾਜ ਅਗਵ੍ਹਾ ਕਰਕੇ ਪਾਕਿਸਤਾਨ ਵਿਚ ਉਮਰਕੈਦ ਕੱਟ ਸਕਦਾ ਹਾਂ ਤਾਂ ਉਨਾਂ ਸੰਤਾਂ ਤੇ ਸ਼ਹੀਦਾਂ ਦੀ ਸ਼ਹੀਦੀ ਯਾਦਗਾਰ ਬਣਵਾਉਣ ਲਈ ਜੋ ਵੀ ਕਰਨਾ ਪਵੇ, ਮੈਂ ਕਰਾਂਗਾਂ।"

3 ਜੂਨ 2010 ਨੂੰ ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਨੇ ਦਰਬਾਰ ਸਾਹਿਬ ਦੀਆਂ ਸਰਾਵਾਂ ਦੇ ਬਾਹਰ ਆਪਣੀ ਭੁਖ ਹੜਤਾਲ ਰੱਖੀ ਤੇ ਬਾਕੀ ਸਿੰਘ ਉਨਾਂ ਦੇ ਨਾਲ਼ ਧਰਨੇ ਤੇ ਬੈਠੇ। ਭਾਂਵੇ ਇਹ ਸਭ ਕੁਝ ਕਰਨਾ ਚੰਗਾ ਨਹੀ ਸੀ ਲੱਗ ਰਿਹਾ ,ਪਰ ਸ਼੍ਰੋਮਣੀ ਕਮੇਟੀ ਹੋਰ ਕੋਈ ਰਾਹ ਵੀ ਨਹੀ ਸੀ ਛੱਡ ਰਹੀ । ਉਂਝ ਮਗਰੋਂ ਉਨ੍ਹਾਂ ਇਸ ਰਾਹ ਨੂੰ ਵੀ ਅੱਖੋਂ-ਪਰੋਖੇ ਕਰ ਦਿੱਤਾ ਤੇ ਇੰਝ ਪ੍ਰਭਾਵ ਦਿਤਾ ਕਿ," ਜਾਓ,ਕਰਲੋ ਜੋ ਕਰਨਾ ਹੈ ਨਹੀ ਬਣਾਂਉਦੇ ਸ਼ਹੀਦੀ ਯਾਦਗਾਰ।

ਜਿਥੇ ਅਸੀਂ ਬੈਠੇ ਸਾਂ ਉਥੇ ਜੂਨ 84 ਦੇ ਸ਼ਹੀਦਾਂ ਦੀਆਂ ਫੋਟੋਆਂ ਵਾਲੇ ਵੱਡੇ ਵੱਡੇ ਫਲੈਕਸ ਵੀ ਲੱਗੇ ਹੋਏ ਸਨ ਜਿੰਨਾਂ ਬਾਰੇ ਸਿੱਖ ਸੰਗਤਾਂ ਪੁੱਛਦੀਆਂ ਸਨ ਕਿ ਇਹ ਕੌਣ ਹਨ? ਮੈਨੂੰ ਯਾਦ ਆਇਆ ਕਿ ਭਾਈ ਦਲਜੀਤ ਸਿੰਘ ਬਿੱਟੂ ਦੇ ਸ਼੍ਰੋਮਣੀ ਅਕਾਲੀ ਦਲ ਪੰਚ ਪ੍ਰਧਾਨੀ ਦੇ ਸਾਰੇ ਸਮਾਗਮਾਂ ਵਿਚ ਇਨਾਂ ਸ਼ਹੀਦਾਂ ਦੀਆਂ ਫੋਟੋਆਂ ਦੀ ਪ੍ਰਦਰਸ਼ਨੀ ਲਾਈ ਜਾਂਦੀ ਹੈ। ਬੈਠੇ-ਬੈਠੇ ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਨਾਲ "ਸ਼ਹੀਦੀ ਡਾਇਰੈਕਟਰੀ "ਦੀ ਗੱਲ ਛਿੜ ਪਈ ਕਿ ਅਜੇ ਵੀ ਕਈ ਸ਼ਹੀਦਾਂ ਦੇ ਵੇਰਵੇ ਲੈਕੇ ਲੋਕ ਆ ਰਹੇ ਹਨ ,ਜੋ ਛਪੇ ਨਹੀ। ਦਮਦਮੀ ਟਕਸਾਲ ਨੇ ਅਗੇ ਤੋਂ ਇਹ ਡਾਇਰੈਕਟਰੀ ਛਾਪਣ ਦਾ ਵਾਅਦਾ ਕੀਤਾ ਸੀ ,ਤੇ ਅਸੀਂ ਇਹੀ ਸੋਚ ਰਹੇ ਸੀ ਕਿ ਜਿਹੜੇ ਸ਼ਹੀਦਾਂ ਦੇ ਵੇਰਵੇ ਬਾਅਦ ਵਿਚ ਮਿਲੇ ਨੇ ਉਹ ਉਸ ਵਿਚ ਛਾਪ ਦਿਆਂਗੇ । ਖੈਰ, ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਵੀ ਕਹਿਣ ਲੱਗੇ ਕਿ ਉਹ ਸਾਰਾ ਕੁਝ ਵੀ ਛਪਣਾ ਚਾਹੀਦਾ ਹੈ ਜੋ ਸ਼ਹੀਦਾਂ ਬਾਰੇ ਭਾਈ ਗੁਰਦਾਸ ਹਾਲ ਵਿਚ ਬੋਲਿਆ ਸੀ।

ਸ.ਸਤਿਨਾਮ ਸਿੰਘ ਪਾਂਉਟਾ ਸਾਹਿਬ ਇਕ ਅਜਿਹੀ ਪੰਥਕ ਸਖਸ਼ੀਅਤ ਹਨ ਜਿੰਨ੍ਹਾਂ ਨੇ ਇਤਿਹਾਸ ਸਿਰਜਿਆ ਹੈ। ਮੇਰੇ ਦਿਲ ਵਿਚ ਉਨਾਂ ਦਾ ਬੇਹੱਦ

ਸਤਿਕਾਰ ਹੈ। 30 ਸਤੰਬਰ 1981 ਦੇ ਬਹੁਤ ਸਾਰੇ ਅਖਬਾਰ ਅੱਜ 30-31 ਸਾਲਾਂ ਮਗਰੋਂ ਵੀ ਮੇਰੇ ਕੋਲ ਲੈਮੀਨੇਸ਼ਨ ਕਰਕੇ ਸਾਂਭੇ ਪਏ ਹਨ ਜਿਨ੍ਹਾਂ ਵਿਚ ਮੁੱਖ ਖਬਰ ਛਪੀ ਸੀ, "ਖਾਲਿਸਤਾਨ ਪੱਖੀਆਂ ਨੇ ਭਾਰਤੀ ਹਵਾਈ ਜਹਾਜ ਅਗਵਾ ਕਰਕੇ ਲਾਹੌਰ ਜਾ ਉਤਾਰਿਆ- ਸੰਤ ਭਿੰਡਰਾਂਵਾਲੇ ਦੀ ਰਿਹਾਈ ਦੀ ਮੰਗ"। ਚੰਦੋ ਕਲਾਂ ਵਿਚ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਅਗਨ ਭੇਂਟ ਕਰਨ ਅਤੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਗ੍ਰਿਫਤਾਰੀ ਮਗਰੋਂ ਚੌਂਕ ਵਿਚ ਅੰਨ੍ਹੇਵਾਹ ਫਾਇਰਿੰਗ ਨਾਲ 13 ਸਿੱਖਾਂ ਦੀ ਸ਼ਹੀਦੀ ਪ੍ਰਤੀ ਦੁਨੀਆਂ ਦਾ ਧਿਆਨ ਖਿੱਚਣ ਲਈ ਦਲ ਖਾਲਸਾ ਦੇ ਆਗੂਆਂ ਸ.ਗਜਿੰਦਰ ਸਿੰਘ, ਸ.ਜਸਬੀਰ ਸਿੰਘ, ਸ.ਕਰਨ ਸਿੰਘ, ਸ.ਤੇਜਿੰਦਰਪਾਲ ਸਿੰਘ ਤੇ ਸ.ਸਤਿਨਾਮ ਸਿੰਘ ਪਾਉਂਟਾ ਸਾਹਿਬ ਨੇ ਇਹ ਜਹਾਜ ਅਗਵਾ ਕੀਤਾ ਸੀ ।

ਸ. ਸਤਿਨਾਮ ਸਿੰਘ ਪਾਉਂਟਾ ਸਾਹਿਬ ਜਦੋਂ ਪਾਕਿਸਤਾਨ ਤੇ ਅਮਰੀਕਾ ਦੀਆਂ ਜੇਲ੍ਹਾਂ ਵਿਚ ਤਸੀਹੇ ਝੱਲਕੇ ਜਦੋਂ 1999 ਵਿਚ 18 ਸਾਲ ਬਾਅਦ ਭਾਰਤ ਆਏ ਸੀ ਤਾਂ ਉਨ੍ਹਾਂ ਦੀ ਆਮਦ ਤੋਂ ਹੀ ਮੈਂ ਉਨਾਂ ਦੇ ਨਾਲ ਰਿਹਾ ਹਾਂ । ਸਤਿਨਾਮ ਸਿੰਘ ਇਕ ਜ਼ਜ਼ਬਾਤੀ ਤੇ ਸਾਫ-ਦਿਲ ਸਿੱਖ ਹਨ ਤੇ ਉਨ੍ਹਾਂ ਅੰਦਰ ਇਕ ਮਸੂਮ ਤੇ ਨਿਰਛਲ ਇਨਸਾਨ ਬਿਰਾਜ਼ਮਾਨ ਹੈ। ਉਨ੍ਹਾਂ ਦਾ ਮਨ ਰੱਬੀ ਭੈ-ਭਾਵਨਾ ਨਾਲ ਤੇ ਧਾਰਮਿਕ ਜ਼ਜ਼ਬਿਆਂ ਨਾਲ ਲਬੋਲਬ ਭਰਿਆ ਹੋਇਆ ਹੈ । ਮੇਰੇ ਵਰਗੇ ਹਜਾਰਾਂ ਸਿੱਖਾਂ ਵਾਂਗ ਭਾਰਤੀ ਸਾਮਰਾਜ ਨੂੰ ਉਹ ਸਿੱਖਾਂ ਦੇ ਧਾਰਮਿਕ ਵਿਸ਼ਵਾਸਾਂ ਦਾ ਕੱਟੜ ਵੈਰੀ ਮੰਨਦੇ ਹੈ । ਉਨਾਂ ਦੇ ਇਸ ਵਿਸ਼ਵਾਸ ਦਾ ਨਿੱਜੀ ਠੋਸ ਅਧਾਰ ਵੀ ਹੈ । ਦਰਅਸਲ ਜਦੋਂ ਉਹ 12-13 ਵਰ੍ਹਿਆਂ ਦਾ ਬਾਲਕ ਸੀ ਤੇ ਪਾਉਂਟਾ ਸਾਹਿਬ ਦੇ ਇਤਿਹਾਸਕ ਗੁਰਦੁਆਰਾ ਸਾਹਿਬ ਦੇ ਅੰਦਰ ਬਣੇ ਸਕੂਲ ਵਿਚ ਪੜ੍ਹਦੇ ਸੀ ਤਾਂ ਉਨ੍ਹਾਂ ਨੇ ਆਪਣੇ ਅੱਖੀਂ ਭਾਰਤੀ ਸਾਮਰਾਜ ਦੀ ਪੁਲਿਸ ਹਥੋਂ ਬੇਦੋਸ਼ੇ ਸਿੱਖਾਂ ਦਾ ਕਤਲੇਆਮ ਵੇਖਿਆ ਸੀ । ਇਸ ਗੁਰਦੁਆਰੇ ਦੇ ਅਯਾਸ਼ ਮਹੰਤ ਦੀਆਂ ਗਲਤ ਕਰਤੂਤਾਂ ਕਾਰਨ ਉਸਨੂੰ ਭਜਾਕੇ ਬਾਬਾ ਹਰਭਜਨ ਸਿੰਘ ਤੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਦੇ ਨਿਹੰਗ ਸਿੰਘ ਜਥੇ ਨੇ ਇਸ ਗੁਰਦੁਆਰੇ ਦੀ ਸੇਵਾ ਸੰਭਾਲ ਲਈ ਸੀ । ਬਾਲਕ ਸਤਿਨਾਮ ਸਿੰਘ ਨੂੰ ਨੀਲੇ, ਪੀਲੇ, ਚਿੱਟੇ ਚੋਲਿਆਂ ਵਾਲੇ ਦੁਮਾਲਿਆਂ ਵਾਲੇ ਤੇ ਲਿਸ਼ਕਦੇ ਸ਼ਸਤਰਾਂ ਨਾਲ ਲੈਸ ਇਹ ਘੋੜਸਵਾਰ ਬਹੁਤ ਪਿਆਰੇ ਲੱਗਦੇ ਸਨ ਤੇ ਉਹ ਸਕੂਲ ਦੇ ਵਕਤ ਮਗਰੋਂ ਇਨ੍ਹਾਂ ਨਿਹੰਗਾਂ ਨਾਲ ਹੀ ਮਸਤ ਰਹਿੰਦਾ ਸੀ । 22 ਮਈ 1964 ਨੂੰ ਉਹ ਗੁਰਦੁਆਰੇ ਦੇ ਅੰਦਰ ਹੀ ਸੀ ਜਦੋਂ ਮਹੰਤ ਦੀ ਸ਼ਿਕਾਇਤ

ਤੇ ਹਿਮਾਚਲ ਪੁਲਿਸ ਦੇ ਸਿਪਾਹੀਆਂ ਨੇ 8 ਨਿਹੰਗਾਂ ਸਿੰਘ ਗੋਲੀਆਂ ਨਾਲ ਉਡਾ ਦਿੱਤੇ। ਸ਼ਹੀਦ ਹੋਣ ਵਾਲੇ ਸਿੰਘ ਵਾਰੋ ਵਾਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਤੇ ਬੈਠਦੇ ਰਹੇ ਤਾਂ ਜੋ ਅਖੰਡਪਾਠ ਨਾ ਖੰਡਤ ਹੋ ਜਾਵੇ। ਇਨ੍ਹਾਂ ਸਿੰਘਾਂ ਨੂੰ ਰੋਸ਼ਨਦਾਨਾਂ ਰਾਹੀਂ ਪੁਲਿਸ ਗੋਲੀਆਂ ਮਾਰਦੀ ਰਹੀ। ਗੁਰਦੁਆਰਾ ਸਾਹਿਬ ਦੇ ਵੇਹੜੇ ਵਿਚ ਸਿੰਘਾਂ ਦਾ ਡੁੱਲ੍ਹਿਆ ਲਹੂ, ਪੁੱਟੇ ਹੋਏ ਕੇਸ ਤੇ ਹੋਰ ਅਸਤਰ ਬਸਤਰ ਖਿੰਡੇ ਪਏ ਸਨ। 3 ਹੋਰ ਨਿਹੰਗ ਸਿੰਘ ਹਸਪਤਾਲ ਲਿਜਾਂਦੇ ਹੋਏ ਅਕਾਲ ਚਲਾਣਾ ਕਰ ਗਏ। ਫੱਟੜਾਂ ਦੀ ਵੀ ਬੁਰੀ ਹਾਲਤ ਸੀ। ਮ੍ਰਿਤਕ ਸਿੰਘਾਂ ਤੇ ਗੋਲੀਆਂ ਵਿੰਨ੍ਹੇ ਗੁਰੂ ਗ੍ਰੰਥ ਸਾਹਿਬ ਦੇ ਪਾਵਨ ਸਰੂਪ ਨੂੰ ਪੁਲਿਸ ਨੇ ਜੰਗਲ ਵਿਚ ਲਿਜਾਕੇ ਅਗਨ ਭੇਂਟ ਕਰ ਦਿੱਤਾ। ਇਸ ਵਹਿਸ਼ੀ ਕਾਰੇ ਨੇ ਸ.ਸਤਿਨਾਮ ਸਿੰਘ ਦੇ ਮਨ ਉਤੇ ਗਹਿਰਾ ਅਸਰ ਪਾਇਆ।

ਇਕੋ ਰਾਤ 10 ਵਜੇ ਤੋਂ ਸਵੇਰੇ 4 ਵਜੇ ਤੱਕ ਅਖੰਡ ਪਾਠ ਦੀ ਰੌਲ ਲਾਉਣ ਵਾਲੇ ਸ.ਸਤਿਨਾਮ ਸਿੰਘ ਨੂੰ ਇਸ ਸ਼ਹੀਦੀ ਸਾਕੇ ਕਾਰਨ ਭਾਰਤੀ ਸਮਰਾਜ ਤੋਂ ਨਫਰਤ ਹੋ ਗਈ। ਮੈਂ ਸਮਝਦਾ ਹਾਂ ਕਿ ਇਹੋ ਜਿਹੀ ਪ੍ਰਸਥਿਤੀ ਵਿਚ ਤਾਂ ਹਰ ਕੋਈ ਹੀ ਸ.ਸਤਿਨਾਮ ਸਿੰਘ ਵਾਂਗ ਸੋਚਣ ਲੱਗ ਜਾਵੇਗਾ।

ਉਹ ਸਿਰਦਾਰ ਕਪੂਰ ਸਿੰਘ ਤੋਂ ਬੜੇ ਪ੍ਰਭਾਵਿਤ ਹਨ। ਗੁਲਾਮੀ ਦਾ ਅਹਿਸਾਸ ਉਨ੍ਹਾਂ ਨੂੰ ਬੜਾ ਤੰਗ ਕਰਦਾ ਹੈ। ਉਹ ਦ੍ਰਿੜ ਹਨ ਕਿ ਆਜ਼ਾਦ ਕੌਮ ਘਰ ਬਿਨਾਂ ਸਿੱਖ ਕੌਮ ਬਚ ਨਹੀਂ ਸਕਦੀ। ਗੱਲਾਂ ਕਰਦੇ ਕਰਦੇ ਕਹਿੰਦੇ, "ਸੰਤ ਜਰਨੈਲ ਸਿੰਘ ਨਾਲ ਮੇਰੀ ਸਾਂਝ ਉਦੋਂ ਦੀ ਹੈ ਜਦੋਂ ਦਮਦਮੀ ਟਕਸਾਲ ਦੇ ਮੁਖੀ ਸੰਤ ਕਰਤਾਰ ਸਿੰਘ ਹੁੰਦੇ ਸੀ। ਅਸੀਂ ਪਹਿਲੀ ਵੇਰ ਮਈ 1977 ਨੂੰ ਪਾਂਉਟਾ ਸਾਹਿਬ ਮਿਲੇ ਸੀ। 1978 ਦੀ ਖੂਨੀ ਵਿਸਾਖੀ ਤੋਂ ਬਾਅਦ ਅਸੀਂ ਕਾਫੀ ਨਜ਼ਦੀਕ ਆ ਗਏ। ਦਲ ਖਾਲਸਾ ਨਾਲ ਸੰਤਾਂ ਦਾ ਖਾਸ ਪਿਆਰ ਸੀ। ਸ. ਗਜਿੰਦਰ ਸਿੰਘ, ਹਰਿਸਿਮਰਨ ਸਿੰਘ ਤੇ ਅਸੀਂ ਸਾਰਿਆਂ ਨੇ ਵੀ ਭਾਈ ਅਮਰੀਕ ਸਿੰਘ ਨੂੰ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਪ੍ਰਧਾਨ ਬਣਵਾਉਣ ਲਈ ਕਾਫੀ ਭੱਜ-ਦੌੜ ਕੀਤੀ। ਇੰਝ ਟਕਸਾਲ ਤੇ ਫੈਡਰੇਸ਼ਨ ਨਾਲ ਸਾਡੀ ਦਿਲੀ ਸਾਂਝ ਬਣ ਗਈ। 1981 ਵਿਚ ਅਸੀਂ ਦਲ ਖਾਲਸਾ ਦਾ ਦਫਤਰ ਦਰਬਾਰ ਸਾਹਿਬ ਕੰਪਲੈਕਸ ਵਿਚ ਕਮਰਾ ਨੰਬਰ 38 ਵਿਚ ਖੋਲ੍ਹ ਲਿਆ ਸੀ। ਚੰਦੋ ਕਲਾਂ ਕਾਂਡ ਤੋਂ ਬਾਅਦ ਜਦੋਂ ਸੰਤ ਮਹਿਤਾ ਚੌਂਕ ਆ ਗਏ ਤਾਂ ਬਾਹਰੋਂ ਪੁਲਿਸ ਨੇ ਘੇਰਾ ਪਾ ਲਿਆ। ਸੰਤ ਗ੍ਰਿਫਤਾਰੀ ਦੇਣ ਲਈ ਤਿਆਰ ਨਹੀ ਤੇ ਟਕਰਾਅ ਦੀ ਪੂਰੀ ਸੰਭਾਵਨਾ ਸੀ। 15 ਸਤੰਬਰ ਦੀ ਰਾਤ ਨੂੰ ਮੈਂ ਭਾਈ ਫੌਜਾ ਸਿੰਘ ਦੀ ਸਿੰਘਣੀ

ਬੀਬੀ ਅਮਰਜੀਤ ਕੌਰ ,ਭਾਈ ਮਹਿੰਗਾ ਸਿੰਘ ਬੱਬਰ ਤੇ ਦੋ ਕੁ ਹੋਰ ਸਿੰਘਾਂ ਨੇ ਅੰਮ੍ਰਿਤਸਰੋਂ ਜਾਕੇ ਮਹਿਤੇ ਜਾਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਮੁਲਾਕਾਤ ਕੀਤੀ ਸੀ। ਅਸੀਂ ਸੰਤਾਂ ਨੂੰ ਗ੍ਰਿਫਤਾਰੀ ਦੇਣ ਲਈ ਆਖਿਆ।20 ਸਤੰਬਰ ਨੂੰ ਸੰਤਾਂ ਨੇ ਗ੍ਰਿਫਤਾਰੀ ਦਿਤੀ ਤੇ 29 ਸਤੰਬਰ ਨੂੰ ਅਸੀਂ ਜਹਾਜ ਅਗਵਾ ਕਰ ਲਿਆ।ਮਗਰੋਂ ਸੰਤ ਰਿਹਾ ਹੋ ਗਏ। ਅਸੀਂ ਪੰਜੇ ਸਿੰਘ ਪਾਕਿਸਤਾਨ ਦੀ ਜੇਲ੍ਹ ਵਿਚ ਬੰਦ ਹੋ ਗਏ।ਜਦੋਂ ਸਾਨੂੰ ਪਤਾ ਲੱਗਦਾ ਕਿ ਸੰਤ ਅਕਸਰ ਹੀ ਆਪਣੀਆਂ ਤਕਰੀਰਾਂ ਵਿਚ ਜ਼ਿਕਰ ਕਰਦੇ ਹਨ ਤਾਂ ਸਾਨੂੰ ਚੰਗਾ ਲੱਗਦਾ। 1984 ਦੇ ਘੱਲੂਘਾਰੇ ਮਗਰੋਂ ਪਾਕਿਸਤਾਨ ਵਿਚ ਇਧਰੋਂ ਬਹੁਤ ਸਿੱਖ ਨੌਜਵਾਨ ਚਲੇ ਗਏ ਸੀ। 15 ਸਤੰਬਰ 1984 ਨੂੰ ਸਾਨੂੰ ਵੀ ਉਨਾਂ ਦੇ ਕੋਲ ਹੀ ਲਾਇਲਪੁਰ ਜੇਲ਼ ਵਿਚ ਲਿਆਂਦਾ ਗਿਆ। ਇੱਕੋ ਗੱਲ ਪੁਛੀ ਜਾ ਰਹੀ ਸੀ ਕਿ ਸੰਤ ਸ਼ਹੀਦ ਹੋ ਗਏ ਹਨ ਕਿ ਪਾਕਿਸਤਾਨ ਆ ਗਏ ਹਨ।ਪਹਿਲਾਂ ਤਾਂ ਭੰਬਲਭੂਸਾ ਜਿਹਾ ਬਣਿਆ ਰਿਹਾ ਪਰ ਫਿਰ ਸਾਰਿਆਂ ਨੇ ਹੀ ਸੰਤਾਂ ਦੀ ਸ਼ਹਾਦਤ ਨੂੰ ਸਵੀਕਾਰ ਕਰ ਲਿਆ।....ਉਮਰਕੈਦ ਕੱਟਕੇ ,ਅਮਰੀਕਾ ਵਿਚੋਂ ਵਾਪਸ ਆਕੇ ਜਦ ਮੈਂ ਭਾਰਤ ਆਇਆ ਤਾਂ ਹੈਰਾਨ ਰਹਿ ਗਿਆ ਕਿ ਅਜੇ ਵੀ ਕੁਝ ਲੋਕ ਸੰਤਾਂ ਦੀ ਸ਼ਹੀਦੀ ਨੂੰ ਸਵੀਕਾਰ ਨਹੀ ਕਰ ਰਹੇ। ਪਰ ਖੈਰ,ਹੁਣ ਤਾਂ ਸਾਰੇ ਪੰਥ ਨੇ ਇਸ ਵਿਵਾਦ ਨੂੰ ਖਤਮ ਕਰ ਦਿੱਤਾ ਹੈ,ਹੁਣ ਕੀ ਕਸਰ ਹੈ? ਸੋ, ਸੰਤਾਂ ਤੇ ਹੋਰਨਾਂ ਸ਼ਹੀਦਾਂ ਦੀ ਯਾਦਗਾਰ ਬਣਾਉਣੀ ਬੜੀ ਜ਼ਰੂਰੀ ਹੈ।ਅਕਾਲ ਤਖਤ ਸਾਹਿਬ ਦੀ ਰਾਖੀ ਲਈ ਜੂਝਕੇ ਸ਼ਹੀਦ ਹੋਏ ਬਾਬਾ ਗੁਰਬਖਸ਼ ਸਿੰਘ ਜੀ ਤੇ ਸਾਥੀਆਂ ਦੀ ਯਾਦਗਾਰ ਬਣੀ ਹੋਈ ਹੈ,ਗੁਰਧਾਮਾਂ ਦੀ ਪਵਿਤਰਤਾ ਲਈ ਸ਼ਹੀਦ ਹੋਏ ਬਾਬਾ ਦੀਪ ਸਿੰਘ ਦੀ ਯਾਦਗਾਰ ਬਣੀ ਹੋਈ ਹੈ ਫਿਰ ਇਨਾਂ 84 ਦੇ ਸ਼ਹੀਦਾਂ ਦੀ ਯਾਦਗਾਰ ਕਿਉਂ ਨਹੀ ਬਣਾਈ ਜਾ ਰਹੀ?"

ਸ.ਸਤਿਨਾਮ ਸਿੰਘ ਜੀ ਦੀਆਂ ਗੱਲਾਂ ਸੁਣਕੇ ਮੈਂ ਫੈਸਲਾ ਕਰ ਲਿਆ ਕਿ ਜਿੰਨਾ ਕੁ ਮੈਨੂੰ ਯਾਦ ਹੈ,ਸ਼ਹੀਦੀ ਡਾਇਰੈਕਟਰੀ ਵਾਲੇ ਸਮੂੰਹ ਸ਼ਹੀਦਾਂ ਬਾਰੇ ਲਿਖਾਂਗਾ।ਸੋ ,ਇਹ ਜਾਣਕਾਰੀ ਸੰਗਤਾਂ ਤੱਕ ਪੁਜਣੀ ਜ਼ਰੂਰੀ ਸੀ ਪਰ ਕਈ ਕਾਰਨਾਂ ਕਰਕੇ ਗੱਲ ਲਮਕਦੀ ਰਹੀ।

## ਕੰਮ ਅਜੇ ਮੁੱਕਾ ਨਹੀ!

ਇਸ ਡਾਇਰੈਕਟਰੀ ਦੀ ਤਿਆਰੀ ਵਿਚ ਭਾਈ ਮੋਹਕਮ ਸਿੰਘ ਬੜਾ ਕੰਮ ਆਏ।ਉਹ 1971 ਵਿਚ 11 ਸਾਲ ਦੀ ਉਮਰ ਵਿਚ ਟਕਸਾਲ ਵਿਚ

ਆ ਗਏ ਸਨ ਤੇ ਉਨਾਂ ਨੇ ਸੰਤ ਕਰਤਾਰ ਸਿੰਘ ਤੇ ਸੰਤ ਜਰਨੈਲ ਸਿੰਘ ਦਾ ਸਾਥ ਮਾਣਿਆ। ਹੈਰਾਨੀ ਦੀ ਗੱਲ ਹੈ ਕਿ 1986 ਦੇ ਸਰਬੱਤ ਖਾਲਸੇ ਮੌਕੇ ਉਹ 25 ਸਾਲ ਦੇ ਹੀ ਸਨ ਪਰ ਸਾਰੀ ਗੱਲਬਾਤ ਉਨ੍ਹਾਂ ਦੇ ਦੁਆਲੇ ਹੀ ਘੁੰਮਦੀ ਸੀ। ਮੈ ਜਦ ਵੀ ਕੋਈ ਸ਼ੰਕਾ ਹੋਣੀ ਜਾਂ ਕਿਸੇ ਸ਼ਹੀਦ ਸਿੰਘ ਬਾਰੇ ਪੁੱਛਣਾ ਹੁੰਦਾ ਤਾਂ ਠਾਹ ਉਨਾਂ ਨੂੰ ਫੋਨ ਮਾਰਨਾ। ਧੰਨ ਹਨ, ਜਿੰਨ੍ਹਾਂ ਨੇ ਕਦੇ ਮੱਥੇ ਵੱਟ ਨਹੀ ਪਾਇਆ।

ਇਕ ਹੋਰ ਸੱਜਣ ਬਾਰੇ ਵੀ ਦੱਸਣਾ ਜ਼ਰੂਰੀ ਹੈ। ਮੇਰੇ ਪਿੰਡ ਦੇ ਸ.ਰਣਜੀਤ ਸਿੰਘ ਘੁਮਾਣ ਨੇ ਸਦਾ ਹੀ ਮੈਨੂੰ ਹੌਸਲਾ ਤੇ ਸਾਥ ਦਿਤਾ ਹੈ। ਸ਼ਹੀਦੀ ਡਾਇਰੈਕਟਰੀ ਦੇ ਪ੍ਰਜੈਕਟ ਨਾਲ ਸਬੰਧਤ ਗੱਲਾਂ-ਬਾਤਾਂ ਮੈਂ ਉਨਾਂ ਨਾਲ ਮੋਟਰ 'ਤੇ ਬਹਿਕੇ ਕਰਨੀਆਂ, ਤਾਂ ਸ.ਰਣਜੀਤ ਸਿੰਘ ਨੇ, "ਚੱਕੀ ਚੱਲ ਕੰਮ, ਬਹੁਤ ਵਧੀਆ" ਕਹਿਕੇ ਮੈਨੂੰ ਕੰਮ ਕਰਨ ਲਈ ਪ੍ਰੇਰਨਾ ਦੇਣੀ। ਵੱਡੀ ਗੱਲ ਇਹ ਹੈ ਕਿ ਪੁਲਿਸ ਨੇ ਜਦੋਂ ਮੈਨੂੰ ਸਾਥੀਆਂ ਸਮੇਤ ਝੂਠੇ ਮੁਕਦਮੇ ਵਿਚ ਨਾਭੇ ਜੇਲ ਵਿਚ ਬੰਦ ਕੀਤਾ ਤਾਂ ਸ.ਰਣਜੀਤ ਸਿੰਘ ਨੇ ਵੱਡੇ ਭਾਈਆਂ ਵਾਂਗ ਠੋਕਕੇ ਸਾਥ ਦਿਤਾ ਤੇ ਉਨਾਂ ਦੀ ਗਵਾਹੀ ਸਦਕਾ ਹੀ ਮੈਂ ਅੱਜ ਨਾਭੇ ਦੀਆਂ ਕਾਲ-ਕੋਠੜੀਆਂ ਤੋਂ ਬਾਹਰ ਹਾਂ।

ਇਹ ਚੰਗੀ ਗੱਲ ਹੈ ਕਿ ਜੂਨ 84 ਦੇ ਸ਼ਹੀਦਾਂ ਦੇ ਹੁਣ ਪਿੰਡ-ਪਿੰਡ ਵੀ ਸਮਾਗਮ ਸ਼ੁਰੂ ਹੋ ਗਏ ਹਨ। ਇਨਾਂ ਸਮਾਗਮਾਂ ਵਿਚੋਂ ਸਾਨੂੰ ਹੋਰ ਜਾਣਕਾਰੀ ਮਿਲਦੀ ਹੈ। ਜੂਨ 2010 ਵਿਚ ਵਰਪਾਲਾਂ ਪਿੰਡ ਵਿਚ ਜੂਨ ਸ਼ਹੀਦਾਂ ਦੀ ਯਾਦ ਵਿਚ ਪਿੰਡ ਵਾਸੀਆਂ ਨੇ ਸ਼ਹੀਦੀ ਸਮਾਗਮ ਕੀਤਾ। ਇਸ ਸਮਾਗਮ ਵਿਚ ਮੈਂ ਤੇ ਭਾਈ ਮੋਹਕਮ ਸਿੰਘ ਨੇ ਵੀ ਹਾਜਿਰੀ ਭਰੀ। ਇਥੇ ਦੋ ਨੌਜਵਾਨ ਵੀਰ ਮਿਲੇ ਤੇ ਕਹਿੰਦੇ ਕਿ ਵਰਪਾਲਾਂ ਦੇ ਇਕ ਹੋਰ ਸਿੰਘ ਸ਼ਹੀਦ ਹੋਏ ਹਨ ਉਨਾਂ ਦਾ ਵੇਰਵਾ ਲਿਖ ਲਵੋ। ਮੈਂ ਸੋਚਿਆ ਕਿ ਇਕ ਬਟਾਲੇ ਦੇ ਤੇ ਇਕ ਕਿੱਲੀ ਚਾਹਲਾਂ ਦੇ ਸਿੰਘ ਦਾ ਵੇਰਵਾ ਵੀ ਛਪਣ ਵਾਲਾ ਰਹਿੰਦਾ ਹੈ। ਅਜੇ ਕਿਸੇ ਹੋਰ ਸ਼ਹੀਦ ਦਾ ਨਾਂ ਵੀ ਸਾਹਮਣੇ ਆ ਸਕਦਾ ਹੈ। ਸਚਮੁਚ ਅਜੇ ਕੰਮ ਬਾਕੀ ਹੈ।

ਸ਼ਹੀਦੀ ਡਾਇਰੈਕਟਰੀ ਦੇ ਪਹਿਲੇ ਐਡੀਸ਼ਨ ਵਿਚ 167 ਸ਼ਹੀਦਾਂ ਦੇ ਵੇਰਵੇ ਸਨ। ਦੂਜੀ ਐਡੀਸ਼ਨ ਤੱਕ ਅਸੀਂ 207 ਸ਼ਹੀਦਾਂ ਦੇ ਵੇਰਵੇ ਲੱਭਣ ਵਿਚ ਸਫਲ ਰਹੇ। ਇਨਾਂ ਵਿਚ ਦਮਦਮੀ ਟਕਸਾਲ ਤੇ 145, ਫੈਡਰੇਸ਼ਨ ਦੇ 25 ਕਾਰ ਸੇਵਾ ਵਾਲਿਆਂ ਦੇ 30, ਅਖੰਡ ਕੀਰਤਨੀ ਜਥੇ ਦੇ 6 ਸ਼ਹੀਦਾਂ

ਦੇ ਵੇਰਵੇ ਹਨ। ਇਹ ਸ਼ਹੀਦ ਹਨ ਜਿੰਨ੍ਹਾਂ ਨੇ ਆਪਣੀਆਂ ਜਾਨਾਂ ਵਾਰਕੇ ਇਤਿਹਾਸ ਦਾ ਮੂੰਹ-ਮੱਥਾ ਸੰਵਾਰਿਆ। ਇਨ੍ਹਾਂ ਸ਼ਹੀਦਾਂ ਨੇ ਕਲਗੀਆਂ ਵਾਲੇ ਦੀ ਯਾਦ ਦਾ ਦਰਿਆ ਵਗਾ ਦਿਤਾ ਹੈ। ਇਸ ਘੱਲੂਘਾਰੇ ਮੌਕੇ ਡੁੱਲ੍ਹੇ ਖੂਨ ਨੇ ਹਿੰਦੋਸਤਾਨ ਤੇ ਸਿਖਾਂ ਵਿਚਾਲੇ ਲਕੀਰ ਨੂੰ ਹੋਰ ਡੂੰਘਾ ਕੀਤਾ। ਸਿਖਾਂ ਦਾ ਰਿਸ਼ਤਾ ਸਦਾ-ਸਦਾ ਲਈ ਹਿੰਦੋਸਤਾਨ ਨਾਲੋਂ ਟੁੱਟ ਗਿਆ। ਸਿੱਖਾਂ ਨੂੰ ਬੜਾ ਸਖਤ ਸਬਕ ਮਿਲਿਆ ਕਿ ਜਿਹੜੇ ਲੋਕ ਅਕਾਲ ਤਖਤ ਸਾਹਿਬ ਦੀ ਬਰਬਾਦੀ ਤੇ ਸਿੰਘਾਂ ਦੀਆਂ ਸਹਾਦਤਾਂ ਮਗਰੋਂ ਲੱਡੂ ਵੰਡਦੇ ਰਹੇ ਤੇ ਭੰਗੜੇ ਪਾਂਉਦੇ ਰਹੇ ,ਉਹ ਸਾਡੇ ਭਰਾ ਕਿਵੇਂ ਹੋ ਸਕਦੇ ਹਨ? ਜਿੰਨ੍ਹਾਂ ਦੀ ਹਮਾਇਤ ਤੇ ਸਮਰਥਨ ਗੰਗੂ ਦੇ ਵਾਰਿਸਾਂ ਨੂੰ ਹਾਸਿਲ ਹੋਇਆ,ਉਹ ਸਾਡੇ ਕਿਵੇਂ ਹੋ ਸਕਦੇ ਹਨ? ਜਿਹੜਾ ਮੁਲਕ ਸਿਖਾਂ ਦੇ ਜਾਨੋਂ ਪਿਆਰੇ ਗੁਰਧਾਮਾਂ ਉੱਤੇ ਫੌਜਾਂ ਚਾੜ੍ਹਕੇ,ਟੈਂਕਾਂ-ਤੋਪਾਂ ਨਾਲ਼ ਤਬਾਹੀ ਮਚਾ ਸਕਦਾ ਹੈ,ਜਿਥੇ ਸਿੱਖਾਂ ਨੂੰ ਸਿਰਫ ਇਸ ਕਰਕੇ ਕਤਲ ਕਰਨ ਦੀ ਖੁੱਲ੍ਹ,ਮੁਲਕ ਦੀ ਸਰਕਾਰ ਦੇਵੇ,ਕਿ ਉਹ ਸਿਖ ਕਿਉਂ ਹਨ,ਉਸ ਮੁਲਕ ਨਾਲ ਸਿਖਾਂ ਦਾ ਕੋਈ ਰਿਸ਼ਤਾ ਰਹਿ ਵੀ ਕਿਵੇਂ ਸਕਦਾ ਸੀ। ਇਸ ਘੱਲੂਘਾਰੇ ਤੋਂ ਬਾਦ ਸਿਖਾਂ ਨੂੰ ਇੱਕੋ ਗੱਲ ਯਾਦ ਹੈ,ਜੋ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਆਖੀ ਸੀ,"ਜੇ ਹਿੰਦੋਸਤਾਨ ਨੇ ਦਰਬਾਰ ਸਾਹਿਬ ਤੇ ਹਮਲਾ ਕਰ ਦਿੱਤਾ ਤਾਂ ਖਾਲਿਸਤਾਨ ਦੀ ਨੀਹ ਰੱਖੀ ਜਾਵੇਗੀ।"

ਸਾਨੂੰ ਪਤਾ ਹੈ ਕਿ ਇਸ ਡਾਇਰੈਕਟਰੀ ਵਿੱਚ ਕਈ ਘਾਟਾਂ ਤੇ ਕਮਜ਼ੋਰੀਆਂ ਰਹਿ ਗਈਆ ਹੋਣਗੀਆਂ । ਕਈ ਸ਼ਹੀਦਾਂ ਦੀਆ ਤਸਵੀਰਾਂ ਅਤੇ ਹੋਰ ਜਾਣਕਾਰੀ ਛਾਪਣ ਤੋਂ ਰਹਿ ਗਈ ਹੋਵੇਗੀ, ਕਿਸੇ ਬਾਰੇ ਅਧੂਰੀ ਜਾਣਕਾਰੀ ਛਪ ਗਈ ਹੋਵੇਗੀ ਤੇ ਜਾਂ ਕੋਈ ਹੋਰ ਅਣਕਿਆਸੀ ਗਲਤੀ ਹੋ ਗਈ ਹੋਵੇਗੀ । ਇਨ੍ਹਾਂ ਗਲਤੀਆਂ ਦਾ ਸੁਧਾਰ ਜਰੂਰੀ ਹੈ ।

ਇਸਤੋਂ ਬਿਨਾਂ ਸ਼ਹੀਦਾਂ ਬਾਰੇ ਕਿਸੇ ਹੋਰ ਤਰਾਂ ਦੀ ਗਲਤੀ ਵੀ ਰਹਿ ਸਕਦੀ ਹੈ ਕਿਉਂਕਿ ਇਹ ਸਾਰਾ ਕੁਝ ਪੜ੍ਹ-ਸੁਣਕੇ ਹੀ ਇਕੱਠਾ ਕੀਤਾ ਜਾ ਰਿਹਾ ਹੈ। ਪਰ ਰਿਕਾਰਡ ਸਹੀ ਹੋਣਾ ਚਾਹੀਦਾ ਹੈ,ਇਸ ਲਈ ਆਪਜੀ ਦਾ ਸਹਿਯੋਗ ਚਾਹੀਦਾ ਹੈ। ਸੋ, ਆਪ ਜੀ ਨੂੰ ਬੇਨਤੀ ਹੈ ਕਿ ਜੋ ਵੀ ਕਮੀ-ਪੇਸ਼ੀ ਹੈ ਉਹ ਆਪ ਜੀ ਸਾਡੇ ਨਾਲ ਜਰੂਰ ਸਾਂਝੀ ਕਰੋ। ਆਪ ਜੀ ਨੂੰ ਕਿਸੇ ਸ਼ਹੀਦ ਸਿੰਘ ਦੀ ਜਾਣਕਾਰੀ ਹੋਵੇ ਉਹ ਵੀ ਦੱਸੋ ਤਾਂ ਜੋ ਅਗਲਾ ਐਡੀਸ਼ਨ ਸੰਪੂਰਨ ਹੋ ਸਕੇ।

ਸਭ ਤੋਂ ਵਿਸ਼ੇਸ਼ ਬੇਨਤੀ ਇਹ ਕਿ ਸ਼ਹੀਦੀ ਡਾਇਰੈਕਟਰੀ ਤਿਆਰ ਕਰਵਾਕੇ ਦਲ ਖਾਲਸਾ ਨੇ ਗੁਰਸਿਖਾਂ ਦੇ ਸਹਿਯੋਗ ਨਾਲ਼ ਛਪਵਾਕੇ ਸਾਰੀ ਹੀ ਭੇਟਾ ਰਹਿਤ ਵੰਡੀ ਸੀ। ਹੁਣ ਵੀ ਇਸ ਡਾਇਰੈਕਟਰੀ ਨੂੰ ਛਪਵਾਉਣ ਦੀ ਭਾਰੀ ਲੋੜ ਹੈ। ਇਸ ਲੇਖ ਵਿਚ ਤਾਂ ਸਿਰਫ ਜਾਣਕਾਰੀ ਹੀ ਦਿਤੀ ਗਈ ਹੈ। ਸ਼ਹੀਦਾਂ ਦੀਆ ਫੋਟੋਆਂ ਵਾਲੀ ਡਾਇਰੈਕਟਰੀ ਹਰ ਸਿੱਖ ਦੇ ਘਰ ਵਿਚ ਹੋਣੀ ਬੜੀ ਜ਼ਰੂਰੀ ਹੈ। ਕੀ ਕੋਈ ਵੀਰ ਇਹ ਸੇਵਾ ਕਰਨੀ ਚਾਹੇਗਾ? ਕੀ ਕੋਈ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਕੰਮ ਲਈ ਅੱਗੇ ਆਵੇਗੀ? ਸਾਨੂੰ ਸਦਾ ਉਡੀਕ ਰਹੇਗੀ।

# ਸ਼ਹੀਦ ਭਾਈ ਗੁਰਦੇਵ ਸਿੰਘ ਜੀ ਕਾਉਂਕੇ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ

*—ਲਵਸ਼ਿੰਦਰ ਸਿੰਘ ਡੱਲੇਵਾਲ*

ਭਾਈ ਗੁਰਦੇਵ ਸਿੰਘ ਜੀ ਦਾ ਜੱਦੀ ਪਿੰਡ ਕਾਂਉਕੇ ਜ਼ਿਲ੍ਹੇ ਲਧਿਆਣਾ ਸੀ। ਦਮਦਮੀ ਟਕਸਾਲ ਦੇ ਮੁਖੀ ਅਤੇ ਵੀਹਵੀਂ ਸਦੀ ਦੇ ਮਹਾਨ ਸ਼ਹੀਦ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਅਗੰਮੀ ਸਖਸ਼ੀਅਤ ਦਾ ਸਾਥ ਮਾਨਣ ਦਾ ਆਪ ਜੀ ਸੁਭਾਗ ਪ੍ਰਾਪਤ ਹੋਇਆ। 26 ਜਨਵਰੀ 1986 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੇ ਹੋਏ ਸਰਬੱਤ ਖਾਲਸੇ ਵਲੋਂ ਆਪ ਜੀ ਨੂੰ ਕਾਰਜਕਾਰੀ ਜਥੇਦਾਰ ਬਣਾਇਆ ਗਿਆ। ਜਥੇਦਾਰ ਬਣਦੇ ਸਾਰ ਹੀ ਆਪ ਨੇ ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਦੇ ਪ੍ਰਬੰਧ ਵਿਚ ਸੁਧਾਰ ਕਰਨਾ ਅਰੰਭ ਕੀਤਾ। ਇਸ ਆਪਜੀ ਨੇ ਗੁਪਤ ਰੂਪ ਵਿਚ ਲੰਗਰ ਦੀ ਪੜਤਾਲ ਕਰਾਵਾਈ ਤਾਂ ਬੁਹਤ ਵੱਡਾ ਘਪਲਾ ਬੇਨਕਾਬ ਹੋਇਆ। ਲੰਗਰ ਵਿੱਚ ਵਰਤਾਈ ਜਾਣ ਵਾਲੀ ਰਸਦ ਪੇਪਰਾਂ ਵਿੱਚ ਸ਼ੋਅ ਕਰਨ ਦੇ ਮੁਕਾਬਲੇ ਤਿੰਨ ਗੁਣਾ ਘੱਟ ਨਿੱਕਲੀ। ਜਦੋਂ ਪਹਿਲੇ ਦਿਨ ਹੀ ਤਿੰਨ ਗੁਣਾ ਜਿਆਦਾ ਰਸਦ ਨਾਲ ਲੰਗਰ ਵਿੱਚ ਅਨੋਖਾ ਸੁਧਾਰ ਹੋ ਗਿਆ ਤਾਂ ਸਿੱਖ ਮਰਿਆਦਾ ਨੂੰ ਮੁੱਖ ਰੱਖਦਿਆਂ ਕੰਪਲੈਕਸ ਵਿਚ ਰਹਿਣ ਵਾਲੇ ਸਿਆਸੀਆਂ ਅਤੇ ਖਾੜਕੂਆਂ ਨੂੰ ਹਦਾਇਦ ਜਾਰੀ ਕੀਤੀ ਕਿ ਗੁਰੂ ਰਾਮਦਾਸ ਦਾ ਲੰਗਰ ਜਿਹਨੇ ਵੀ ਛਕਣਾ ਹੈ ,ਉਸ ਨੂੰ ਲੰਗਰ ਹਾਲ ਵਿਚ ਆ ਕੇ ਪੰਗਤ ਵਿਚ ਬੈਠ ਕੇ ਛਕਣਾ ਪਵੇਗਾ। ਕਿਉਂ ਕਿ ਇਸ ਸਮੇਂ ਕਮਰਿਆਂ ਵਿੱਚ ਲੰਗਰ ਲਿਜਾ ਕੇ ਵਿਸ਼ੇਸ਼ ਤੜਕੇ ਲਗਾਉਣ ਦੀ ਬਹੁਤ ਭਰਮਾਰ ਸੀ , ਜਿਸ ਨਾਲ ਲੰਗਰ ਦੀ ਮਰਿਆਦਾ ਨੂੰ ਸੱਟ ਵੱਜ ਰਹੀ ਸੀ। ਪੁਲੀਸ ਵਲੋਂ ਗ੍ਰਿਫਤਾਰ ਕੀਤੇ ਜਾ ਰਹੇ ਸਿੰਘਾਂ ਦੀ ਪੈਰਵਈ ਕਰਨ ਲਈ ਆਪ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਿੰਘਾਂ ਦੀਆਂ ਡਿਊਟੀਆਂ ਲਗਾਉਂਦੇ ਸਨ। ਰੋਜ਼ਾਨਾ ਨਿੱਤਨੇਮ ਦੀਆਂ ਬਾਣੀਆਂ ਤੋਂ ਇਲਾਵਾ ਪੰਝੀ ਪਾਠ ਸੁਖਮਨੀ ਸਾਹਿਬ ਅਤੇ ਇੱਕ ਸੌ ਇੱਕ ਪਾਠ ਜਪੁਜੀ ਸਾਹਿਬ ਦੇ ਆਪ ਹਰ ਰੋਜ਼ ਕਰਿਆ ਕਰਦੇ ਸਨ। 29 ਅਪ੍ਰੈਲ, 1986 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਨਾਮਜ਼ਦ ਪੰਜ ਮੈਂਬਰੀ ਪੰਥਕ ਕਮੇਟੀ ਨੇ ਖ਼ਾਲਿਸਤਾਨ ਦਾ ਐਲਾਨ ਕਰ ਦਿੱਤਾ ਤਾਂ ਅਗਲੇ ਦਿਨ ਪੰਜਾਬ ਦੇ ਮੁੱਖ ਮੰਤਰੀ ਸੁਰਜੀਤ ਬਰਨਾਲੇ ਨੇ ਸ੍ਰੀ ਦਰਬਾਰ ਸਾਹਿਬ ਕੰਪਲੈਕਸ

ਵਿੱਚ ਪੁਲੀਸ ਭੇਜ ਦਿੱਤੀ। ਆਪ ਜੀ ਨੂੰ ਸਿੰਘਾਂ ਨੇ ਆਖਿਆ ਕਿ ਪਾਸੇ ਹੋ ਜਾਈਏ ਪਰ ਆਪ ਜੀ ਦਾ ਜਵਾਬ ਸੀ ਕਿ ਜਿਸ ਅਸਥਾਨ ਦੀ ਜ਼ਿੰਮੇਵਾਰੀ ਮੈਨੂੰ ਖਾਲਸਾ ਪੰਥ ਨੇ ਸੌਂਪੀ ਹੈ ਉਸ ਤੋਂ ਜ਼ਿੰਮੇਵਾਰੀ ਤੋਂ ਭੱਜਣ ਬਾਰੇ ਮੈਂ ਕਦੇ ਸੋਚ ਵੀ ਨਹੀਂ ਸਕਦਾ। ਖੈਰ ਅਨੇਕਾਂ ਸਿੰਘਾਂ ਸਮੇਤ ਆਪ ਜੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਗ੍ਰਿਫਤਾਰ ਕਰ ਲਿਆ ਗਿਆ। ਹਰਿਆਣਾ ਪੁਲੀਸ ਨੇ ਹਿਰਾਸਤ ਵਿੱਚ ਆਪ ਜੀ ਤੋਂ ਸਖਤੀ ਨਾਲ ਪੁੱਛਗਿੱਛ ਕੀਤੀ ਗਈ ਪਰ ਆਪ ਨੇ ਗੁਰਬਾਣੀ ਦੇ ਰੰਗ ਵਿੱਚ ਲੀਨ ਰਹਿੰਦਿਆਂ ਬੜੇ ਹੀ ਧੀਰਜ ਅਤੇ ਠਰੰਮੇ ਨਾਲ ਜਵਾਬ ਦਿੱਤੇ ਅਤੇ ਆਪ ਪਹਿਲੇ ਸਿੱਖ ਹੋ ਨਿੱਬੜੇ ਜਿਹਨਾਂ ਨੇ ਹਰਿਆਣੇ ਵਿੱਚ ਪੁਲੀਸ ਦੀ ਕੰਨਟੀਨ ਤੋਂ ਬਣਿਆ ਭੋਜਨ ਛਕਣ ਤੋਂ ਇਨਕਾਰ ਕਰ ਦਿੱਤਾ। ਇਸ ਕਰਕੇ ਆਪ ਵਾਸਤੇ ਹਰ ਰੋਜ਼ ਸਥਾਨਕ ਗੁਰਦਵਾਰਾ ਸਾਹਿਬ ਤੋਂ ਲੰਗਰ ਤਿਆਰ ਹੋ ਕੇ ਆਉਂਦਾ ਰਿਹਾ। ਕੁੱਝ ਦਿਨਾਂ ਮਗਰੋਂ ਆਪ ਜੀ ਨੂੰ ਸੰਗਰੂਰ ਜੇਹਲ ਵਿੱਚ ਤਬਦੀਲ ਕਰ ਦਿੱਤਾ। ਜਦੋਂ ਜੇਹਲ ਦੀ ਡਿਉੜੀ ਵਿੱਚ ਆਪ ਆਏ ਤਾਂ ਜੇਹਲ ਦੇ ਡਿਪਟੀ ਸੁਪਰਡੈਂਟ ਜਗਰੂਪ ਸਿੰਘ ਨੇ ਕਿਹਾ ਕਿ ਆਪਣੀ ਗਾਤਰੇ ਵਾਲੀ ਕਿਰਪਾਨ ਉਤਾਰ ਦਿਉ, ਕਿਉਂ ਕਿ ਇਹ ਸਕਿਉਰਟੀ ਜੇਹਲ ਹੈ। ਤਾਂ ਜਥੇਦਾਰ ਦਾ ਜਵਾਬ ਦੀ ਕਿ ਆਪਣੇ ਆਈ.ਜੀ ਨੂੰ ਪੁੱਛ ਲੈ ਮੈਂ ਬਤੌਰ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਇਸ ਨੂੰ ਜੇਹਲ ਅੰਦਰ ਪਹਿਨਣ ਦਾ ਹੱਕ ਰੱਖਦਾਂ ਹਾਂ। ਪਰ ਨਰਕਧਾਰੀ ਮੱਤ ਦਾ ਉਪਾਸ਼ਕ ਜਗਰੂਪਾ ਆਪਣੀ ਜ਼ਿੱਦ ਤੇ ਅੜਿਆ ਰਿਹਾ ਆਪਣੇ ਸਿਪਾਹੀਆਂ ( ਜੇਹਲ ਗਾਰਡਾਂ) ਨੂੰ ਕਿਹਾ ਕਿ ਇਹਦੀ ਕਿਰਪਾਨ ਲਾਹ ਦਿਉ ਤਾਂ ਜਥੇਦਾਰ ਦੀ ਸਖਸ਼ੀਅਤ ਵਲ ਵੇਖਦਿਆਂ ਨੂੰ ਉਹ ਸਾਰੇ ਅੰਦਰੋਂ ਅੰਦਰੀ ਕੰਬ ਗਏ ਅਤੇ ਉਹਨਾਂ ਸਿਰ ਫੇਰ ਦਿੱਤੇ। ਨਰਕਧਾਰੀ ਗੁਰਬਚਨੇ ਦੇ ਚੇਲੇ ਜਗਰੂਪੇ ਨੂੰ ਗਰਕ ਹੋਣ ਲਈ ਧਰਤੀ ਵੇਹਲ ਨਹੀਂ ਸੀ ਦੇ ਰਹੀ। ਅਖੀਰ ਉਹ ਫਟਾ ਫਟ ਆਪਣੇ ਦਫਤਰ ਚੋਂ ਕੈਂਚੀ ਚੁੱਕ ਲਿਆਇਆ ਅਤੇ ਪਿਛਲੇ ਪਾਸਿਉਂ ਗਾਤਰਾ ਕੱਟ ਦਿੱਤਾ, ਉਸੇ ਵੇਲੇ ਜਥੇਦਾਰ ਨੇ ਵੱਟ ਕੇ ਅਜਿਹਾ ਥੱਪੜ ਜਗਰੂਪੇ ਦੇ ਜੜ੍ਹ ਦਿੱਤਾ ਕਿ ਉਹ ਦੋ ਗੇੜਾ ਖਾ ਕੇ ਮੂਧੇ ਮੂੰਹ ਜਾ ਡਿਗਿਆ। ਐਨ ਇਸੇ ਵਕਤ ਮੌਕੇ ਤੇ ਮੌਜੂਦ ਇੱਕ ਧਰਮੀ ਗਾਰਡ ਨੂੰ ਇਹ ਦੇਖ ਕੇ ਬੇਹਦ ਦੁਖੀ ਹੋਇਆਂ। ਉਸ ਨੇ ਦਸ ਮਿੰਟਾਂ ਵਿੱਚ ਇਹ ਖਬਰ ਇਕੱਲੀ ਇਕੱਲੀ ਬੈਰਕ ਤੱਕ ਪਹੁੰਚਾ ਦਿੱਤੀ। ਫੇਰ ਕੀ ਸੀ ? ਬੈਰਕਾਂ ਚੋਂ ਅਸੀਂ ਇੱਟਾਂ ਰੋੜੇ ਸਟੀਲ ਦੇ ਭਾਂਡੇ ਵਗੈਰਾ ਬਾਹਰ ਵਗਾਹ ਵਗਾਹ ਸੁੱਟਣੇ ਸੂਰੂ ਕਰ ਦਿੱਤੇ। ਦੋ ਦਿਨ ਅਤੇ ਦੋ ਰਾਤਾਂ ਜੇਹਲ ਵਿੱਚ ਨਾਹਰੇ ਬਾਜ਼ੀ ਕਰਦੇ ਹੋਏ ਜਗਰੂਪੇ ਨੂੰ ਗਾਹਲਾਂ ਕੱਢਦੇ ਰਹੇ। ਅਗਲੀ ਰਾਤ ਤੋਂ ਪਹਿਲਾਂ ਜਗਰੂਪੇ ਨੇ ਜਥੇਦਾਰ ਦੇ ਪੈਰਾਂ ਤੇ ਆਪਣੀ ਪੱਗ ਰੱਖ ਕੇ ਗਲਤੀ ਮੰਨ ਲਈ ਅਤੇ ਜਥੇਦਾਰ ਨੂੰ ਬੇਨਤੀ ਕੀਤੀ ਕਿ ਤੁਸੀਂ ਸਿੰਘਾਂ ਨੂੰ ਆਖੋ ਕਿ ਭੁੱਖ ਹੜਤਾਲ ਖਤਮ ਕਰ ਦੇਣ। ਜਥੇਦਾਰ ਸਾਹਿਬ ਦੀ ਨਿਮਰਤਾ

ਵੇਖ ਉਸ ਦਿਨ ਹਰ ਇੱਕ ਨੂੰ ਅਨੋਖਾ ਅਹਿਸਾਸ ਹੋਇਆ ਕਿਉਂ ਆਪ ਜਦੋਂ ਬੈਰਕਾਂ ਵਿੱਚ ਭੁੱਖ ਹੜਤਾਲ ਖਤਮ ਕਰਵਾਉਣ ਆਏ ਤਾਂ ਹਰੇਕ ਬੈਰਕ ਦੇ ਦਰਵਾਜੇ ਤੇ ਮੱਥਾ ਟੇਕਿਆ ਕਿ ਇੱਥੇ ਸਿੰਘ ਰਹਿੰਦੇ ਹਨ, ਬਾਣੀ ਪੜਦੇ ਹਨ ਅਤੇ ਕੌਮ ਦੀ ਖਾਤਰ ਕੈਦ ਹਨ। ਜਦੋਂ ਜਥੇਦਾਰ ਸਾਹਿਬ ਸਾਡੇ ਵਾਲੀ ਬੈਰਕ ਨੰਬਰ ਤਿੰਨ ਵਿੱਚ ਆਏ ਤਾਂ ਅਸੀਂ ਬੇਨਤੀ ਕੀਤੀ ਕਿ ਤੁਸੀ ਸਿੱਖ ਕੌਮ ਦੀ ਸਰਵ ਉੱਚ ਪਦਵੀ ਤੇ ਬਿਰਾਜਮਾਨ ਹੋ ,ਇਸ ਲਈ ਪੰਜਾਬ ਦੇ ਆਈ .ਜ਼ੀ .ਜੇਹਲ ਨੂੰ ਆਪ ਜੀ ਪਾਸੋਂ ਗਲਤੀ ਮੰਨਣੀ ਚਾਹੀਦੀ ਹੈ ,ਤਾਂ ਜਥੇਦਾਰ ਦਾ ਜਵਾਬ ਸੀ ਕਿ ਉਸ ਦੁਸ਼ਟ ਨੂੰ ਆਪਣੀ ਗਲਤੀ ਅਹਿਸਾਸ ਹੋ ਗਿਆ ਹੁਣ ਤੁਸੀਂ ਹੋਰ ਜ਼ਿਆਦਾ ਭੁੱਖੇ ਪਿਆਸੇ ਨਾ ਰਹੋ ਅਤੇ ਪ੍ਰਸ਼ਾਦਾ ਛਕ ਲਵੋ। ਇਸ ਨਾਲ ਜਿੰਨੀ ਹੋ ਗਈ ਬਥੇਰੀ ਹੈ। ਇਸ ਤੋਂ ਤੀਜੇ ਦਿਨ ਜਥੇਦਾਰ ਨੇ ਇਕੱਲੀ ਇਕੱਲੀ ਬੈਰਕ ਵਿੱਚ ਆ ਕੇ ਗੁਰਬਾਣੀ ਦਾ ਕੀਰਤਨ ਕੀਤਾ।

ਆਪ ਜੀ ਨੂੰ ਕੁੱਝ ਸਮੇਂ ਬਾਅਦ ਨਾਭਾ ਜੇਹਲ ਵਿੱਚ ਤਬਦੀਲ ਕਰ ਦਿੱਤਾ ਗਿਆ। ਜਥੇਦਾਰ ਗੁਰਦੇਵ ਸਿੰਘ ਜੀ ਇੱਥੇ ਕੁੱਝ ਦਿਨ ਅੱਠ ਚੱਕੀਆਂ ਵਿੱਚ ਰਹੇ ਜੋ ਕਿ ਜੇਹਲ ਦੀ ਡਿਉੜੀ ਦੇ ਬਿਲਕੁਲ ਨਜ਼ਦੀਕ ਹੈ। ਇੱਥੇ ਹੀ ਮੇਰਾ ਬੁਹਤ ਦੀ ਕਰੀਬੀ ਦੋਸਤ ਅਤੇ ਕਈ ਕੇਸਾਂ ਵਿੱਚ ਮੇਰਾ ਮੁਕੱਦਮੇਵਾਰ ਭਾਈ ਜਗਜੀਤ ਸਿੰਘ ਗਿੱਲ ਗੰਗਾਨਗਰ ( ਰਾਜਸਥਾਨ ) ਗ੍ਰਿਫਤਾਰੀ ਤੋਂ ਬਾਅਦ ਆਇਆ। ਜੋ ਕਿ ਪੁਲੀਸ ਦੇ ਅੰਨ੍ਹੇ ਤਸ਼ੱਦਦ ਕਾਰਨ ਕੰਧਾਂ ਦੇ ਆਸਰੇ ਤੁਰ ਸਕਦਾ ਸੀ। ਉਸ ਨੂੰ ਅੱਠ ਚੱਕੀਆਂ ਵਿੱਚ ਲਿਆ ਕੇ ਚੱਕੀ ਵਿੱਚ ਬੰਦ ਕਰ ਦਿੱਤਾ ਗਿਆ। ਜਦੋਂ ਜਥੇਦਾਰ ਸਾਹਿਬ ਪਾਠ ਕਰਕੇ ਆਪਣੀ ਚੱਕੀ ਚੋਂ ਬਾਹਰ ਨਿੱਕਲੇ ਤਾਂ ਉਹਨਾਂ ਪੁੱਛਿਆ ਕਿ ਇਸ ਸਿੰਘ ਦੀ ਬੰਦੀ ਕਿਉਂ ਨਹੀਂ ਖੋਹਲੀ ਤਾਂ ਮੌਕੇ ਤੇ ਮੌਜੂਦ ਸੰਤਰੀ ਨੇ ਦੱਸਿਆ ਕਿ ਇਹ ਕਪੂਰਥਲਾ ਦੀ ਜੇਹਲ ਚੋਂ ਦੋ ਸੁਰੱਖਿਆ ਗਾਰਡਾਂ ਨੂੰ ਕਤਲ ਕਰਕੇ ਭੱਜ ਗਿਆ ਸੀ , ਇਸ ਤੋਂ ਪਹਿਲਾਂ ਇਹਨੇ ਰਾਜਸਥਾਨ ਦੀ ਜੇਹਲ ਵਿੱਚ ਉਮਰ ਕੈਦ ਕੱਟ ਰਹੇ ਭਾਈ ਗੁਰਜੰਟ ਸਿੰਘ ਰਾਜਸਥਾਨੀ ਅਤੇ ਭਾਈ ਰਜਿੰਦਰ ਸਿੰਘ ਰਾਜੀ ਨੂੰ ਪੁਲੀਸ ਪਾਰਟੀ ਤੇ ਹਮਲਾ ਕਰਕੇ ਛੁਡਵਾ ਲਿਆ ਸੀ, ਇਹ ਬਹੁਤ ਹੀ ਖਤਰਨਾਕ ਵਿਅਕਤੀ ਹੈ। ਇਹ ਗੱਲ ਸੁਣ ਕੇ ਜਥੇਦਾਰ ਸਾਹਿਬ ਜੋ ਕਿ ਕੌਮ ਦੀ ਖਾਤਰ ਜੂਝਣ ਵਾਲੇ ਨੌਜਵਾਨਾਂ ਨੂੰ ਆਪਣੇ ਪੁੱਤਰਾਂ ਤੋਂ ਵੱਧ ਪਿਆਰ ਕਰਦੇ ਸਨ , ਸੰਤਰੀ ਨੂੰ ਕਹਿਣ ਲੱਗੇ ਕਿ ਜਾਹ ਆਪਣੇ ਸੁਪਰਡੈਂਟ ਨੂੰ ਆਖ ਕਿ ਜਾਂ ਤਾਂ ਇਸ ਸਿੰਘ ਦੀ ਮੇਰੇ ਵਾਂਗ ਹੀ ਬੰਦੀ ਖੋਹਲੇ ਜਾਂ ਮੈਨੂੰ ਵੀ ਇਹਦੇ ਵਾਂਗ ਹੀ ਬੰਦ ਕਰ ਦੇਵੇ। ਡਿਉੜੀ ਤੋਂ ਵਾਪਸ ਆ ਕੇ ਸੰਤਰੀ ਨੇ ਭਾਈ ਜਗਜੀਤ ਸਿੰਘ ਗਿੱਲ ਦੀ ਵੀ ਬੰਦੀ ਖੋਹਲ ਦਿੱਤੀ ਅਤੇ ਜਥੇਦਾਰ ਸਾਹਿਬ ਵਾਂਗ ਦਿਨ ਵੇਲੇ ਅਹਾਤਾ ਬੰਦੀ ਕਰ ਦਿੱਤੀ। ਜ਼ਨਾਨ ਅਹਾਤਾ ਅੱਠ ਚੱਕੀਆਂ ਦੇ ਬਿਲਕੁਲ ਨਾਲ ਸੀ ਜੋ ਕਿ

ਖਾਲੀ ਸੀ ਤਾਂ ਜਥੇਦਾਰ ਨੇ ਕੁੱਝ ਦਿਨਾਂ ਬਾਅਦ ਸੁਪਰਡੈਂਟ ਨੂੰ ਕਿਹਾ ਕਿ ਮੈਨੂੰ ਜ਼ਨਾਨ ਅਹਾਤੇ ਵਿੱਚ ਤਬਦੀਲ ਕਰ ਦਿਉ। ਇੱਥੇ ਆਪ ਇੱਕਲੇ ਹੀ ਸਨ ਅਤੇ ਸਾਰੀ ਰਾਤ ਸਿਮਰਨ ਕਰਦੇ ਅਤੇ ਗੁਰਬਾਣੀ ਪੜ੍ਹਦੇ ਰਹਿੰਦੇ ਸਨ। ਇੱਕ ਸੰਤਰੀ ਨੇ ਖੁਦ ਸਾਨੂੰ ਦੱਸਿਆ ਕਿ ਉਹਨਾਂ ਦੋ ਜਣਿਆਂ ਨੇ ਸਲਾਹ ਕੀਤੀ ਕਿ ਆਪਾਂ ਦੇਖਣਾਂ ਹੈ ਕਿ ਜਥੇਦਾਰ ਸੌਂਦੇ ਕਦੋਂ ਹਨ ? ਇਸ ਲਈ ਉਹਨਾਂ ਇੱਕ ਦਿਨ ਚੁਣ ਲਿਆ ਜਦੋਂ ਉਹਨਾਂ ਦੀ ਜ਼ਨਾਨ ਅਹਾਤੇ ਵਾਰੋ ਵਾਰੀ ਡਿਊਟੀ ਸੀ। ਉਸ ਨੇ ਦੱਸਿਆ ਕਿ ਅਸੀਂ ਸਾਰੀ ਰਾਤ ਉਹਨਾਂ ਨੂੰ ਜਾਗਦੇ ਹੋਏ ਹੀ ਦੇਖਿਆ। ਨਾਭਾ ਜੇਹਲ ਬਹੁਤ ਪੁਰਾਣੀ ਜੇਹਲ ਹੈ। ਜਿਸਦੇ ਵਿਚਕਾਰ ਇੱਕ ਉਚਾ ਟਾਵਰ ਹੈ ਜਿੱਥੋਂ ਇੱਕ ਸੰਤਰੀ (ਜੇਹਲ ਗਾਰਡ) ਇਕੱਲੀ ਇਕੱਲੀ ਬੈਰਕ ਦਾ ਨਾਮ ਲੈ ਕੇ ਆਖਦਾ ਹੈ ਕਿ ( ਮਿਸਾਲ ਵਲੋਂ ਪੰਜ ਬੈਰਕ ਬੋਲ ਭਾਈ ਸਭ ਅੱਛਾ ਹੈ ? ਜਵਾਬ ਵਿੱਚ ਪੰਜ ਬੈਰਕ ਵਿੱਚ ਤਾਇਨਾਤ ਸੰਤਰੀ ਜਵਾਬ ਦਿੰਦਾ ਹੈ ਕਿ "ਸਭ ਅੱਛਾ ਹੈ"। ਅਗਰ ਝੱਟ ਪੱਟ ਜਵਾਬ ਨਾ ਆਵੇ ਤਾਂ ਸਮਝਿਆ ਜਾਂਦਾ ਹੈ ਕਿ ਕੋਈ ਗੜਬੜ ਹੈ

ਇਹ ਉਹਨਾਂ ਦੀ ਭਗਤੀ ਦਾ ਹੀ ਪ੍ਰਤਾਪ ਸੀ ਕਿ ਸਖਤ ਸੁਰੱਖਿਆ ਵਾਲੀ ਜੇਹਲ ਵਿੱਚ ਉਹਨਾਂ ਆਪਣੇ ਅਹਾਤੇ ਦੀ ਇਹ ਪੁਕਾਰ ਬੰਦ ਕਰਵਾ ਦਿੱਤੀ ਸੀ ਕਿ ਮੇਰੇ ਧਿਆਨ ਵਿੱਚ ਵਿਘਨ ਪੈਂਦਾ ਹੈ। ਜਿਨਾ ਚਿਰ ਆਪ ਨਾਭਾ ਜੇਹਲ ਵਿੱਚ ਰਹੇ ਜ਼ਨਾਨ ਅਹਾਤੇ ਦੀ ਪੁਕਾਰ ਹੀ ਨਹੀਂ ਹੋਈ। ਵਿਸਾਖੀ ਦਾ ਦਿਹਾੜਾ ਆਇਆ ਜਥੇਦਾਰ ਨੇ ਜੇਹਲ ਅਧਿਕਾਰੀਆਂ ਕਿਹਾ ਕਿ ਸਾਰੀ ਜੇਹਲ ਵਿੱਚ ਬੰਦ ਸਿੰਘ ਗੁਰਦਵਾਰਾ ਸਾਹਿਬ ਅਖੰਡ ਪਾਠ ਸਾਹਿਬ ਕਰਨਗੇ ਅਤੇ ਭੋਗ ਸਮੇਂ ਸਾਰੇ ਹੀ ਗੁਰਦਵਾਰਾ ਸਾਹਿਬ ਇੱਕਠੇ ਹੋ ਕੇ ਖਾਲਸਾ ਪੰਥ ਦਾ ਸਾਜਨਾ ਦਿਵਸ ਮਨਾਉਣਗੇ। ਜੇਹਲ ਅਧਿਕਾਰੀ ਕਿਸੇ ਵੀ ਸੂਰਤ ਵਿੱਚ ਅਜਿਹਾ ਹੋਣ ਨਹੀਂ ਦੇਣਾ ਚਾਹੁੰਦੇ ਪਰ ਜਥੇਦਾਰ ਵਾਲੋਂ ਦਿੱਤੀ ਗਈ ਇੱਕੋ ਚਿਤਾਵਨੀ ਨੇ ਜੇਹਲ ਅਧਿਕਾਰੀਆਂ ਨੂੰ ਝੁਕਾ ਦਿੱਤਾ ਅਤੇ ਜਥੇਦਾਰ ਸਾਹਿਬ ਦੀ ਜਿੰਮੇਵਾਰੀ ਤੇ ਸਾਰੀ ਜੇਹਲ ਦੇ ਸਿੰਘ ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਇਕੱਠੇ ਕਰ ਦਿੱਤੇ।

ਜਦੋਂ ਆਪ ਸ੍ਰੀ ਅਕਾਲ ਤਖਤ ਸਾਹਿਬ ਤੇ ਜਥੇਦਾਰ ਦੀ ਡਿਊਟੀ ਨਿਭਾ ਰਹੇ ਸਨ ਤਾਂ ਆਪ ਉੱਪਰ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਕਨਵੀਨਰ ਮਾਸਟਰ ਹਰਿੰਦਰ ਸਿੰਘ ਕਾਹਲੋਂ ਅਤੇ ਪੰਜ ਮੈਂਬਰੀ ਪੰਥਕ ਕਮੇਟੀ ਦੇ ਮੈਂਬਰ ਵੱਸਣ ਸਿੰਘ ਜ਼ੱਫਰਵਾਲ ਨੇ ਪੱਖਪਾਤੀ ਹੋਣ ਦਾ ਦੋਸ਼ ਲਗਾ ਦਿੱਤਾ। ਜਥੇਦਾਰ ਨੇ ਕਾਹਲੋਂ ਨੂੰ ਤਲਬ ਕਰ ਲਿਆ ਤਾਂ ਅਕਾਲ ਤਖਤ ਸਾਹਿਬ ਤੇ ਪੇਸ਼ ਹੋ ਕੇ ਉਹ ਸਾਫ ਮੁੱਕਰ ਗਿਆ ਕਿ ਮੈਂ ਤੁਹਾਡੇ ਖਿਲਾਫ ਕੋਈ ਬਿਆਨ ਨਹੀਂ ਦਿੱਤਾ ਇਹ ਤਾਂ ਐਵੇਂ ਪੱਤਰਕਾਰਾਂ ਨੇ ਅਖਾਬਾਰਾਂ ਵਿੱਚ ਲਿਖ ਦਿੱਤਾ ਹੈ, ਤਾਂ ਉਸ ਨੂੰ ਦੋਸ਼ ਮੁਕਤ ਕਰਾਰ ਦੇ ਦਿੱਤਾ ਗਿਆ। ਇਸ ਦੇਖ ਕੇ ਅੰਮ੍ਰਿਤਸਰ ਦੇ ਪੱਤਰਕਾਰ ਬੜੇ ਖਫਾ

ਹੋਏ । ਅਗਲੇ ਦਿਨ ਜ਼ੱਫਰਵਾਲ ਨੇ ਪੇਸ਼ ਹੋਣਾ ਸੀ ਤਾਂ ਪੱਤਰਕਾਰ ਰਾਤ ਸਮੇਂ ਉਹ ਪ੍ਰੈੱਸ ਨੋਟ ਜਥੇਦਾਰ ਨੂੰ ਦੇ ਗਏ ਜਿਹਨਾਂ ਤੇ ਜ਼ੱਫਰਵਾਲ ਦੇ ਬਕਾਇਦਾ ਦਸਤਖਤ ਸਨ । ਝੂਠ ਦੇ ਵਪਾਰੀ ਜ਼ੱਫਰਵਾਲ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਪੰਜ ਸਿੰਘ ਸਹਿਬਾਨ ਦੇ ਸਨਮੁੱਖ ਪੇਸ਼ ਹੁੰਦਿਆਂ ਕਾਹਲੋਂ ਵਾਲਾ ਪੈਂਤੜਾ ਵਰਤਿਆ ਕਿ ਮੈਂ ਤਾਂ ਜੀ ਤੁਹਾਡਾ ਬਹੁਤ ਸਤਿਕਾਰ ਕਰਦਾਂ ਹਾਂ ਮੈਂ ਤੁਹਾਡੇ ਖਿਲਾਫ ਕੋਈ ਬਿਆਨ ਦੇਣ ਬਾਰੇ ਸੋਚ ਵੀ ਨਹੀਂ ਸਕਦਾ। ਜਥੇਦਾਰ ਸਾਹਿਬ ਨੇ ਆਖਿਆ ਕਿ ਪੱਕੀ ਗੱਲ ਹੈ ਭਾਈ ? ਤਾਂ ਇਸ ਮੋਮੋਠੱਗਣੇ ਜ਼ਫਰਵਾਲ ਨੇ ਅਖਿਆ ਕਿ ਜਥੇਦਾਰ ਜੀ ਬਿੱਲਕੁਲ ਪੱਕੀ ਗੱਲ ਹੈ। ਤਾਂ ਜਥੇਦਾਰ ਨੇ ਇਸ ਦੇ ਦਸਤਖਤਾਂ ਵਾਲਾ ਪ੍ਰੈੱਸ ਨੋਟ ਇਹਦੇ ਮੂਹਰੇ ਕਰ ਦਿੱਤਾ , ਸ਼ਰਮ ਨਾਲ ਪਾਣੀ ਪਾਣੀ ਹੋ ਗਿਆ ਅਤੇ ਢੀਠ ਹੋ ਕੇ ਕਹਿਣ ਲੱਗਾ ਕਿ ਜਥੇਦਾਰ ਜੀ ਗਲਤੀ ਹੋ ਗਈ। ਇਸ ਬਦਲੇ ਇਸ ਨੂੰ ਬਕਾਇਦਾ ਤਨਖਾਹ ਲਾਈ ਗਈ ਸੀ । ਅਕਾਲ ਤਖਤ ਸਾਹਿਬ ਤੇ ਪੰਜ ਸਿੰਘ ਸਹਿਬਾਨ ਮੂਹਰੇ ਝੂਠ ਬੋਲਣ ਵਾਲੇ ਇਸ ਜ਼ਫਰਵਾਲ ਨੇ ਖਾਲਿਸਤਾਨ ਦਾ ਐਲਾਨ ਕਰਕੇ ਪਾਕਿਸਤਾਨ ਜਾ ਡੇਰੇ ਲਾਏ । ਇੱਥੇ ਕਈ ਸਾਲ ਸਿੱਖ ਸੰਗਤਾਂ ਦੇ ਪੈਸੇ ਤੇ ਲਾਹੌਰ ਐਸ਼ ਕਰਨ ਮਗਰੋਂ ਸਵਿਟਜ਼ਰਲੈਂਡ ਦੇ ਕੁਦਰਤੀ ਨਜ਼ਾਰਿਆਂ ਦਾ ਅਨੰਦ ਮਾਨਣ ਲਈ ਉਡਾਰੀ ਮਾਰ ਗਿਆ । ਜਦੋਂ ਖਾਲਿਸਤਾਨ ਦੀ ਜੰਗੇ ਅਜ਼ਾਦੀ ਵਿੱਚ ਖੜੋਤ ਆ ਗਈ ਤਾਂ ਆਪਣਾ ਅਸਲੀ ਰੂਪ ਦਿਖਾਉਂਦਿਆਂ ਸ਼ਹੀਦਾਂ ਦੇ ਪਵਿੱਤਰ ਖੂਨ ਤੇ ਆਪਣੀ ਬੇਵਫਾਈ ਦਾ ਧੱਬਾ ਲਗਾਉਂਦਿਆਂ ਪੰਜਾਬ ਪੁੱਜ ਕੇ ਆਤਮ ਸਮਰਪਣ ਕਰ ਦਿੱਤਾ ਦਿੱਤਾ। ਖਾਲਿਸਤਾਨ ਨਾਮ ਤੇ ਹਜ਼ਾਰਾਂ ਸਿੱਖ ਨੌਜਵਾਨਾਂ ਨੂੰ ਸ਼ਹੀਦ ਕਰਵਾ ਕੇ ਅੱਜ ਇਹ ਠੱਗ ਆਪਣੇ ਪਿੰਡ ਵਿੱਚ ਵੈਦ ਪੁਣਾ ਕਰ ਰਿਹਾ ਹੈ । ਦੂਜਾ ਠੱਗ ਹਰਿੰਦਰ ਸਿੰਘ ਕਾਹਲੋਂ ਅਕਸਰ ਹੀ ਆਖਿਆ ਕਰਦਾ ਸੀ ਸਾਡੇ ਦੋਵਾਂ ਹੱਥਾਂ ਵਿਚ ਲੱਡੂ ਹਨ ਅਗਰ ਅਸੀਂ ਜਿਉਂਦੇ ਜੀਅ ਖਾਲਿਸਤਾਨ ਬਣਾਉਣ ਵਿੱਚ ਸਫਲ ਹੋ ਗਏ ਤਾਂ ਅਜ਼ਾਦੀ ਦਾ ਨਿੱਘ ਪ੍ਰਾਪਤ ਹੋਵੇਗਾ ਅਗਰ ਸ਼ਹੀਦ ਹੋ ਗਏ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਗੋਦ ਦਾ ਨਿੱਘ ਮਾਨਾਂਗੇ। ਅੱਜ ਇਹਨਾਂ ਦੋਹਾਂ ਗੱਦਾਰਾਂ ਦੀ ਹਾਲਤ ਸੌ ਗੰਢਾ ਅਤੇ ਸੌ ਛਿੱਤਰ ਖਾਣ ਵਾਲੀ ਹੋ ਚੁੱਕੀ ਹੈ ।

ਜਥੇਦਾਰ ਸਾਹਿਬ ਨੇ ਪੂਰੇ ਪੰਜਾਬ ਵਿਚ ਅੰਮ੍ਰਿਤ ਸੰਚਾਰ ਦੀ ਲਹਿਰ ਚਲਾਉਂਦਿਆਂ ਹਜ਼ਾਰਾਂ ਸਿੱਖਾਂ ਨੂੰ ਗੁਰੂ ਦੇ ਲੜ੍ਹ ਲਗਾਇਆ । ਆਪਦੀ ਸਖਸ਼ੀਅਤ ਦਾ ਪ੍ਰਭਾਵ ਇਸ ਕਦਰ ਸੀ ਕਿ ਪਿੰਡਾਂ ਦੇ ਲੋਕ ਆਪਣੇ ਝਗੜੇ ਨਿਪਟਾਉਣ ਲਈ ਸਰਕਾਰੇ ਦਰਬਾਰੇ ਜਾਣ ਦੀ ਬਜਾਏ ਆਪ ਕੋਲ ਆਉਂਦੇ ਸਨ , ਆਪਦਾ ਹਰ ਕਦਮ ਖਾਲਿਸਤਾਨ ਦੇ ਨਿਸ਼ਾਨੇ ਵਲ ਨੂੰ ਜਾਂਦਾ ਸੀ ਭਾਵੇਂ ਕਿ ਆਪ ਜੀ ਨੇ ਖਾਲਿਸਤਾਨ ਦੀ ਜਨਤਕ ਤੌਰ ਤੇ ਮੰਗ ਨਹੀਂ ਸੀ ਕੀਤੀ। ਇਸ ਗੱਲ ਨੂੰ ਸਰਕਾਰ ਭਲੀ ਪ੍ਰਕਾਰ ਜਾਣਦੀ ਸੀ । ਇਸੇ ਕਰਕੇ ਆਪ ਜੀ ਨੂੰ ਜਗਰਾਉਂ ਦੇ ਤੱਤਕਲੀਨ

ਪੁਲੀਸ ਮੁਖੀ ਸਵਰਨੇ ਘੋਟਨੇ ਨੇ 25 ਦਸੰਬਰ 1992 ਨੂੰ ਪਿੰਡ ਦੇ ਲੋਕਾਂ ਸਾਹਮਣੇ ਗ੍ਰਿਫਤਾਰ ਕਰ ਲਿਆ। ਪੁਲੀਸ ਹਿਰਾਸਤ ਵਿੱਚ ਅਣਮਨੁੱਖੀ ਤਸੀਹੇ ਦਿੱਤੇ ਗਏ ਅਤੇ ਪਹਿਲੀ ਜਨਵਰੀ 1993 ਨੂੰ ਸਵੇਰਸਾਰ ਸ਼ਹੀਦ ਕਰ ਦਿੱਤਾ ਗਿਆ। ਪਰ ਅਖਬਾਰਾਂ ਵਿੱਚ ਪੁਲੀਸ ਨੇ ਮਨਘੜਤ ਕਹਾਣੀ ਅਨੁਸਾਰ ਭਾਈ ਸਾਹਿਬ ਨੂੰ ਪੁਲੀਸ ਦੀ ਜਿਪਸੀ ਚੋਂ ਫਰਾਰ ਕਰਾਰ ਦੇ ਦਿੱਤਾ ਸੀ। ਪੁਲੀਸ ਹਿਰਾਸਤ ਵਿੱਚ ਅਣਮਨੁੱਖੀ ਤਸ਼ੱਦਦ ਨਾਲ ਹੋਈ ਸ਼ਹਾਦਤ ਬਾਰੇ ਪੰਥਕ ਧਿਰਾਂ ਵਲੋਂ ਜਬਰਦਸਤ ਅਵਾਜ਼ ਉਠਾਈ ਗਈ ਸੀ , ਜਿਸ ਕਾਰਨ ਭਾਈ ਸਾਹਿਬ ਦੀ ਹਿਰਾਸਤੀ ਮੌਤ ਦੀ ਬਕਾਇਦਾ ਜਾਂਚ ਹੋਈ, ਪਰ ਕਿਸੇ ਵੀ ਦੋਸ਼ੀ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ ਇੱਥੋਂ ਤੱਕ ਕਿ ਭਾਜਪਾ ਦੇ ਗੁਲਾਮ ਪ੍ਰਕਾਸ਼ ਚੰਦ ਬਾਦਲ ਨੇ ਜਥੇਦਾਰ ਸਾਹਿਬ ਦੀ ਸ਼ਹਾਦਤ ਬਾਰੇ ਜਾਂਚ ਰਿਪੋਰਟ ਨੂੰ ਵੀ ਜਨਤਕ ਨਹੀਂ ਕੀਤਾ ਕਿਉਂ ਕਿ ਸਵਰਨੇ ਘੋਟਨੇ ਦੁਸ਼ਟ ਨਾਲ ਬਾਦਲ ਦੀ ਖਾਸ ਯਾਰੀ ਹੈ। ਸ਼ਹੀਦ ਭਾਈ ਗੁਰਦੇਵ ਸਿੰਘ ਜੀ ਨੇ ਪੁਰਾਤਨ ਸ਼ਹੀਦ ਭਾਈ ਤਾਰੂ ਸਿੰਘ ਜੀ ਵਾਂਗ ਸਿੱਖ ਸੰਘਰਸ਼ ਦੌਰਾਨ ਜੂਝਣ ਵਾਲੇ ਯੋਧਿਆਂ ਨੂੰ ਪਿਆਰ ਦਿੱਤਾ ,ਉਹਨਾਂ ਦੀ ਯੋਗ ਮੱਦਦ ਕੀਤੀ , ਜੇਹਲਾਂ ਵਿੱਚ ਬੰਦ ਸਿੰਘਾਂ ਨੂੰ ਲੰਗਰ ਵਾਸਤੇ ਰਸਦ ਘੱਲਦੇ ਰਹੇ ,ਸ਼ਹੀਦ ਪਰਿਵਾਰਾਂ ਦੀ ਯੋਗ ਮੱਦਦ ਕੀਤੀ ,ਉਹਨਾਂ ਦੇ ਦੁੱਖ ਨੂੰ ਆਪਣਾ ਦੁੱਖ ਸਮਝਿਆ ਅਤੇ ਕੌਮ ਦੀ ਖਾਤਰ ਆਪਣੇ ਖੂਨ ਦਾ ਆਖਰੀ ਕਤਰਾ ਵਹਾ ਦਿੱਤਾ। ਯੂਨਾਈਟਿਡ ਖਾਲਸਾ ਦਲ ਯੂ ,ਕੇ ਵਲੋਂ ਸ਼ਹੀਦ ਭਾਈ ਗੁਰਦੇਵ ਸਿੰਘ ਜੀ ਕਾਉਂਕੇ ਨੂੰ ਹਾਰਦਿਕ ਪ੍ਰਣਾਮ ਹੈ।

# ਖਾਲਿਸਤਾਨ ਦੀ ਜੰਗੇ ਅਜ਼ਾਦੀ ਦੇ ਮਹਾਨ ਜਰਨੈਲ ਸ਼ਹੀਦ ਭਾਈ ਗੁਰਜੀਤ ਸਿੰਘ ਜੀ

*—ਲਵਸ਼ਿੰਦਰ ਸਿੰਘ ਡੱਲੇਵਾਲ*

ਕਮਲ ਹੇਠ ਦਰੱਖਤ ਦੇ ਫੁੱਲ ਬੈਠਾ ਸੱਚੇ ਰਾਮ ਦਾ ਨਾਮ ਧਿਆਂਵਦਾ ਏ ।

*(ਭਾਈ ਗੁਰਜੀਤ ਸਿੰਘ)*

ਇਹ ਟਿੱਪਣੀ ਜਲੰਧਰ ਤੋਂ ਛਪਦੇ ਪੰਜਾਬੀ ਦੇ ਪ੍ਰਮੁੱਖ ਮਾਸਿਕ ਰਸਾਲੇ ਨੇ 1987 ਵਿੱਚ ਛਾਪੀ ਸੀ । ਜਿਸ ਤੋਂ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਗੁਰਜੀਤ ਸਿੰਘ ਜੀ ਦੀ ਉੱਚੀ ਸੁੱਚੀ ਅਤੇ ਪ੍ਰਭਾਵਸ਼ਾਲੀ ਸਖਸ਼ੀਅਤ ਦਾ ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ । ਇਸੇ ਅੰਕ ਦੀ ਦੂਜੀ ਟਿੱਪਣੀ ਸੀ ਕਿ :

ਤਲਵਾਰ ਮੈਂ ਕਲਗੀਧਰ ਦੀ ਹਾਂ, ਮੈਂ ਨਹੀਂ ਕਿਸੇ ਤੋਂ ਡਰਦੀ ਹਾਂ ।

*(ਫੈਡਰੇਸ਼ਨ ਗੁਰਜੀਤ)*

ਜੋ ਕਿ ਭਾਈ ਸਾਹਿਬ ਦੀ ਅਗਵਾਈ ਵਿੱਚ ਸਿੱਖ ਸੰਘਰਸ਼ ਨੂੰ ਬੁਲੰਦੀਆਂ ਵਲ ਲਿਜਾ ਰਹੀ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਚੜ੍ਹਦੀ ਕਲਾ ਨੂੰ ਦਰਸਾ ਰਹੀ ਸੀ । ਨਿਰਸੰਦੇਹ ਇਹ ਦੋਨੋਂ ਟਿੱਪਣੀਆਂ ਭਾਈ ਗੁਰਜੀਤ ਸਿੰਘ ਵਲੋਂ ਸਿੱਖ ਨੌਜਵਾਨਾਂ ਨੂੰ ਪ੍ਰਦਾਨ ਕੀਤੀ ਜਾ ਰਹੀ ਯੋਗ ਅਤੇ ਨਿੱਗਰ ਅਗਵਾਈ ਨੂੰ ਰੂਪਮਾਨ ਕਰਦੀਆਂ ਸਨ । ਭਾਈ ਗੁਰਜੀਤ ਸਿੰਘ ਦਾ ਜੱਦੀ ਪਿੰਡ ਹਰੀਹਰਝੋਕ ਜ਼ਿਲ੍ਹਾ ਫਿਰੋਜ਼ਪੁਰ ਸੀ । ਕਾਲਜ ਦੇ ਦਿਨਾਂ ਵਿੱਚ ਆਪ ਨੇ ਫੈਡਰੇਸ਼ਨ ਵਿੱਚ ਸ਼ਮੂਲੀਅਤ ਕੀਤੀ ਅਤੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੀ ਅਗੰਮੀ ਸਖਸ਼ੀਅਤ ਦੇ ਪ੍ਰਭਾਵ ਨਾਲ ਵਿਚਾਰਾਂ ਵਿੱਚ ਪ੍ਰਪੱਕਤਾ ,ਨਿਸਚੇ ਵਿੱਚ ਦ੍ਰਿੜਤਾ ਅਤੇ ਸਿੱਖ ਸਿਧਾਂਤ ਪ੍ਰਤੀ ਸੁਹਿਰਦਤਾ ਆਈ । ਆਪ ਦੀ ਸਖਸ਼ੀਅਤ ਨੂੰ ਦੇਖਦਿਆਂ ਹੀ ਸੰਤਾਂ ਦੀ ਭਤੀਜੀ ਨਾਲ ਆਪ ਜੀ ਦਾ ਅਨੰਦ ਕਾਰਜ ਹੋਇਆ । ਜ਼ਿਲ੍ਹਾ ਫਿਰੋਜ਼ਪੁਰ ਦੇ ਪ੍ਰਧਾਨ ਹੁੰਦਿਆਂ ਬਹੁਤ ਹੀ ਵਧੀਆ ਢੰਗ ਨਾਲ ਨੌਜਵਾਨਾਂ ਨੂੰ ਜਥੇਬੰਦ ਕੀਤਾ ਅਤੇ ਕੌਮ ਦੇ ਦੋਖੀਆਂ ਨੂੰ ਸੋਧਾ ਲਾਇਆ। ਜਦੋਂ ਆਪਦੇ ਪਰਿਵਾਰ ਤੇ ਪੁਲੀਸ ਕਹਿਰ ਚਰਮ ਸੀਮਾ ਤੇ ਜਾ ਪੁੱਜਾ ਤਾਂ ਆਪ ਦਰਬਾਰ ਸਾਹਿਬ ਆ ਗਏ ਜਿੱਥੇ ਸੰਤਾਂ ਦੇ ਅੰਗ ਰੱਖਿਅਕ ਦੀ ਸੇਵਾ ਨਿਭਾਉਂਦੇ ਰਹੇ । ਜੂਨ 1984 ਨੂੰ ਭਾਰਤੀ ਫੌਜ ਦੁਆਰਾ ਸ੍ਰੀ ਦਰਬਾਰ

ਸਾਹਿਬ ਤੇ ਕੀਤੇ ਹਮਲੇ ਦੌਰਾਨ ਪੰਜ ਜੂਨ ਦੀ ਰਾਤ ਤੱਕ ਫੌਜ ਦਾ ਮੁਕਾਬਲਾ ਕਰਦੇ ਰਹੇ ਅਤੇ ਸੰਤ ਭਿੰਡਰਾਂਵਲਿਆਂ ਅਤੇ ਭਾਈ ਅਮਰੀਕ ਸਿੰਘ ਜੀ ਦੇ ਕਹਿਣ ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਪਿਛਲੇ ਪਾਸੇ ਨਾਲ ਲਗਦੇ ਘਰਾਂ ਵਿੱਚੋਂ ਦੀ ਹੁੰਦੇ ਹੋਏ ਬਾਹਰ ਨਿੱਕਲ ਗਏ ਪਰ ਅਜੇ ਥੋੜ੍ਹੀ ਦੂਰ ਹੀ ਗਏ ਸਨ ਕਿ ਫੌਜ ਨੇ ਗ੍ਰਿਫਤਾਰ ਕਰ ਲਿਆ। ਇਤਫਾਕ ਨਾਲ ਪੰਜਾਬ ਪੁਲੀਸ ਦੇ ਇੱਕ ਧਰਮੀਂ ਅਫਸਰ ਨਜ਼ਰੀ ਪੈ ਗਏ। ਜਿਸ ਨੇ ਸੰਤਾਂ ਦੇ ਨਾਲ ਆਪ ਨੂੰ ਸਟੇਨਗੰਨ ਸਮੇਤ ਦੇਖਿਆ ਸੀ। ਉਸ ਅਫਸਰ ਨੇ ਇਸ ਬਾਰੇ ਆਪ ਨੂੰ ਪੁੱਛਿਆ ਅਤੇ ਫਟਾ ਫਟਾ ਨਿਰਦੋਸ਼ਾਂ ਦੀ ਲਿਸਟ ਵਿੱਚ ਸ਼ਾਮਲ ਕਰਕੇ ਅੰਮ੍ਰਿਤਸਰ ਦੀ ਜੇਹਲ ਭੇਜ ਦਿੱਤਾ। ਪੰਦਰਾਂ ਕੁ ਦਿਨਾਂ ਬਾਅਦ ਹੀ ਜੇਹਲ ਚੋਂ ਰਿਹਾਈ ਹੋ ਗਈ ਅਤੇ ਆਪ ਗੁਆਂਢੀ ਮੁਲਕ ਚਲੇ ਗਏ। ਜਿੱਥੇ ਆਪ ਨੇ ਸੰਘਰਸ ਨਾਲ ਸਬੰਧਤ ਅਨੇਕਾਂ ਦਾਅ ਪੇਚ ਅਤੇ ਲੋੜੀਂਦੀ ਸਿਖਲਾਈ ਹਾਸਲ ਕੀਤੀ। ਵਾਪਸ ਆ ਕੇ ਪੰਜਾਬ ਭਰ ਦਾ ਦੌਰਾ ਕੀਤਾ ਅਤੇ ਹਰ ਜਿਲ੍ਹੇ ਦੇ ਸਰਗਰਮ ਨੌਜਵਾਨਾਂ ਨਾਲ ਰਾਬਤਾ ਬਣਾਇਆ। ਇਹਨਾਂ ਹੀ ਦਿਨਾਂ ਵਿੱਚ ਫੈਡਰੇਸ਼ਨ ਦਾ ਕਨਵੀਨਰ ਹਰਿੰਦਰ ਸਿੰਘ ਕਹਲੋਂ ਸੀ ਜਿਸ ਨੇ ਸੰਘਰਸ਼ ਦੀ ਔਖੀ ਘਾਟੀ ਤੋਂ ਘਬਰਾ ਕੇ ਸਵਰਨੇ ਘੋਟਣੇ ਕੋਲ ਆਤਮ ਸਮਰਪਣ ਕਰ ਦਿੱਤਾ। ਇਸ ਤੋਂ ਬਾਅਦ ਸਰਬਜੀਤ ਰੋਪੜ ਨੂੰ ਫੈਡਰੇਸ਼ਨ ਦਾ ਕਨਵੀਨਰ ਬਣਾਇਆ ਗਿਆ ਜਿਸ ਨੂੰ ਸਵਰਨੇ ਘੋਟਣੇ ਨੇ ਆਪਣੀ ਕੁੜੀ ਦੇ ਇਸ਼ਕ ਜਾਲ ਵਿੱਚ ਐਸਾ ਫਸਾਇਆ ਕਿ ਇਸ਼ਕ ਵਿੱਚ ਅੰਨ੍ਹੇ ਹੋਏ ਇਸ ਸਖਸ਼ ਨੇ ਖਾਲਿਸਤਾਨ ਕਮਾਂਡੋ ਫੋਰਸ ਦੇ ਪਹਿਲੇ ਮੁਖੀ ਭਾਈ ਮਨਵੀਰ ਸਿੰਘ ਚਹੇੜੂ ਨੂੰ ਮੁਖਬਰੀ ਕਰਕੇ ਗ੍ਰਿਫਤਾਰ ਕਰਵਾ ਦਿੱਤਾ। ਸਰਬਜੀਤ ਰੋਪੜ ਦੀ ਇਸ ਕਾਲੀ ਕਰਤੂਤ ਨੇ ਫੈਡਰੇਸ਼ਨ ਦੇ ਸ਼ਾਨਾਮੱਤੇ ਇਤਿਹਾਸ ਨੂੰ ਕਲੰਕਤ ਕਰ ਦਿੱਤਾ ਸੀ। ਭਾਈ ਮਨਬੀਰ ਸਿੰਘ ਚਹੇੜੂ ਦੀ ਗ੍ਰਿਫਤਾਰੀ ਤੋਂ ਬਾਅਦ ਸੰਤ ਭਿੰਡਰਾਂਵਾਲਿਆਂ ਦੇ ਅੱਤ ਨਜ਼ਦੀਕੀ ਸਾਥੀ ਭਾਈ ਸੁਖਦੇਵ ਸਿੰਘ ਸੁੱਖਾ ਉਰਫ ਜਰਨਲ ਲਾਭ ਨੂੰ ਖਾਲਿਸਤਾਨ ਕਮਾਂਡੋ ਫੋਰਸ ਦਾ ਮੁਖੀ ਚੁਣਿਆ ਗਿਆ। ਜਨਰਲ ਲਾਭ ਸਿੰਘ ਅਜਿਹੀ ਸਖਸ਼ੀਅਤ ਸੀ ਜਿਹਨਾਂ ਨੇ ਪੁਲੀਸ ਦੀ ਨੌਕਰੀ ਨੂੰ ਲੱਤ ਮਾਰਦਿਆਂ ਜੂਨ 1984 ਤੱਕ ਫਿਰਕੂ ਸੰਪਾਦਕ ਰਮੇਸ਼ ,ਹਰਬੰਸ ਲਾਲ ਖੰਨਾ ਆਦਿ ਸਮੇਤ ਪੰਜਾਹ ਤੋਂ ਵੱਧ ਦੁਸ਼ਟਾਂ ਨੂੰ ਨਰਕਾਂ ਦੇ ਰਾਹ ਤੋਰਿਆ ਸੀ। ਜਿਹਨਾਂ ਦੀ ਸਖਸ਼ੀਅਤ ਵਿੱਚੋਂ ਪੁਰਾਤਨ ਜਰਨੈਲ ਹਰੀ ਸਿੰਘ ਨਲੂਆ ਦੀ ਪ੍ਰਤੱਖ ਝਲਕ ਨਜ਼ਰ ਆਉਂਦੀ ਸੀ। ਜਿਸ ਨੇ ਕਮਾਂਡੋ ਫੋਰਸ ਦੀ ਅਗਵਾਈ ਸੰਭਾਲਦਿਆਂ ਸਭ ਤੋਂ ਪਹਿਲਾਂ ਸਰਬਜੀਤ ਰੋਪੜ ਨੂੰ ਕੁੱਤੇ ਦੀ ਮੌਤ ਮਾਰ ਕੇ ਭਾਈ ਮਨਬੀਰ ਸਿੰਘ ਨੂੰ ਗ੍ਰਿਫਤਾਰ ਕਰਵਾਉਣ ਦੀ ਸਜ਼ਾ ਦਿੱਤੀ ਅਤੇ ਨਾਲ ਹੀ ਸਿੱਖ ਸਿਧਾਂਤਾਂ ਵਿੱਚ ਪ੍ਰਪੱਕ ਭਾਈ ਗੁਰਜੀਤ ਸਿੰਘ ਨੂੰ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਕਨਵੀਨਰ ਬਣਵਾ ਦਿੱਤਾ। ਭਾਈ ਸਾਹਿਬ ਨੇ ਜਿੱਥੇ ਤਰਲੋਚਨ ਸਿੰਘ ਰਿਆਸਤੀ , ਅਵਿਨਾਸ਼ੀ ਸਿੰਘ, ਡਾਕਟਰ ਬਰਾੜ ਵਰਗੇ ਅਨੇਕਾਂ ਬੁੱਕਲ ਦੇ ਸੱਪਾਂ ਨੂੰ ਸੋਧਿਆ ਉੱਥੇ ਸੀ. ਆਰ.

ਪੀ. ਐਫ. ਤੇ ਮਾਝੇ ਅਤੇ ਮਾਲਵੇ ਵਿੱਚ ਘਾਤ ਲਗਾ ਕੇ ਹਮਲੇ ਕੀਤੇ। ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮੈਂਬਰਾਂ ਲਈ ਘੱਟੋ ਘੱਟ ਪੰਜ ਬਾਣੀਆਂ ਦੇ ਨਿੱਤਨੇਮ ਅਤੇ ਉੱਚੇ ਇਖਲਾਕ ਨੂੰ ਜਰੂਰੀ ਬਣਾਇਆ। ਅਗਰ ਪ੍ਰੈਸ ਸਕੱਤਰ ਸੇਵਾ ਸਿੰਘ ਨੂੰ ਚਰਿੱਤਰਹੀਣਤਾ ਦਿਖਾਈ ਤਾਂ ਉਸ ਨੂੰ ਆਪਣੇ ਹੱਥੀਂ ਢੁੱਕਵੀਂ ਸਜ਼ਾ ਦਿੱਤੀ। ਅਗਰ ਪੰਜ਼ਾਬ ਦੀ ਫਿਜ਼ਾ ਵਿੱਚ ਲੱਚਰਪੁਣਾ ਫੈਲਾਉਣ ਵਾਲੇ ਅਮਰ ਚਮਕੀਲੇ ਨੇ ਫੈਡਰੇਸ਼ਨ ਦਾ ਕੈਨੇਡਾ ਵਿੱਚ ਨਾਮ ਬਦਨਾਮ ਕੀਤਾ ਤਾਂ ਇਹਨਾਂ ਦੋਹਾਂ ਗੁਨਾਹਾਂ ਦੀ ਸਜ਼ਾ ਸੁਣਾਉਂਦਿਆਂ ਸੋਧਣ ਦਾ ਅਦੇਸ਼ ਦਿੱਤਾ। ਆਪ ਦੀ ਅਗਵਾਈ ਵਿੱਚ ਫੈਡਰੇਸ਼ਨ ਦੀ ਚੜ੍ਹਤ ਦਾ ਅੰਦਾਜ਼ਾ ਪੰਜਾਬ ਪੁਲੀਸ ਦੇ ਮੁਖੀ ਰਿਬੈਰੋ ਦੇ ਇਹਨਾਂ ਬਿਆਨਾਂ ਤੋਂ ਲਗਾਇਆ ਜਾ ਸਕਦਾ ਹੈ ਕਿ "ਕਿ ਅਗਰ ਪੰਜਾਬ ਦਾ ਮਸਲਾ ਹੱਲ ਕਰਨਾ ਹੈ ਤਾਂ ਗੁਰਜੀਤ ਸਿੰਘ ਸਾਡੇ ਹਵਾਲੇ ਕਰ ਦਿਉ"। ਆਖਰ ਇਹ ਦਿਨ ਵੀ ਗਿਆ ਜਦੋਂ ਲੁਧਿਆਣਾ ਪਿੰਡ ਜਾਂਗਪੁਰ ਤੋਂ ਰਾਤ ਨੂੰ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਪਰ ਪੁਲੀਸ ਦਾ ਕੋਈ ਵੀ ਜ਼ੁਲਮ ਆਪ ਨੂੰ ਥਿੜਕਾ ਨਾ ਸਕਿਆ, ਨਾ ਹੀ ਰਿਬੈਰੋ ਆਪ ਨੂੰ ਫੜ ਕੇ ਪੰਜਾਬ ਮਸਲਾ ਹੱਲ ਕਰ ਸਕਿਆ ਅਤੇ ਨਾ ਹੀ ਰਿਬੈਰੋ ਨੂੰ ਪੁਲੀਸ ਆਪ ਨੂੰ ਬਹੁਤਾ ਸਮਾਂ ਗ੍ਰਿਫਤਾਰ ਕਰਕੇ ਰੱਖ ਸਕੀ। ਪਹਿਰੇ ਤੇ ਤਾਇਨਾਤ ਦੋ ਪੁਲੀਸ ਕਰਮਚਾਰੀਆਂ ਨਾਲ ਅੱਸੀ ਹਜ਼ਾਰ ਰੁਪਏ ਦਾ ਸੌਦਾ ਕਰਕੇ ਉਹਨਾਂ ਦੀ ਮੱਦਦ ਨਾਲ ਆਪ ਫਰਾਰ ਹੋ ਗਏ ਅਤੇ ਆਪਣੇ ਖਾਸ ਸਾਥੀਆਂ ਨੂੰ ਮਿਲ ਕੇ ਮੁੜ ਗਵਾਂਢੀ ਦੇਸ਼ ਚਲੇ ਗਏ। ਸੰਘਰਸ਼ ਦੇ ਜਿਹਨਾਂ ਪਾਂਧੀਆਂ ਨੂੰ ਮਿਲਣ ਲਈ ਗਏ। ਉਹਨਾਂ ਵਿੱਚੋਂ ਹੀ ਕੁੱਝ ਈਰਖਾਲੂ ਬਿਰਤੀ ਵਾਲਿਆਂ ਨੇ ਆਪ ਨੂੰ ਗ੍ਰਿਫਤਾਰ ਕਰਵਾ ਦਿੱਤਾ। ਪੰਜਾਬ ਪੁਲੀਸ ਦਾ ਬੇਤਹਾਸ਼ਾ ਤਸ਼ੱਦਦ ਝੱਲਣ ਤੋਂ ਬਾਅਦ ਹੁਣ ਵਿਦੇਸ਼ੀ ਪੁਲੀਸ ਦਾ ਜ਼ੁਲਮ ਸਹਿਣਾ ਪਿਆ ਆਖਰ ਸੱਚ ਸਾਹਮਣੇ ਆਇਆ ਤਾਂ ਸਬੰਧਤ ਧਿਰਾਂ ਨੂੰ ਕੀਤੇ ਤੇ ਪਛਤਾਵਾ ਹੋਇਆ। ਭਾਈ ਸਾਹਿਬ ਨੂੰ ਅਜ਼ਾਦ ਕਰ ਦਿੱਤਾ ਗਿਆ ਤਾਂ ਆਪ ਨੇ ਸਿਆਣੇ ਅਤੇ ਸੂਝਵਾਨ, ਸਿੱਖ ਸੰਘਰਸ਼ ਦੇ ਸਿਧਾਂਤਕ ਆਗੂ ਭਾਈ ਦਲਜੀਤ ਸਿੰਘ ਬਿੱਟੂ ਦੇ ਕੋਲ ਜਾਣ ਨੂੰ ਤਰਜੀਹ ਦਿੱਤੀ। ਭਾਈ ਦਲਜੀਤ ਸਿੰਘ ਬਿੱਟੂ ਨੇ ਆਪ ਨੂੰ ਫੈਡਰੇਸ਼ਨ ਦੀ ਪ੍ਰਧਾਨਗੀ ਵਾਪਸ ਲੈ ਕੇ ਅਗਵਾਈ ਕਰਨ ਦੀ ਬੇਨਤੀ ਕੀਤੀ ਜੋ ਕਿ ਆਪ ਜੀ ਨੇ ਨਾ ਮਨਜ਼ੂਰ ਕਰਦਿਆਂ ਇੰਨਾ ਹੀ ਆਖਿਆ ਕਿ ਤੇਰੇ ਅਤੇ ਮੇਰੇ ਵਿੱਚ ਕੀ ਅੰਤਰ ਹੈ, ਵੈਸੇ ਵੀ ਮੇਰਾ ਹੁਣ ਜੂਝ ਕੇ ਸ਼ਹੀਦ ਹੋਣ ਦਾ ਵਕਤ ਨਜ਼ਦੀਕ ਆ ਰਿਹਾ ਪ੍ਰਤੀਤ ਹੁੰਦਾ ਹੈ ਇਸ ਕਰਕੇ ਬਿਹਤਰ ਇਹੀ ਹੈ ਕਿ ਫੈਡਰੇਸ਼ਨ ਦੀ ਅਗਵਾਈ ਤੂੰ ਹੀ ਕਰੀ ਜਾ। ਇਹ ਆਪ ਜੀ ਦੇ ਤਿਆਗ, ਕੌਮੀ ਸਮਰਪਨ ਅਤੇ ਫਰਾਖਦਿਲੀ ਦੀ ਪ੍ਰਤੱਖ ਝਲਕ ਸੀ। ਪੰਜਾਬ ਵਿੱਚ ਆਪ ਜੀ ਨੇ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ ਨਾਲ ਮਿਲ ਕੇ ਨਕੋਦਰ ਦੇ ਵਰਿੰਦਰ ਗਗਨ, ਕਾਮਰੇਡ ਸਰਵਣ ਚੀਮੇ ਨੂੰ ਸੋਧਿਆ ਅਤੇ ਮਾਲਵੇ ਵਿੱਚ

ਬਹੁਤ ਹੀ ਸ਼ਾਨਾਂਮਤੀਆਂ ਕਾਰਵਾਈਆਂ ਨੂੰ ਅੰਜ਼ਾਮ ਦੇ ਕੇ ਸੰਘਰਸ਼ ਨੂੰ ਬੁਲੰਦੀਆਂ ਤੇ ਪਹੁੰਚਾਇਆ। ਅਖੀਰ ਆਪ ਪੁਲੀਸ ਦੀ ਗ੍ਰਿਫਤ ਵਿੱਚ ਆ ਗਏ ਅਤੇ ਪੁਲੀਸ ਹਿਰਾਸਤ ਵਿਚ ਅਣਮਨੁੱਖੀ ਤਸੀਹੇ ਦਿੱਤੇ ਗਏ, ਪੁਲੀਸ ਆਪਨੂੰ ਜਿਆਦਾ ਸਮਾਂ ਹਿਰਾਸਤ ਵਿੱਚ ਰੱਖ ਕੇ ਪਹਿਲਾਂ ਵਾਲੀ ਗਲਤੀ ਨਹੀਂ ਦੁਹਰਾਉਣਾ ਚਾਹੁੰਦੀ ਸੀ। ਸਿੱਖ ਸੰਘਰਸ਼ ਦਾ ਚਮਕਦਾ ਸਿਤਾਰਾ ਆਖਰ ਦੋ ਨਵੰਬਰ 1991 ਵਾਲੇ ਦਿਨ ਲੁਧਿਆਣੇ ਲਾਗੇ ਝੂਠਾ ਪੁਲੀਸ ਮੁਕਾਬਲਾ ਦਿਖਾ ਕੇ ਸ਼ਹੀਦ ਕਰ ਦਿੱਤਾ ਗਿਆ। ਆਪਦੀ ਸ਼ਹਾਦਤ ਨਾਲ ਸਿੱਖ ਸੰਘਰਸ਼ ਨੂੰ ਅਸਿਹ ਘਾਟਾ ਪਿਆ ਹੈ।

# ਜੂਨ '੮੪ ਮੌਕੇ ਜਦੋਂ ਕਾਰ ਸੇਵਾ ਵਾਲਿਆਂ ਨੇ ਹਥਿਆਰ ਚੱਕੇ...

—*ਸਰਬਜੀਤ ਸਿੰਘ ਘੁਮਾਣ*

ਕਾਰ ਸੇਵਾ ਵਾਲਿਆਂ ਨੂੰ ਬਹੁਤੇ ਲੋਕ ਗੁਰਧਾਮਾਂ ਦੀਆਂ ਇਮਾਰਤਾਂ ਦੀ ਸੇਵਾ ਕਰਨ ਜੋਗੇ ਹੀ ਸਮਝਦੇ ਹਨ, ਪਰ ਜੂਨ 1984 ਨੂੰ ਭਾਰਤੀ ਫ਼ੌਜਾਂ ਦੇ ਹਮਲੇ ਮੌਕੇ ਕਾਰ ਸੇਵਾ ਵਾਲਿਆਂ ਨੇ ਜਿਵੇਂ ਕਹੀਆਂ-ਬਾਟੇ ਛੱਡ ਕੇ ਗੰਨਾਂ ਤੇ ਗਰਨੇਡਾਂ ਨਾਲ ਭਾਰਤੀ ਫ਼ੌਜ ਦਾ ਮੁਕਾਬਲਾ ਕੀਤਾ, ਉਸ ਲਾ-ਮਿਸਾਲ ਕਾਰਨਾਮੇ ਦਾ ਬਹੁਤੇ ਲੋਕਾਂ ਨੂੰ ਪਤਾ ਨਹੀਂ।

ਮੈਂ ਵੀ ਇਸ ਅਹਿਮ ਇਤਿਹਾਸਕ ਤੱਥ ਤੋਂ ਨਾਵਾਕਫ਼ ਹੀ ਰਹਿਣਾ ਸੀ ਜੇਕਰ ਦਲ ਖ਼ਾਲਸਾ ਵੱਲੋਂ ਜੂਨ 1984 ਦੇ ਜੁਝਾਰੂ ਸ਼ਹੀਦਾਂ ਦੇ ਬਾਰੇ ਤਿਆਰ ਹੋਣ ਵਾਲੀ ਸ਼ਹੀਦੀ ਡਾਇਰੈਕਟਰੀ ਦੇ ਸੰਬੰਧ ਵਿੱਚ ਮੇਰਾ ਮੇਲ ਦਮਦਮੀ ਟਕਸਾਲ ਦੇ ਮੁੱਖ ਬੁਲਾਰੇ ਭਾਈ ਮੋਹਕਮ ਸਿੰਘ ਨਾਲ ਨਾ ਹੁੰਦਾ। ਭਾਈ ਸਾਹਿਬ ਤੋਂ ਪ੍ਰਾਪਤ ਜਾਣਕਾਰੀ ਦੇ ਆਧਾਰ 'ਤੇ ਅੱਗੇ ਵਧੇ ਤਾਂ ਕਾਰ ਸੇਵਾ ਵਾਲੇ ਜਥੇ ਦੇ ਇੱਕ ਸਿੰਘ ਭਗਵਾਨ ਸਿੰਘ ਨਾਲ ਮੁਲਾਕਾਤ ਹੋ ਗਈ; ਜੋ ਕਿ ਉਸ ਸ਼ਹੀਦੀ ਜਥੇ ਦੇ ਨਾਲ ਹੀ ਹਜ਼ੂਰ ਸਾਹਿਬ ਤੋਂ ਦਰਬਾਰ ਸਾਹਿਬ ਲੜਨ ਲਈ ਆਏ ਸਨ ਅਤੇ ਫ਼ੌਜੀ ਹਮਲੇ ਮੌਕੇ ਗ੍ਰਿਫ਼ਤਾਰ ਹੋਣ ਉਪਰੰਤ ਲੰਮਾ ਸਮਾਂ ਕੈਦ ਰਹੇ। ਸ਼ਹੀਦੀ ਜਥੇ ਬਾਰੇ ਮੁਕੰਮਲ ਜਾਣਕਾਰੀ ਲੈਣ ਲਈ ਹਜ਼ੂਰ ਸਾਹਿਬ ਵੀ ਜਾਣਾ ਪਿਆ, ਜਿੱਥੇ ਬਾਬਾ ਸ਼ੀਸ਼ਾ ਸਿੰਘ ਦੀ ਜਗ੍ਹਾ ਉੱਤੇ ਅੱਜ-ਕੱਲ੍ਹ ਬਾਬਾ ਨਰਿੰਦਰ ਸਿੰਘ ਜੀ ਕਾਰ ਸੇਵਾ ਵਾਲੇ ਜ਼ਿੰਮੇਵਾਰੀ ਨਿਭਾਅ ਰਹੇ ਹਨ। ਉਨ੍ਹਾਂ ਨੇ ਵੀ ਇਸ ਕਾਰਜ ਲਈ ਭਰਪੂਰ ਸਹਿਯੋਗ ਦਿੱਤਾ। ਕਾਰ ਸੇਵਾ ਵਾਲੇ ਸ਼ਹੀਦੀ ਜਥੇ ਦੇ ਸ਼ਹੀਦਾਂ ਦੇ ਪਰਿਵਾਰਾਂ ਤੋਂ ਵੀ ਕਾਫ਼ੀ ਜਾਣਕਾਰੀ ਮਿਲੀ। ਪ੍ਰਾਪਤ ਜਾਣਕਾਰੀ ਅਨੁਸਾਰ:

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ 1981-82 ਵਿੱਚ ਹਜ਼ੂਰ ਸਾਹਿਬ ਆਏ ਤਾਂ ਬਾਬਾ ਸ਼ੀਸ਼ਾ ਸਿੰਘ ਦੇ ਜਥੇ ਨੂੰ ਗੁਰਧਾਮਾਂ ਦੀਆਂ ਇਮਾਰਤਾਂ ਦੀ ਉਸਾਰੀ ਕਰਦੇ ਵੇਖ ਕੇ ਬਚਨ-ਬਿਲਾਸ ਕਰਨ ਲੱਗੇ-"ਸਿੰਘੋ! ਇਮਾਰਤਾਂ ਤਾਂ ਉਸਾਰੀ ਜਾਂਦੇ ਹੋ, ਕਦੇ ਇਨ੍ਹਾਂ ਦੀ ਰਾਖੀ ਲਈ ਵੀ ਸੋਚਿਆ ਕਰੋ...।"

ਸਿੰਘ ਆਖਣ ਲੱਗੇ- "ਮਹਾਂਪੁਰਸ਼ੋ! ਇਹ ਹੱਥ ਜੇ ਸੀਮਿੰਟ, ਸਰੀਏ ਤੇ ਇੱਟਾਂ ਦੀ ਸੇਵਾ ਕਰ ਸਕਦੇ ਨੇ ਤਾਂ ਲੋੜ ਪੈਣ 'ਤੇ ਸ਼ਸਤਰ ਵੀ ਫੜ ਸਕਦੇ ਨੇ...ਅਸੀਂ ਤਾਂ ਸੇਵਾ ਲਈ ਸਦਾ ਤਿਆਰ ਹਾਂ...ਇਹ ਵਾਹਿਗੁਰੂ ਦੀ ਇੱਛਾ ਹੈ ਕਿ ਕਿੱਥੇ ਸੇਵਾ ਲੈਣੀ ਹੈ...।"

ਇਨ੍ਹਾਂ ਸਿੰਘਾਂ ਨਲ ਗੱਲਬਾਤ ਕਰ ਕੇ ਸੰਤ ਬੜੇ ਖ਼ੁਸ਼ ਹੋਏ ਤੇ ਆਖਣ ਲੱਗੇ- "ਸਮਾਂ ਆਊ ਤੇ ਸਭ ਦੀ ਪਰਖ ਹੋ ਜਾਊਗੀ...।"

ਸੰਤ ਜੀ ਪੰਜਾਬ ਆ ਗਏ। ਇੱਥੇ ਉਨ੍ਹਾਂ ਨੂੰ ਭਾਈ ਅਮਰੀਕ ਸਿੰਘ ਅਤੇ ਬਾਬਾ ਠਾਹਰਾ ਸਿੰਘ ਜੀ ਦੀ ਗ੍ਰਿਫ਼ਤਾਰੀ ਮਗਰੋਂ ਮੋਰਚਾ ਲਾਉਣਾ ਪੈ ਗਿਆ। ਇਸੇ ਮੋਰਚੇ ਨੂੰ 4 ਅਗਸਤ 1982 ਤੋਂ ਪੂਰੇ ਪੰਥ ਨੇ ਸਿੱਖ ਹੱਕਾਂ ਦੀ ਪ੍ਰਾਪਤੀ ਲਈ ਧਰਮ ਯੁੱਧ ਮੋਰਚੇ ਵੱਜੋਂ ਅਪਣਾਅ ਲਿਆ। ਅਕਾਲੀ ਦਲ ਦੇ ਸਾਰੇ ਧੜੇ ਇੱਕ-ਜੁੱਟ ਤੇ ਇੱਕ-ਮੁੱਠ ਹੋ ਗਏ। ਧਰਮ ਯੁੱਧ ਮੋਰਚੇ ਵਿੱਚ ਦਿੱਲੀ ਦੀ ਫ਼ਿਰਕਾਪ੍ਰਸਤ ਨੀਤੀ ਨੇ ਹਿੰਦੂ ਕੱਟੜਵਾਦ ਨੂੰ ਉਭਾਰਿਆ ਤਾਂ ਥਾਂ-ਥਾਂ ਸਿੱਖਾਂ ਨੂੰ ਜ਼ਲੀਲ ਕਰਨ ਤੇ ਸਿੱਖ ਨੌਜਵਾਨਾਂ ਦੇ ਝੂਠੇ ਪੁਲਸ ਮੁਕਾਬਲਿਆਂ ਵਿੱਚ ਕਤਲ ਕਰਨ ਦੀ ਮੁਹਿੰਮ ਅਰੰਭ ਹੋ ਗਈ। ਅਕਾਲੀ ਆਗੂ ਬੀਬੀ ਇੰਦਰਾ ਨਾਲ ਗੱਲਬਾਤ ਦੇ ਗਧੀ-ਗੇੜ ਵਿੱਚ ਫਸੇ ਰਹੇ ਤੇ ਦਿੱਲੀ ਦਾ ਜਾਬਰ ਕੁਹਾੜਾ ਸਿੱਖਾਂ ਦੇ ਛਿਲਤਰੇ ਉਡਾਉਂਦਾ ਰਿਹਾ।

ਆਮ ਸਿੱਖ ਜਗਤ ਨੂੰ ਅਕਾਲੀ ਆਗੂਆਂ ਦਾ ਬੀਬੀ ਇੰਦਰਾ ਕੋਲ 'ਮੰਗਾਂ ਮੰਗਣ ਜਾਣਾ' ਤੇ ਮਿੱਚ-ਮਿੱਚ ਕਰਨਾ ਬੜਾ ਤੰਗ ਕਰਦਾ ਸੀ, ਜਿਸ ਦੇ ਨਤੀਜੇ ਵੱਜੋਂ ਸਿੱਖ ਸੰਗਤਾਂ ਦਾ ਮੁਹਾਣ ਸੰਤ ਭਿੰਡਰਾਂਵਾਲਿਆਂ ਵੱਲ ਸੁਭਾਵਿਕ ਹੀ ਵਗ ਤੁਰਿਆ, ਜੋ ਕਿ ਸਿੱਖ ਹੱਕਾਂ ਦੀ ਰਾਖੀ ਲਈ ਸ਼ਸਤਰਬੱਧ ਹੋ ਕੇ ਵਿਚਰਨ ਦਾ ਸੱਦਾ ਖੁੱਲ੍ਹੇਆਮ ਦੇ ਰਹੇ ਸਨ। ਅਕਾਲੀ ਆਗੂਆਂ ਦਾ ਗੀਦੀਪੁਣਾ ਦਿੱਲੀ ਦੇ ਹਾਕਮਾਂ ਨੂੰ ਸਿੱਖਾਂ ਉੱਪਰ ਜ਼ੁਲਮ ਕਰਨ ਦਾ ਪੂਰਾ-ਪੂਰਾ ਮੌਕਾ ਮੁਹੱਈਆ ਕਰਵਾ ਰਿਹਾ ਸੀ। ਅਕਾਲੀ ਆਗੂ ਗੁਪਤ ਮੁਲਾਕਾਤਾਂ ਰਾਹੀਂ ਵਿਚਾਲੜਾ ਰਾਹ ਲੱਭਣ ਤੁਰੇ ਹੋਏ ਸਨ ਪਰ ਸੰਤ ਜੀ ਗਰਜ ਕੇ ਆਖਦੇ ਸਨ- "ਹੁਣ ਜਾਂ ਟਾਂਡਿਆਂ ਵਾਲੀ ਰਹੂ ਜਾਂ ਭਾਂਡਿਆਂ ਵਾਲੀ..ਜਿਨ੍ਹਾਂ ਹੱਕਾਂ ਦੀ ਪ੍ਰਾਪਤੀ ਲਈ ਇਹ ਮੋਰਚਾ ਲਾਇਆ ਹੈ, ਉਹ ਹੱਕ ਜਦ ਤਕ ਲੈ ਨਹੀਂ ਲੈਂਦੇ ਪਿੱਛੇ ਨਹੀਂ ਮੁੜਨਾ ਅਤੇ ਨਾ ਹੀ ਕਿਸੇ ਨੂੰ ਮੁੜਨ ਦੇਣਾ ਹੈ...।"

ਸੰਤਾਂ ਦੇ ਇਨ੍ਹਾਂ ਬੋਲਾਂ ਕਾਰਨ ਅਕਾਲੀ ਆਗੂ ਕਸੂਤੇ ਫਸੇ ਹੋਏ ਸਨ। ਅਕਾਲੀ ਦਲ ਦੇ ਪ੍ਰਧਾਨ ਲੌਂਗੋਵਾਲ ਸ਼ਰੇਆਮ ਹਰ ਉਸ ਵਿਅਕਤੀ, ਧਿਰ ਅਤੇ ਰੁਝਾਨ ਨੂੰ ਸ਼ਹਿ ਤੇ ਸਮਰਥਨ ਦੇ ਰਹੇ ਸਨ ਜੋ ਸੰਤ ਭਿੰਡਰਾਂਵਾਲਿਆਂ ਦੇ ਖ਼ਿਲਾਫ਼ ਭੁਗਤਦਾ ਹੋਵੇ। ਕਦੇ ਲੌਂਗੋਵਾਲ ਨੇ ਸੰਤ ਭਿੰਡਰਾਂਵਾਲਿਆਂ ਦੀ ਹੇਠੀ ਕਰਨ ਲਈ

ਨਰਕਧਾਰੀ ਗੁਰਬਚਨੇ ਨੂੰ ਸੋਧਾ ਲਾਉਣ ਵਾਲੇ ਭਾਈ ਰਣਜੀਤ ਸਿੰਘ ਨੂੰ ਗੁਮਰਾਹ ਕਰ ਕੇ ਸੰਤਾਂ ਦੀ ਬੁੱਕਲ ਵਿੱਚੋਂ ਕੱਢ ਕੇ ਦਿੱਲੀ ਪੇਸ਼ ਕਰਵਾਇਆ, ਕਦੇ ਬੱਬਰ ਖ਼ਾਲਸਾ ਦੇ ਸਿੰਘਾਂ ਨੂੰ ਸੰਤਾਂ ਖ਼ਿਲਾਫ਼ ਭੜਕਾਇਆ ਤੇ ਕਦੇ ਸੰਤਾਂ ਦੇ ਖ਼ਾਸ ਜੁਝਾਰੂ ਜਰਨੈਲ ਭਾਈ ਸੁਰਿੰਦਰ ਸਿੰਘ ਸੋਢੀ ਦਾ ਕਤਲ ਕਰਵਾਇਆ, ਪਰ ਅਕਾਲੀਆਂ ਦੇ ਏਨੇ ਡਿੱਗ ਜਾਣ ਦੇ ਬਾਵਜੂਦ ਸੰਤ ਜਰਨੈਲ ਸਿੰਘ ਨੇ ਸਦਾ ਹੀ ਪੰਥਕ ਏਕਤਾ ਦਾ ਸਮਰਥਨ ਕੀਤਾ ਅਤੇ ਆਪਣੇ ਬੋਲ ਤੇ ਆਪਣੇ ਸ਼ਸਤਰ ਕਦੇ ਵੀ ਅਕਾਲੀਆਂ ਵੱਲ ਸਿੱਧੇ ਨਾ ਕੀਤੇ।

ਦਰਅਸਲ ਸੰਤ ਕਹਿੰਦੇ ਸਨ- "ਸਾਡੀ ਲੜਾਈ ਦਿੱਲੀ ਖ਼ਿਲਾਫ਼ ਹੀ ਰਹਿਣੀ ਚਾਹੀਦੀ ਹੈ। ਭਰਾ ਮਾਰੂ ਜੰਗ ਨੂੰ ਸਿਆਸੀ ਪੱਖੋਂ ਕੱਚੇ ਤੇ ਅਕਲ ਪੱਖੋਂ ਬੌਣੇ ਅਕਾਲੀ ਤਾਂ ਵਧਾ ਸਕਦੇ ਹਨ ਪਰ ਇਹ ਖੇਡ ਕੇਂਦਰੀ ਖ਼ੁਫ਼ੀਆ ਏਜੰਸੀਆਂ ਦੇ ਪ੍ਰੋਗਰਾਮ ਨੂੰ ਅੱਗੇ ਤੋਰਨ ਵਾਲੀ ਗੱਲ ਹੋਵੇਗੀ।"

ਸੋ ਸਪੱਸ਼ਟ ਤੌਰ 'ਤੇ ਸੰਤਾਂ ਨੇ ਦਿੱਲੀ ਨੂੰ ਹੀ ਨਿਸ਼ਾਨਾ ਬਣਾਈ ਰੱਖਿਆ। ਜਿਸ ਦਿੱਲੀ ਕੋਲ ਅਕਾਲੀ ਆਗੂ ਮੰਗਾਂ ਦੀ ਪ੍ਰਾਪਤੀ ਲਈ ਮੰਗਤੇ ਬਣੇ ਫਿਰਦੇ ਸਨ ਉਸੇ ਦਿੱਲੀ ਨੂੰ ਸੰਤ ਜਰਨੈਲ ਸਿੰਘ ਜੀ ਦੇ 'ਹੱਕਾਂ ਦੀ ਪ੍ਰਾਪਤੀ ਲਈ ਉੱਠੇ ਹੱਥ' ਬੜਾ ਤੰਗ ਕਰਦੇ ਸਨ। ਇਨ੍ਹਾਂ ਉੱਠੇ ਹੋਏ ਹੱਥਾਂ ਨੂੰ ਫੇਹ ਦੇਣ ਲਈ ਭਾਰਤੀ ਫ਼ੌਜ ਦੇਹਰਾਦੂਨ ਨੇੜੇ ਚਕਰਾਤਾ ਅਤੇ ਸਹਾਰਨਪੁਰ ਨੇੜੇ ਸਰਸਾਵਾਂ ਵਿਖੇ ਦਰਬਾਰ ਸਾਹਿਬ ਵਰਗਾ ਪੂਰਾ ਮਾਹੌਲ ਸਿਰਜ ਕੇ ਜੰਗੀ ਤਿਆਰੀਆਂ ਕਰ ਰਹੀ ਸੀ। ਆਮ ਗੱਲ ਉੱਡੀ ਹੋਈ ਸੀ ਕਿ ਜਲਦੀ ਹੀ ਭਾਰਤੀ ਫ਼ੌਜ ਦਰਬਾਰ ਸਾਹਿਬ ਉੱਪਰ ਹਮਲਾ ਕਰੇਗੀ।

ਇੱਧਰ ਪੰਜਾਬ ਵਿੱਚ ਥਾਂ-ਥਾਂ ਸੀ.ਆਰ.ਪੀ. ਤੇ ਪੰਜਾਬ ਪੁਲੀਸ ਸਿੱਖਾਂ ਉੱਪਰ ਹਮਲੇ ਕਰ ਰਹੀ ਸੀ। ਦਰਬਾਰ ਸਾਹਿਬ ਦੇ ਆਸ ਪਾਸ ਅਕਸਰ ਹੀ ਝੜਪਾਂ ਹੋ ਜਾਂਦੀਆਂ ਸਨ। ਕਈ ਵਾਰ ਗੋਲੀ ਵੀ ਚੱਲ ਜਾਂਦੀ। ਜਨਵਰੀ 1984 ਦੇ ਪਹਿਲੇ ਹਫ਼ਤੇ ਦੀ ਗੱਲ ਹੈ ਕਿ ਇਨ੍ਹਾਂ ਖ਼ਤਰਨਾਕ ਹਾਲਾਤਾਂ ਉੱਤੇ ਵਿਚਾਰ ਕਰਨ ਲਈ ਬਾਬਾ ਸ਼ੀਸ਼ਾ ਸਿੰਘ ਦੇ ਜਥੇ ਦੇ ਬਹੁਤ ਸਾਰੇ ਸਿੰਘ ਹਜ਼ੂਰ ਸਾਹਿਬ ਉਸ ਜਗ੍ਹਾ ਇਕੱਠੇ ਹੋਏ ਜਿੱਥੇ ਅੱਜ-ਕੱਲ੍ਹ ਗੁਰਦੁਆਰਾ ਲੰਗਰ ਸਾਹਿਬ ਦੇ ਸਾਹਮਣੇ ਸਰਾਂਅ ਦੇ ਅੰਦਰ ਮੋਟਰ ਗੱਡੀਆਂ ਖੜ੍ਹਦੀਆਂ ਹਨ। ਇਨ੍ਹਾਂ ਸਿੰਘਾਂ ਵਿੱਚ ਜਥੇਦਾਰ ਗੁਰਮੇਲ ਸਿੰਘ ਫ਼ੌਜੀ ਪਿੰਡ ਭੁਲਾਣਾ ਜ਼ਿਲ੍ਹਾ ਕਪੂਰਥਲਾ ਅਤੇ ਜਥੇਦਾਰ ਦਲਬੀਰ ਸਿੰਘ ਭਲਵਾਨ ਵਾਸੀ ਗੜ੍ਹੀ ਲਾਂਗਰੀ ਜ਼ਿਲ੍ਹਾ ਕੁਰੂਕਸ਼ੇਤਰ ਹਰਿਆਣਾ ਦੋਵੇਂ ਜ਼ਿੰਮੇਵਾਰ ਸਿੰਘ ਸਨ, ਜਿਨ੍ਹਾਂ ਦਾ ਜਥੇ ਅੰਦਰ ਕਾਫ਼ੀ ਸਤਿਕਾਰ ਸੀ। ਵਿਚਾਰ ਚਰਚਾ ਹੋ ਰਹੀ ਸੀ ਕਿ ਗੁਰਧਾਮਾਂ ਦੀ ਉਸਾਰੀ ਨਾਲੋਂ ਅੱਜ ਵਧੇਰੇ ਲੋੜ ਸਰਕਾਰ ਕੋਲੋਂ ਆਪਣੇ ਗੁਰਧਾਮਾਂ ਦੀ ਰਾਖੀ ਕਰਨ ਦੀ ਹੈ। ਸਭ ਦੇ ਮਨ ਵਿੱਚ ਸੰਤ

ਭਿੰਡਰਾਂਵਾਲਿਆਂ ਦੇ ਦੋ-ਤਿੰਨ ਸਾਲ ਪਹਿਲਾਂ ਆਖੇ ਬੋਲ ਗੂੰਜ ਰਹੇ ਸਨ- "ਸਮਾਂ ਆਊ ਅਤੇ ਸਭ ਦੀ ਪਰਖ ਹੋ ਜਾਊਗੀ...।"

ਜਥੇਦਾਰ ਦਲਬੀਰ ਸਿੰਘ ਭਲਵਾਨ ਨੇ ਕਿਰਪਾਨ ਨਾਲ ਲੀਕ ਖਿੱਚ ਦਿੱਤੀ ਅਤੇ ਬਾਬਾ ਦੀਪ ਸਿੰਘ ਵੇਲੇ ਦੇ ਇਤਿਹਾਸ ਨੂੰ ਦੁਹਰਾਉਂਦਿਆਂ ਆਖਿਆ- "ਇਸ ਲੀਕ ਨੂੰ ਓਹੀ ਟੱਪੇ ਜੋ ਦਰਬਾਰ ਸਾਹਿਬ ਲਈ ਆਪਣੀ ਜਾਨ ਵਾਰਨੀ ਚਾਹੁੰਦਾ ਹੈ, ਜਿਸ ਨੂੰ ਸ਼ਹੀਦ ਹੋਣ ਦਾ ਚਾਅ ਹੈ...ਜੀਹਨੂੰ ਜਾਨ ਪਿਆਰੀ ਹੈ, ਓਹ ਪਿੱਛੇ ਰਹੇ...।"

ਜਥੇਦਾਰ ਦੀ ਲਲਕਾਰ ਸੁਣ ਕੇ 30 ਸਿੰਘ ਲੀਕ ਟੱਪ ਆਏ। ਇਹ ਜਥਾ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵੱਲ ਤੁਰ ਪਿਆ। ਸੱਚਖੰਡ ਸਾਹਿਬ ਅੰਦਰ ਜਥੇਦਾਰ ਭਲਵਾਨ ਨੇ ਇੱਕ ਵਾਰ ਫਿਰ ਆਖਿਆ ਕਿ "ਜੋ ਵਾਪਸ ਜਾਣਾ ਚਾਹੁੰਦਾ ਹੋਵੇ, ਹੁਣ ਜਾ ਸਕਦਾ ਹੈ..।"

ਪਰ ਇੱਕ ਵੀ ਸਿੰਘ ਨਾ ਡੋਲਿਆ। ਜਥੇਦਾਰ ਗੁਰਮੇਲ ਸਿੰਘ ਫ਼ੌਜੀ ਨੇ ਅਰਦਾਸ ਕੀਤੀ- "ਹੇ ਸੱਚੇ ਪਾਤਸ਼ਾਹ! ਆਪਣੇ ਸਿੰਘਾਂ ਨੂੰ ਸਿੱਖੀ ਸਿਦਕ ਲਈ ਜੂਝਣ ਦੀ ਦ੍ਰਿੜ੍ਹਤਾ ਬਖ਼ਸ਼ੋ...।"

ਅਰਦਾਸਾ ਸੋਧ ਕੇ ਇਹ ਸ਼ਹੀਦੀ ਜਥਾ ਅੰਮ੍ਰਿਤਸਰ ਲਈ ਰਵਾਨਾ ਹੋ ਗਿਆ। ਜਦੋਂ ਬਾਬਾ ਸ਼ੀਸ਼ਾ ਸਿੰਘ ਨੂੰ ਬੰਬਈ ਵਿਚ ਇਹ ਖ਼ਬਰ ਮਿਲੀ ਤਾਂ ਓਹ ਇਸ ਜਥੇ ਨੂੰ ਰੋਕਣ ਲਈ ਓਸੇ ਵੇਲੇ ਤੁਰ ਪਏ। ਉਹ ਜਥੇ ਨੂੰ ਮਨਮਾੜ ਆ ਕੇ ਮਿਲੇ। ਬਾਬਾ ਜੀ ਨੇ ਆਖਿਆ- "ਤੁਸੀਂ ਸਾਰੇ ਜ਼ਿੰਮੇਵਾਰ ਸਿੰਘ ਹੋ, ਜੇ ਸਾਰੇ ਹੀ ਚਲੇ ਗਏ ਤਾਂ ਇੱਥੇ ਪ੍ਰਬੰਧ ਵਿਚ ਮੁਸ਼ਕਿਲ ਆਵੇਗੀ...ਅਤੇ ਸੰਗਤ ਨੂੰ ਦਿੱਕਤ ਆਵੇਗੀ...।"

ਸਿੰਘਾਂ ਨੇ ਜਵਾਬ ਦਿੱਤਾ- "ਅਸੀਂ ਸ਼ਹੀਦੀ ਲਈ ਅਰਦਾਸਾ ਸੋਧ ਚੁੱਕੇ ਹਾਂ, ਹੁਣ ਵਾਪਸ ਨਹੀਂ ਮੁੜਨਾ...।"

ਇਹ ਸੁਣ ਕੇ ਬਾਬਾ ਸ਼ੀਸ਼ਾ ਸਿੰਘ ਨੇ ਆਖਿਆ- "ਜੇ ਅਰਦਾਸ ਕਰ ਕੇ ਤੁਰੇ ਹੋ ਤਾਂ ਫਿਰ ਤੁਹਾਨੂੰ ਨਹੀਂ ਰੋਕਣਾ....ਤੁਸੀਂ ਜਾਓ, ਅਸੀਂ ਵੀ ਤੁਹਾਨੂੰ ਅੰਮ੍ਰਿਤਸਰ ਆ ਕੇ ਮਿਲਾਂਗੇ...।"

ਮਗਰੋਂ ਗਵਾਲੀਅਰ ਤੋਂ ਬਾਬਾ ਉੱਤਮ ਸਿੰਘ ਕਾਰ ਸੇਵਾ ਵਾਲਿਆਂ ਦੇ ਦੋ ਸਿੰਘ ਅਤੇ ਬਾਬਾ ਹਰਬੰਸ ਸਿੰਘ ਦਿੱਲੀ ਵਾਲਿਆਂ ਦੇ ਤਿੰਨ ਸਿੰਘ ਵੀ ਇਨ੍ਹਾਂ ਨਾਲ ਆ ਮਿਲੇ...। ਇੰਝ ਕਾਰ ਸੇਵਾ ਵਾਲੇ 35 ਸਿੰਘ ਅੰਮ੍ਰਿਤਸਰ ਜਾ ਕੇ ਲੰਗਰ ਹਾਲ ਦੀ ਛੱਤ ਉੱਪਰ ਸੰਤ ਭਿੰਡਰਾਂਵਾਲਿਆਂ ਨੂੰ ਆ ਮਿਲੇ। ਸੰਤਾਂ ਨੂੰ ਜਦੋਂ ਇਸ ਜਥੇ ਦੀ ਸ਼ਹੀਦੀ ਅਰਦਾਸ ਦਾ ਪਤਾ ਲੱਗਾ ਤਾਂ ਉਨ੍ਹਾਂ ਆਖਿਆ, "ਬਿਲਕੁਲ ਠੀਕ ਕੀਤੈ...ਯਾਦ ਰੱਖੋ ਜਦ ਤਕ ਮਰਨਾ ਨਹੀਂ ਮੰਡਦੇ...ਤਦ ਤਕ ਗ਼ੁਲਾਮੀ ਗ਼ਲੋਂ ਨ੍ਹੀਂ ਲਹਿਣੀ...।"

ਸੰਤਾਂ ਨੇ ਇਸ ਜਥੇ ਦਾ ਟਿਕਾਣਾ ਗੁਰੂ ਰਾਮਦਾਸ ਸਰਾਂਅ ਅੰਦਰ ਕਰਵਾ ਕੇ ਦਰਜੀ ਤੋਂ ਸਭ ਲਈ ਨੀਲੇ ਬਾਣੇ ਤਿਆਰ ਕਰਵਾ ਦਿੱਤੇ। ਸਭ ਨੂੰ ਪੀਲੀਆਂ ਦਸਤਾਰਾਂ ਬਖ਼ਸ਼ਿਸ਼ ਹੋਈਆਂ। ਨਾਲ ਹੀ ਸ਼ਸਤਰਾਂ ਦੀ ਸਿਖਲਾਈ ਦੇਣੀ ਵੀ ਅਰੰਭ ਕਰ ਦਿੱਤੀ।

ਓਹਨੀਂ ਦਿਨੀਂ ਹੀ ਇਨ੍ਹਾਂ ਸਿੰਘਾਂ ਨੂੰ ਬਾਬਾ ਜਗਤਾਰ ਸਿੰਘ ਤਰਨ ਤਾਰਨ ਵਾਲਿਆਂ ਤੋਂ ਪਤਾ ਲੱਗਾ ਕਿ ਬਾਬਾ ਸ਼ੀਸ਼ਾ ਸਿੰਘ ਜੀ ਅੰਮ੍ਰਿਤਸਰ ਆ ਰਹੇ ਹਨ। ਜਥੇ ਦੇ ਸਿੰਘਾਂ ਨੇ ਸੰਤ ਭਿੰਡਰਾਂਵਾਲਿਆਂ ਨੂੰ ਆਖਿਆ- "ਜੇਕਰ ਸਾਨੂੰ ਹਜ਼ੂਰ ਸਾਹਿਬ ਵਾਪਸ ਲਿਜਾਣ ਲਈ ਬਾਬਾ ਸ਼ੀਸ਼ਾ ਸਿੰਘ ਜੀ ਤੁਹਾਨੂੰ ਬੇਨਤੀ ਕਰਨ ਤਾਂ ਤੁਸੀਂ ਮਨ੍ਹਾ ਕਰ ਦੇਣਾ...ਕਿਉਂਕਿ ਅਸੀਂ ਇੱਥੇ ਹੀ ਸੀਸ ਵਾਰਨ ਦੀ ਅਰਦਾਸ ਕੀਤੀ ਹੋਈ ਹੈ....।"

ਸੰਤਾਂ ਨੇ ਆਖਿਆ- "ਬਾਬਾ ਜੀ ਮੈਥੋਂ ਵੱਡੇ ਨੇ ਮੈਂ ਉਹਨਾਂ ਨੂੰ ਜਵਾਬ ਨ੍ਹੀਂ ਦੇ ਸਕਦਾ...।"

ਪਰ ਜਦੋਂ ਬਾਬਾ ਸ਼ੀਸ਼ਾ ਸਿੰਘ ਜੀ ਆਏ ਤਾਂ ਸੰਤਾਂ ਨੇ ਆਖਿਆ- "ਇਹ ਸਿੰਘ ਆਪਣੀ ਮਰਜ਼ੀ ਨਾਲ ਆਏ ਹਨ ਤੇ ਆਪਣੀ ਮਰਜ਼ੀ ਨਾਲ ਹੀ ਇੱਥੇ ਰਹਿ ਰਹੇ ਹਨ....ਮੈਂ ਇਹਨਾਂ ਨੂੰ ਇੱਥੋਂ ਜਾਣ ਲਈ ਨਹੀਂ ਕਹਿ ਸਕਦਾ...ਜੀਹਨੇ ਜਾਣੈ ਆਪਣੀ ਮਰਜ਼ੀ ਨਾਲ ਚਲਿਆ ਜਾਵੇ...।'

ਇਹ ਸੁਣ ਕੇ ਬਾਬਾ ਸ਼ੀਸ਼ਾ ਸਿੰਘ ਜੀ ਆਖਣ ਲੱਗੇ- "ਸਾਡੇ ਸਿੰਘ ਵੀ ਧਰਮ ਯੁੱਧ ਵਿੱਚ ਸੇਵਾ ਕਰ ਰਹੇ ਨੇ...ਇਹ ਸਾਡੇ ਲਈ ਚਾਅ ਵਾਲੀ ਗੱਲ ਹੈ....।"

ਕਾਰ ਸੇਵਾ ਵਾਲਾ ਇਹ ਸ਼ਹੀਦੀ ਜਥਾ ਹਰ ਰੋਜ਼ ਸਵੇਰੇ ਸ਼ਸਤਰਧਾਰੀ ਹੋ ਕੇ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚ ਜਾਂਦਾ, ਜਿੱਥੇ ਸੰਤ ਜਰਨੈਲ ਸਿੰਘ ਜੀ ਦਾ ਟਿਕਾਣਾ ਸੀ। ਜਦੋਂ ਸੰਤਾਂ ਨੂੰ ਲੈ ਕੇ ਹਥਿਆਰਾਂ ਨਾਲ ਲੈਸ ਸਿੰਘ ਸੂਰਮੇ ਲੰਗਰ ਹਾਲ ਵੱਲ ਆ ਰਹੇ ਹੁੰਦੇ ਸਨ ਤਾਂ ਸਮਾਂ ਇੱਕ ਵਾਰ ਖਲੋ ਜਾਂਦਾ ਸੀ। ਹਰ ਅੱਖ ਇਸ ਅਦੁੱਤੀ ਨਜ਼ਾਰੇ ਨੂੰ ਆਪਣੇ ਅੰਦਰ ਸਮੋ ਲੈਣ ਲਈ ਕਾਹਲੀ ਹੁੰਦੀ। ਹਰ ਸਿੱਖ ਆਪਣੇ ਆਪ ਨੂੰ ਭਰਿਆ-ਭਰਿਆ ਮਹਿਸੂਸ ਕਰਦਾ। ਇੰਝ ਜਾਪਦਾ ਜਿਵੇਂ ਸ਼ੇਰਾਂ ਦਾ ਕਾਫ਼ਲਾ ਜਾ ਰਿਹਾ ਹੋਵੇ। ਗੋਲ ਦਸਤਾਰੇ, ਚੋਲੇ, ਹਥਿਆਰ ਤੇ ਸਭ ਤੋਂ ਉੱਪਰ ਸੰਤਾਂ ਦੇ ਹੱਥ ਵਿੱਚ ਲਿਸ਼ਕਾਰੇ ਮਾਰਦਾ ਤੀਰ, ਇੱਕ ਵੱਖਰਾ ਨਜ਼ਾਰਾ ਬੰਨ੍ਹ ਦਿੰਦੇ। ਸਾਰਾ ਦਿਨ ਸੰਤ ਲੰਗਰ ਹਾਲ ਦੀ ਛੱਤ 'ਤੇ ਬਿਰਾਜਮਾਨ ਰਹਿੰਦੇ। ਸੰਗਤਾਂ ਆਉਂਦੀਆਂ ਤੇ ਵਿਚਾਰਾਂ ਚੱਲਦੀਆਂ ਰਹਿੰਦੀਆਂ।

ਸੰਘਰਸ਼ ਹੋਰ ਵੱਧ ਤਿੱਖਾ ਹੁੰਦਾ ਜਾ ਰਿਹਾ ਸੀ। ਪਲੋ-ਪਲ ਸਮਾਂ ਆਪਣੇ ਸਿਖ਼ਰ ਨੂੰ ਜਾ ਰਿਹਾ ਸੀ। ਅੰਤ ਉਹ ਇਤਿਹਾਸਕ ਦਿਨ ਆ ਗਏ, ਉਹ

ਇਤਿਹਾਸਕ ਪਲ ਆ ਗਏ ਜਦੋਂ ਸਿੱਖਾਂ ਦਾ ਨਾਤਾ ਸਦਾ-ਸਦਾ ਲਈ ਹਿੰਦੁਸਤਾਨ ਨਾਲੋਂ ਟੁੱਟ ਗਿਆ। ਜਦੋਂ ਅਕਾਲੀ ਆਗੂਆਂ ਦੀ ਬੁਜ਼ਦਿਲੀ ਨੂੰ ਦਿੱਲੀ ਹਕੂਮਤ ਨੇ ਪੂਰੀ ਕੌਮ ਦੀ ਬੁਜ਼ਦਿਲੀ ਮੰਨ ਕੇ ਦਰਬਾਰ ਸਾਹਿਬ, ਉੱਪਰ ਫ਼ੌਜ ਚਾੜ੍ਹ ਦਿੱਤੀ। ਦਿੱਲੀ ਦੀ ਬ੍ਰਾਹਮਣੀ ਸਰਕਾਰ ਨੇ ਪੰਜ ਸਦੀਆਂ ਦਾ ਵੈਰ ਕੱਢਣ ਲਈ ਫ਼ੌਜ ਦੀ ਕਮਾਂਡ ਕਿਸੇ ਸਿੱਖ ਜਰਨੈਲ ਨੂੰ ਦੇਣੀ ਸੀ।

ਮੇਜਰ ਜਨਰਲ ਜੇ.ਐਸ. ਜੰਮਵਾਲ ਨੇ ਆਪਣੇ ਧਰਮ ਅਸਥਾਨ ਉੱਪਰ ਹੋਣ ਵਾਲੀ ਫ਼ੌਜੀ ਕਾਰਵਾਈ ਦੀ ਅਗਵਾਈ ਕਰਨ ਤੋਂ ਇਨਕਾਰ ਕਰ ਦਿੱਤਾ, ਪਰ ਜਨਰਲ ਕੁਲਦੀਪ ਸਿਹੁੰ ਬਰਾੜ ਨੂੰ ਕੋਈ ਫ਼ਰਕ ਨਹੀਂ ਪੈਂਦਾ ਸੀ, ਜਿਸ ਕਰ ਕੇ ਉਸ ਨੇ ਇਹ ਇਹ ਪਾਪ ਕਰਨ ਦਾ ਹੌਸਲਾ ਕਰ ਲਿਆ। ਇੰਝ ਹੀ ਜਿਊਂਦੀ ਜਮੀਰ ਵਾਲੇ ਸ. ਗੁਰਦੇਵ ਸਿੰਘ ਨੇ ਅੰਮ੍ਰਿਤਸਰ ਵਿੱਚ ਡਿਪਟੀ ਕਮਿਸ਼ਨਰ ਹੁੰਦਿਆਂ ਇਸ ਫ਼ੌਜੀ ਕਾਰਵਾਈ ਨੂੰ ਨਾ ਸਹਾਰਿਆ ਤੇ ਪੰਜਾਬ ਦੇ ਗਵਰਨਰ ਪਾਂਡੇ ਨੂੰ ਫ਼ੋਨ ਕਰ ਕੇ ਸਾਫ਼ ਆਖ ਦਿੱਤਾ ਕਿ ਮੇਰੀ ਜ਼ਮੀਰ ਮੈਨੂੰ ਫ਼ੌਜੀ ਹਮਲੇ ਵਿੱਚ ਭਾਈਵਾਲ ਬਣਨ ਦੀ ਇਜਾਜ਼ਤ ਨਹੀਂ ਦਿੰਦੀ, ਪਰ ਰਮੇਸ਼ਇੰਦਰ ਸਿੰਘ ਲਈ ਇਹ ਕੋਈ ਖ਼ਾਸ ਗੱਲ ਨਹੀਂ ਸੀ। ਸਰਕਾਰ ਨੇ ਅੰਮ੍ਰਿਤਸਰ ਵਿੱਚ ਗੁਰਦੇਵ ਸਿੰਘ ਦੀ ਥਾਂ ਰਮੇਸ਼ਇੰਦਰ ਸਿਹੁੰ ਨੂੰ ਨਿਯੁਕਤ ਕਰ ਦਿੱਤਾ, ਜਿਸ ਨੇ ਬੜੀ ਖ਼ੁਸ਼ੀ ਨਾਲ ਫ਼ੌਜੀ ਹਮਲੇ ਨੂੰ ਮਾਣਿਆ। (ਅੱਜ-ਕੱਲ੍ਹ ਰਮੇਸ਼ ਇੰਦਰ ਸਿਹੁੰ ਬਾਦਲ ਸਰਕਾਰ ਦਾ ਮੁੱਖ ਸਕੱਤਰ ਹੈ।)

1 ਜੂਨ 1984 ਨੂੰ ਜਦੋਂ ਫ਼ੌਜ ਨੇ ਦਰਬਾਰ ਸਾਹਿਬ ਵੱਲ ਤਾਬੜਤੋੜ ਗੋਲੀ ਚਲਾਈ ਤਾਂ ਬੱਬਰ ਖ਼ਾਲਸਾ ਦੇ ਭਾਈ ਮਹਿੰਗਾ ਸਿੰਘ ਬੱਬਰ ਸ਼ਹੀਦ ਹੋ ਗਏ। ਸੰਗਤ 'ਚੋਂ ਵੀ ਕਈ ਸਿੱਖ ਚੜ੍ਹਾਈ ਕਰ ਗਏ। ਉਸ ਦਿਨ ਕਾਰ ਸੇਵਾ ਵਾਲੇ ਜਥੇ ਦੇ 4-5 ਸਿੰਘ ਭਗਵਾਨ ਸਿੰਘ ਨਾਮੀ ਸਿੰਘ ਦੀ ਅਗਵਾਈ ਹੇਠ ਉਗਰਾਹੀ ਲਈ ਜਲੰਧਰ ਵੱਲ ਗਏ ਹੋਏ ਸਨ ਖ਼ਬਰ ਸੁਣ ਕੇ ਉਹ ਤੁਰੰਤ ਅੰਮ੍ਰਿਤਸਰ ਵੱਲ ਮੁੜ ਪਏ। 2 ਜੂਨ ਨੂੰ ਉਹ ਆਪਣੀ ਗੱਡੀ ਭਗਤਾਂ ਵਾਲੇ ਗੇਟ ਕੋਲ ਲਾ ਕੇ ਦਰਬਾਰ ਸਾਹਿਬ ਆ ਗਏ। ਪੰਚਮ ਪਾਤਸ਼ਾਹ ਦੇ ਸ਼ਹੀਦੀ ਦਿਹਾੜੇ ਕਾਰਨ ਬੇਅੰਤ ਸੰਗਤਾਂ ਦਰਬਾਰ ਸਾਹਿਬ ਆਈਆਂ ਹੋਈਆਂ ਸਨ।

ਇਹ ਸਮਾਂ ਬੜਾ ਕੀਮਤੀ ਸੀ। ਕਾਰ ਸੇਵਾ ਵਾਲੇ ਜਥੇ ਦੇ ਭਾਈ ਸ਼ੇਰ ਸਿੰਘ ਫ਼ੌਜੀ, ਜਥੇ: ਗੁਰਨਾਮ ਸਿੰਘ ਤੇ ਜਥੇਦਾਰ ਦਲਬੀਰ ਸਿੰਘ ਭਲਵਾਨ ਥਾਂ-ਥਾਂ ਮੋਰਚੇ ਬਣਵਾ ਰਹੇ ਸਨ। ਜਨਰਲ ਸੁਬੇਗ ਸਿੰਘ ਦੀਆਂ ਹਦਾਇਤਾਂ ਅਨੁਸਾਰ ਥਾਂ-ਥਾਂ ਮੋਰਚਾਬੰਦੀ ਦਾ ਕੰਮ ਤੇਜ਼ੀ ਨਾਲ ਚੱਲ ਰਿਹਾ ਸੀ। ਕਾਰ ਸੇਵਾ ਵਾਲੇ ਇਸ ਜਥੇ ਨੇ ਹੁਣ ਤਕ ਹੱਥੀਂ ਸਖ਼ਤ ਕੰਮ ਕੀਤੇ ਹੋਏ ਸਨ, ਜਿਸ ਕਰ ਕੇ ਉਹ ਹਰ ਥਾਂ, ਉੱਚੀਆਂ ਮੰਜ਼ਲਾਂ 'ਤੇ ਵੀ, ਸੀਮਿੰਟ, ਇੱਟਾਂ, ਬਜਰੀ ਤੇ ਸਰੀਆ ਖਿੱਚ

ਕੇ ਲੈ ਜਾਂਦੇ ਸਨ। ਉਨ੍ਹਾਂ ਦੇ ਹੁਨਰ ਨੇ ਬੜਾ ਕਮਾਲ ਦਿਖਾਇਆ। ਆਖਰੀ ਪਲਾਂ 'ਚ ਉੱਪਰ ਉਨ੍ਹਾਂ ਵੱਲੋਂ ਕੀਤੀ ਮੋਰਚਾਬੰਦੀ ਨੇ ਹੀ ਫ਼ੌਜ ਦੇ ਨਾਸੀਂ ਧੂੰਆਂ ਲਿਆਂਦਾ, ਕਿਉਂਕਿ ਇਸ ਨਵੀਂ ਮੋਰਚਾਬੰਦੀ ਦੀ ਫ਼ੌਜ ਨੂੰ ਕੋਈ ਖ਼ਬਰ ਨਹੀਂ ਸੀ।

4 ਜੂਨ ਦੀ ਸਵੇਰ ਨੂੰ ਦਰਬਾਰ ਸਾਹਿਬ ਅੰਦਰ ਕੀਰਤਨ ਦੀਆਂ ਮਨੋਹਰ ਧੁਨਾਂ ਗੂੰਜ ਰਹੀਆਂ ਸਨ ਕਿ ਅਚਾਨਕ 4:15 'ਤੇ ਇੱਕ ਭਿਆਨਕ ਧਮਾਕਾ ਹੋਇਆ। ਇਹ ਸਿਗਨਲ ਸੀ ਕਿ ਭਾਰਤੀ ਫ਼ੌਜ ਨੇ ਹਮਲਾ ਅਰੰਭ ਦਿੱਤਾ ਹੈ। ਲੰਗਰ ਹਾਲ ਦੀ ਛੱਤ ਉੱਪਰ ਕਾਰ ਸੇਵਾ ਵਾਲਿਆਂ ਵਿੱਚੋਂ ਜਥੇਦਾਰ ਗੁਰਮੇਲ ਸਿੰਘ, ਜਥੇਦਾਰ ਦਲਬੀਰ ਸਿੰਘ ਭਲਵਾਨ, ਭਾਈ ਭਗਵਾਨ ਸਿੰਘ, ਭਾਈ ਜੋਗਾ ਸਿੰਘ, ਭਾਈ ਮੋਹਨ ਸਿੰਘ ਤੋਂ ਇਲਾਵਾ ਦਮਦਮੀ ਟਕਸਾਲ ਦੇ ਭਾਈ ਰਾਮ ਸਿੰਘ ਚੋਲੱਧਾ, ਭਾਈ ਦਲਬੀਰ ਸਿੰਘ ਅਭਿਆਸੀ, ਭਾਈ ਸੁਰਜੀਤ ਸਿੰਘ ਗੰਜੋਗੜ੍ਹੀ, ਭਾਈ ਮੇਜਰ ਸਿੰਘ ਨਾਗੋਕੇ, ਭਾਈ ਮਨਮੋਹਨ ਸਿੰਘ, ਭਾਈ ਵੱਸਣ ਸਿੰਘ, ਭਾਈ ਸਵਰਨ ਸਿੰਘ ਰੋਡੇ, ਭਾਈ ਅਜਾਇਬ ਸਿੰਘ ਡਰਾਈਵਰ, ਭਾਈ ਗੁਰਭੇਜ ਸਿੰਘ ਆਦਿਕ ਜੁਝਾਰੂ ਸਨ। ਚਾਰੇ ਪਾਸਿਓਂ ਭਿਆਨਕ ਗੋਲੀਬਾਰੀ ਚੱਲ ਰਹੀ ਸੀ।

ਅਕਾਲ ਤਖ਼ਤ ਸਾਹਿਬ ਦੇ ਕੋਲ ਜੋ ਲਾਲ ਇੱਟਾਂ ਦੀ ਇਮਾਰਤ ਹੈ, ਓਥੇ ਕਾਰ ਸੇਵਾ ਵਾਲੇ ਭਾਈ ਸ਼ਿੰਗਾਰਾ ਸਿੰਘ, ਭਾਈ ਮੋਹਨ ਸਿੰਘ, ਭਾਈ ਕੁਲਵੀਰ ਸਿੰਘ ਬੁੰਡਾਲਾ, ਭਾਈ ਅਜਾਇਬ ਸਿੰਘ ਤੇ ਭਾਈ ਬਲਵਿੰਦਰ ਸਿੰਘ ਬਿੱਲੂ ਵਰਗੇ ਸੂਰਮੇ ਸਨ।

ਜਿਥੇ ਜਥੇਦਾਰ ਵੇਦਾਂਤੀ ਦੀ ਰਿਹਾਇਸ਼ ਹੁੰਦੀ ਸੀ, ਉਸ ਇਮਾਰਤ ਦੇ ਉੱਪਰ ਕਾਰ ਸੇਵਾ ਵਾਲੇ ਜਥੇ ਦੇ ਭਾਈ ਲਖਵਿੰਦਰ ਸਿੰਘ ਸ਼ਹੀਦ, ਭਾਈ ਜਸਵੀਰ ਸਿੰਘ ਪੰਛੀ, ਭਾਈ ਜੋਗਿੰਦਰ ਸਿੰਘ ਆਦਿਕ ਸਿੰਘ ਸਨ।

4 ਜੂਨ ਨੂੰ ਦਿਨੇ ਲਗਾਤਾਰ ਗੋਲਾਬਾਰੀ ਹੁੰਦੀ ਰਹੀ, ਪਰ ਸਾਰਾ ਦਿਨ ਭਾਰਤੀ ਫ਼ੌਜ ਨੂੰ ਸਿੰਘਾਂ ਨੇ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਪੈਰ ਨਾ ਧਰਨ ਦਿੱਤਾ। ਲੰਗਰ ਦੀ ਛੱਤ ਉੱਪਰੋਂ ਸਿੰਘ ਭਾਈ ਅਮਰੀਕ ਸਿੰਘ ਤੇ ਬਾਬਾ ਠਾਹਰਾ ਸਿੰਘ ਦੀ ਅਗਵਾਈ ਵਿੱਚ ਜੂਝ ਰਹੇ ਸਨ। ਸਿੰਧੀ ਹੋਟਲ ਉੱਪਰੋਂ ਭਾਈ ਸੁਖਵੰਤ ਸਿੰਘ ਜਲਾਲਾਬਾਦ ਤੇ ਹੋਰਨਾਂ ਸਿੰਘਾਂ ਨੂੰ ਵੀ ਲੰਗਰ ਹਾਲ ਵਿੱਚ ਹੀ ਬੁਲਾ ਲਿਆ ਗਿਆ। ਇੱਥੇ ਫ਼ੌਜੀ ਹੈਲੀਕਾਪਟਰ ਨਾਲ ਕਮਾਂਡੋ ਉਤਾਰਨ ਲੱਗੇ ਤਾਂ ਭਾਈ ਅਮਰੀਕ ਸਿੰਘ ਨੇ ਖ਼ੁਦ ਐਸ.ਐਲ.ਆਰ. ਲੈ ਕੇ ਫ਼ਾਇਰਿੰਗ ਕੀਤੀ। ਤੁਰੰਤ ਹੀ ਹੈਲੀਕਾਪਟਰ ਉੱਚਾ ਉੱਡ ਗਿਆ। 5 ਜੂਨ ਨੂੰ ਵੀ ਲੜਾਈ ਜਾਰੀ ਰਹੀ। 5 ਜੂਨ ਦੀ ਸ਼ਾਮ ਨੂੰ ਭਾਈ ਅਮਰੀਕ ਸਿੰਘ ਤੇ ਬਾਬਾ ਠਾਹਰਾ ਸਿੰਘ

ਦੇ ਨਾਲ ਕੁਝ ਸਿੰਘ ਅਕਾਲ ਤਖ਼ਤ ਸਾਹਿਬ ਗਏ ਤੇ ਓਥੇ ਸੰਤਾਂ ਨੂੰ ਮਿਲੇ। ਉਨ੍ਹਾਂ ਨੇ ਅਕਾਲ ਤਖ਼ਤ ਸਾਹਿਬ ਤੋਂ ਲੰਗਰ ਹਾਲ ਵਿਖੇ ਜੂਝ ਰਹੇ 60-70 ਸਿੰਘਾਂ ਲਈ ਅਸਲਾ ਲੈ ਆਂਦਾ।

ਓਧਰ ਅਕਾਲ ਤਖ਼ਤ ਸਾਹਿਬ ਦੇ ਬਰਾਬਰ ਲਾਲ ਇੱਟਾਂ ਦੀ ਇਮਾਰਤ ਵਾਲੇ ਪਾਸਿਓਂ ਜਥੇਦਾਰ ਵੇਦਾਂਤੀ ਦੀ ਰਿਹਾਇਸ਼ ਵਾਲੀ ਸਾਈਡ ਤੋਂ ਰਾਤੀਂ ਅੱਠ ਕੁ ਵਜੇ ਫ਼ੌਜੀਆਂ ਨੇ ਹਮਲਾ ਬੋਲਿਆ। ਪਾਪੜਾਂ ਵਾਲੇ ਬਜ਼ਾਰ ਵਿੱਚ ਦੀ ਲੰਘ ਕੇ ਆਏ ਇਨ੍ਹਾਂ ਫ਼ੌਜੀਆਂ ਨੂੰ ਲੱਗਾ ਹੋਵੇਗਾ ਕਿ ਸਹਿਜੇ ਹੀ ਅਕਾਲ ਤਖ਼ਤ ਸਾਹਿਬ ਤਕ ਪਹੁੰਚ ਕੇ ਸੰਤਾਂ ਨੂੰ ਫੜ ਲਵਾਂਗੇ, ਪਰ ਉਨ੍ਹਾਂ ਕੀ ਪਤਾ ਸੀ ਕਿ ਉੱਪਰ ਕਾਰ ਸੇਵਾ ਵਾਲੇ ਬਾਬੇ ਦੇਸੀ ਬੰਬ ਲਈ ਬੈਠੇ ਹਨ। ਜਿਉਂ ਹੀ ਫ਼ੌਜੀ ਉਨ੍ਹਾਂ ਕਾਰ ਸੇਵਾ ਵਾਲਿਆਂ ਦੀ ਰੇਂਜ ਵਿੱਚ ਆਏ ਤਾਂ ਸਿੰਘਾਂ ਨੇ ਦੇਸੀ ਬੰਬਾਂ ਨੇ ਅਜਿਹੀ ਸੇਵਾ ਕੀਤੀ ਕਿ 'ਮਾਰ ਦੀਏ, ਮਾਰ ਦੀਏ' ਹੀ ਸੁਣਦਾ ਸੀ। ਫ਼ੌਜੀਆਂ ਦੀਆਂ ਭਾਜੜਾਂ ਪੁਆ ਕੇ ਸਿੰਘਾਂ ਨੇ ਜੈਕਾਰੇ ਗਜਾਏ। ਤੁਰੰਤ ਹੀ ਇੱਕ ਫ਼ੌਜੀ ਜੀਪ ਲਿਆਂਦੀ ਗਈ, ਜਿਸ ਉੱਪਰ ਤੋਪ ਬੀੜੀ ਹੋਈ ਸੀ। ਪਰ ਕਾਰ ਸੇਵਾ ਵਾਲੇ ਜਥੇ ਨੇ ਇਹ ਜੀਪ ਵੀ ਹਿੱਲਣ ਨਾ ਦਿੱਤੀ। ਇਸ ਜਥੇ ਨੇ ਆਖਰੀ ਸਾਹ ਤਕ ਇੱਧਰੋਂ ਕਿਸੇ ਨੂੰ ਖੰਘਣ ਨਾ ਦਿੱਤਾ ਤੇ ਦੇਸੀ ਬੰਬਾਂ ਨਾਲ ਹੀ ਭਾਰਤੀ ਫ਼ੌਜ ਦੇ ਛੱਕੇ ਛੁਡਾ ਦਿੱਤੇ।

ਇਸੇ ਰਾਤ ਫ਼ੌਜ ਨੇ ਪਰਕਰਮਾ ਵਿੱਚ ਟੈਂਕ ਲੈ ਆਂਦੇ। ਭਾਰਤੀ ਫ਼ੌਜ ਟੈਂਕਾਂ ਤੋਪਾਂ ਨਾਲ ਅੱਗੇ ਵਧਣਾ ਲੋਚਦੀ ਸੀ, ਕਿਉਂਕਿ 400 ਟਰੇਂਡ ਕਮਾਂਡੋਆਂ ਨੂੰ ਤਾਂ ਕਲਗੀਧਰ ਦੇ ਲਾਲਾਂ ਨੇ ਮੂਧੇ ਕਰ ਦਿੱਤਾ ਸੀ। ਜਿਹੜਾ ਵੀ ਕਮਾਂਡੋ ਦਰਬਾਰ ਸਾਹਿਬ ਅੰਦਰ ਪੈਰ ਧਰਦਾ, ਸਿੰਘ ਧੁਰ ਦੀ ਟਿਕਟ ਕੱਟ ਦਿੰਦੇ। ਰਾਤੀਂ 1 ਵਜੇ ਲੰਗਰ ਹਾਲ ਵਾਲੇ ਪਾਸੇ ਫ਼ੌਜ ਦਾ ਘੇਰਾ ਬੇਹੱਦ ਤੰਗ ਹੋ ਗਿਆ। ਸਿੰਘਾਂ ਕੋਲ ਵੀ ਅਸਲਾ ਬਰੂਦ ਘਟ ਗਿਆ ਸੀ। ਇੱਥੋਂ ਭਾਈ ਮੇਜਰ ਸਿੰਘ ਨਾਗੋਕੇ ਤੇ ਹੋਰ ਕਈ ਸਿੰਘ ਬੁੰਗਿਆਂ ਕੋਲ ਜੋ ਭੋਰੇ ਵਿੱਚ ਖੂਹ ਹੈ, ਓਥੇ ਉੱਤਰ ਗਏ ਤੇ ਤਿਆਰੇ ਕਰ ਕੇ ਜੂਝਦੇ ਰਹੇ, ਜਿਨ੍ਹਾਂ ਨੇ 9 ਜੂਨ ਨੂੰ ਗਿਆਨੀ ਜ਼ੈਲ ਸਿੰਘ ਉੱਪਰ ਵੀ ਫ਼ਾਇਰਿੰਗ ਕੀਤੀ।

ਬਾਕੀ ਜਥਾ ਅਕਾਲ ਤਖ਼ਤ ਸਾਹਿਬ 'ਤੇ ਜਾਣਾ ਚਾਹੁੰਦਾ ਸੀ। ਪਰ ਅੰਨ੍ਹੇਵਾਹ ਫ਼ਾਇਰਿੰਗ ਵਿੱਚ ਕੋਈ ਵਾਹ ਨਹੀਂ ਸੀ ਚੱਲਦੀ। ਲੰਗਰ ਹਾਲ ਵਿੱਚ ਕਾਰ ਸੇਵਾ ਵਾਲੇ ਭਾਈ ਭਗਵਾਨ ਸਿੰਘ, ਜਥੇਦਾਰ ਗੁਰਮੇਲ ਸਿੰਘ ਫ਼ੌਜੀ ਤੇ ਹੋਰਨਾਂ ਸਿੰਘਾਂ ਨੇ ਮੋਰਚਾ ਕਾਇਮ ਰੱਖਿਆ। ਜਿਹੜਾ ਜਥਾ ਅਕਾਲ ਤਖ਼ਤ ਸਾਹਿਬ ਵੱਲ ਹੋਰ ਅਸਲਾ ਲੈਣ ਜਾ ਰਿਹਾ ਸੀ, ਉਹ ਜ਼ਬਰਦਸਤ ਗੋਲਾਬਾਰੀ ਕਾਰਨ ਦੁੱਖ ਭੰਜਨੀ ਬੇਰੀ ਕੋਲ ਬੀਬੀਆਂ ਵਾਲੇ ਪੋਣੇ ਵਿੱਚ ਜਾ ਵੜਿਆ।

ਚਾਰੇ ਪਾਸੇ ਗੋਲਾਬਾਰੀ ਦਾ ਮੀਂਹ ਵਰ੍ਹ ਰਿਹਾ ਸੀ। ਪਰਕਰਮਾ ਵਿੱਚ ਟੈਂਕਾਂ ਨੇ ਬੰਬ ਮਾਰ-ਮਾਰ ਕੇ ਚਾਰੇ ਪਾਸੇ ਹਨੇਰੀ ਝੁਲਾ ਰੱਖੀ ਸੀ। ਇੱਥੋਂ ਭਾਈ ਸੁਰਿੰਦਰ ਸਿੰਘ ਵਲੀਪੁਰ, ਭਾਈ ਬਲਵਿੰਦਰ ਸਿੰਘ ਨੇ ਦੁਖਭੰਜਨੀ ਬੇਰੀ ਕੋਲੋਂ ਸਰੋਵਰ ਵਿੱਚ ਤੈਰ ਕੇ ਦਰਬਾਰ ਸਾਹਿਬ ਜਾਣ ਦੀ ਸੋਚੀ। 5 ਸਿੰਘਾਂ ਨੇ ਛਾਲਾਂ ਮਾਰੀਆਂ ਪਰ ਉਹ ਸਾਰੇ ਸਰੋਵਰ ਵਿੱਚ ਹੀ ਸ਼ਹੀਦ ਹੋ ਗਏ। ਬਾਕੀ ਸਿੰਘ ਜੋ ਦੁਖਭੰਜਨੀ ਬੇਰੀ ਦੇ ਕੋਲ ਬੀਬੀਆਂ ਦੇ ਇਸ਼ਨਾਨ ਵਾਲੇ ਪੋਣੇ ਵਿੱਚ ਸਨ, ਉਨ੍ਹਾਂ ਵਿੱਚੋਂ ਬਾਬਾ ਠਾਹਰਾ ਸਿੰਘ ਇੱਕ ਦੋ ਸਿੰਘਾਂ ਨੂੰ ਲੈ ਕੇ ਬਾਹਰ ਨਿਕਲੇ ਜੋ ਸ਼ਹੀਦੀਆਂ ਪਾ ਗਏ। ਬਾਕੀਆਂ ਨੂੰ ਫ਼ੌਜ ਨੇ ਗ੍ਰਿਫ਼ਤਾਰ ਕਰ ਲਿਆ ਤੇ ਤਸ਼ੱਦਦ ਕਰ ਕੇ ਮੰਜੀ ਸਾਹਿਬ ਦੀਵਾਨ ਹਾਲ ਵੱਲ ਬਿਠਾ ਦਿੱਤਾ।

ਲੰਗਰ ਹਾਲ ਤੋਂ ਕਾਰ ਸੇਵਾ ਵਾਲੇ ਜਥੇ ਨੇ ਜੰਗ ਜਾਰੀ ਰੱਖੀ। ਓਥੇ ਦਮਦਮੀ ਟਕਸਾਲ ਦੇ ਪ੍ਰਸਿੱਧ ਜੁਝਾਰੂ ਭਾਈ ਦਲਬੀਰ ਸਿੰਘ ਅਭਿਆਸੀ ਵੀ ਸਨ, ਜਿਨ੍ਹਾਂ ਨੇ ਗੁਰਬਚਨੇ ਨਰਕਧਾਰੀ, ਲਾਲਾ ਜਗਤ ਨਰਾਇਣ ਤੇ ਹੋਰਨਾਂ ਕਈ ਪੰਥ ਦੋਖੀਆਂ ਨੂੰ ਸੋਧਣ ਵਾਲੇ ਐਕਸ਼ਨਾਂ 'ਚ ਹਿੱਸਾ ਲਿਆ ਸੀ। ਭਾਈ ਅਭਿਆਸੀ ਨੇ ਸਵੇਰ ਦੇ ਸਮੇਂ ਅਕਾਲ ਤਖ਼ਤ ਸਾਹਿਬ ਵੱਲ ਵੇਖਿਆ ਤੇ ਬਾਕੀ ਸਿੰਘਾਂ ਨੂੰ ਦੱਸਿਆ ਕਿ ਹੁਣੇ ਹੀ ਸੰਤ ਜਰਨੈਲ ਸਿੰਘ, ਭਾਈ ਅਮਰੀਕ ਸਿੰਘ ਤੇ ਹੋਰ ਕਈ ਸਿੰਘ ਅਕਾਲ ਤਖ਼ਤ ਸਾਹਿਬ ਅੰਦਰੋਂ ਜੈਕਾਰੇ ਗੁੰਜਾਉਂਦੇ ਹੋਏ ਨਿਕਲੇ ਤੇ ਜੂਝਦੇ ਹੋਏ ਸ਼ਹੀਦ ਹੋ ਗਏ ਹਨ। ਇੱਥੇ ਸਿੰਘਾਂ ਨੇ ਫਿਰ ਅਰਦਾਸ ਕੀਤੀ ਕਿ 'ਹੇ ਵਾਹਿਗੁਰੂ ਸਾਨੂੰ ਬਲ ਬਖ਼ਸ਼ੋ ਕਿ ਆਖਰੀ ਸਾਹ ਤੇ ਆਖਰੀ ਗੋਲੀ ਤਕ ਦੁਸ਼ਮਣ ਨਾਲ ਲੜ ਸਕੀਏ..।'

ਇਨ੍ਹਾਂ ਸੂਰਮਿਆਂ ਨੇ 6 ਜੂਨ ਤਕ ਜੰਗ ਮਘਾਈ ਰੱਖੀ। 6 ਜੂਨ ਦੀ ਸ਼ਾਮ ਤਕ ਸਭ ਪਾਸੇ ਤੋਂ ਭਾਰਤੀ ਫ਼ੌਜ ਦਾ ਕਬਜ਼ਾ ਹੋ ਗਿਆ ਸੀ। ਅਨੇਕਾਂ ਜੁਝਾਰੂ ਸ਼ਹੀਦ ਹੋਏ, ਕਈ ਗ੍ਰਿਫ਼ਤਾਰ ਹੋਏ ਤੇ ਕਈ ਬਚ ਕੇ ਨਿਕਲ ਗਏ। ਜਿੱਥੇ ਅਕਾਲੀ ਦਲ ਦੇ ਹੋਰਨਾਂ ਆਗੂਆਂ ਸਮੇਤ ਲੌਂਗੋਵਾਲ ਨੇ ਕਿਸੇ ਵੀ ਤਰ੍ਹਾਂ ਭਾਰਤੀ ਫ਼ੌਜ ਦਾ ਵਿਰੋਧ ਨਹੀਂ ਕੀਤਾ, ਓਥੇ ਉਸ ਦੇ ਮਰਜੀਵੜੇ ਵੀ ਨਾ ਦਿਖੇ। ਹਾਂ ਜ਼ਿਲ੍ਹਾ ਸੰਗਰੂਰ ਦੇ ਤਾਜੋਕੇ ਪਿੰਡ ਦੇ ਵਾਸੀ ਲੌਂਗੋਵਾਲ ਦੇ ਗੰਨਮੈਨ ਸ. ਪਰਮਾਤਮਾ ਸਿੰਘ ਨੇ ਜਦੋਂ ਵੇਖਿਆ ਕਿ ਲੌਂਗੋਵਾਲ ਹੋਰੀਂ ਹੱਥ ਖੜ੍ਹੇ ਕਰ ਰਹੇ ਹਨ ਤਾਂ ਉਹ ਜੁਝਾਰੂ ਸਿੰਘਾਂ ਨਾਲ ਜਾ ਰਲਿਆ ਤੇ ਜੂਝਦਾ ਸ਼ਹੀਦ ਹੋ ਗਿਆ।

ਗ੍ਰਿਫ਼ਤਾਰ ਕੀਤੇ ਲੋਕਾਂ ਨਾਲ ਭਾਰਤੀ ਫ਼ੌਜ ਨੇ ਬੇਕਿਰਕੀ ਤੇ ਬੇਰਹਿਮੀ ਵਾਲਾ ਰਵੱਈਆ ਅਪਣਾਇਆ। ਕਈਆਂ ਨੂੰ ਹੱਥ ਪਿੱਛੇ ਬੰਨ੍ਹ ਕੇ ਗੋਲੀਆਂ ਨਾਲ ਉਡਾ ਦਿੱਤਾ। ਸਰਾਂਅ ਵਿੱਚ ਇਕੱਠੇ ਕਰ ਕੇ ਉੱਪਰੋਂ ਬੰਬ ਸੁੱਟ ਦਿੱਤੇ। ਇੰਝ ਹੀ ਗ੍ਰਿਫ਼ਤਾਰ ਕੀਤੇ ਲੋਕਾਂ ਦਾ ਇੱਕ ਗਰੁੱਪ ਪਰਕਰਮਾ ਅੰਦਰ ਬਾਬਾ ਦੀਪ ਸਿੰਘ

ਦੇ ਥੜ੍ਹੇ ਕੋਲ ਬਿਠਾਇਆ ਹੋਇਆ ਸੀ। ਇਸ ਗਰੁੱਪ ਵਿੱਚੋਂ ਸਾਬਕਾ ਫ਼ੌਜੀਆਂ ਦੀ ਛਾਂਟੀ ਕਰ ਕੇ ਉਨ੍ਹਾਂ ਤੇ ਅੰਤਾਂ ਦਾ ਤਸ਼ੱਦਦ ਕੀਤਾ ਗਿਆ। ਭਾਰਤੀ ਫ਼ੌਜੀਆਂ ਨੂੰ ਇਨ੍ਹਾਂ ਸਿੰਘਾਂ ਉੱਪਰ ਗੁੱਸਾ ਸੀ ਕਿ ਇਨ੍ਹਾਂ ਦੀ ਟਰੇਨਿੰਗ ਕਰ ਕੇ ਹੀ ਸਾਡੇ ਐਨੇ ਬੰਦੇ ਮਾਰੇ ਗਏ ਹਨ। 6 ਜੂਨ ਦੀ ਸਾਰੀ ਦਿਹਾੜੀ ਇਹ ਗਰੁੱਪ ਬਾਬਾ ਦੀਪ ਸਿੰਘ ਦੇ ਥੜ੍ਹੇ ਕੋਲ ਤਸ਼ੱਦਦ ਝੱਲਦਾ ਰਿਹਾ, ਜਿਸ ਤੋਂ ਥੋੜ੍ਹੀ ਦੂਰ ਅਕਾਲ ਤਖ਼ਤ ਸਾਹਿਬ ਦੀ ਢੱਠੀ ਹੋਈ ਇਮਾਰਤ ਦੇ ਵਿਹੜੇ ਵਿੱਚ ਸੰਤ ਜਰਨੈਲ ਸਿੰਘ ਤੇ ਹੋਰਨਾਂ ਸ਼ਹੀਦਾਂ ਦੀਆਂ ਦੇਹਾਂ ਪਈਆਂ ਸਨ।

7 ਜੂਨ ਨੂੰ ਗ੍ਰਿਫ਼ਤਾਰ ਕੀਤੇ ਲੋਕਾਂ ਨੂੰ ਅੰਮ੍ਰਿਤਸਰ ਫ਼ੌਜੀ ਕੈਂਪ ਵਿੱਚ ਲਿਜਾਇਆ ਗਿਆ। ਇੱਥੇ ਸਭ ਨੂੰ ਇੱਕ ਕਮਰੇ ਕੋਲ ਦੀ ਲੰਘਾਇਆ ਗਿਆ। ਕਮਰੇ ਅੰਦਰ ਕੋਈ ਗੁਪਤ ਵਿਅਕਤੀ ਸੀ, ਜੋ ਸਭ ਜੁਝਾਰੂਆਂ ਨੂੰ ਪਛਾਣਦਾ ਸੀ। ਉਸ ਨੇ ਗ੍ਰਿਫ਼ਤਾਰ ਲੋਕਾਂ ਵਿੱਚੋਂ ਜੁਝਾਰੂ ਸਿੰਘ ਅੱਡ ਕਰਵਾ ਦਿੱਤੇ। ਇਨ੍ਹਾਂ ਸਿੰਘਾਂ ਨੂੰ ਬੇਹੱਦ ਤੰਗੀ ਤੇ ਜ਼ੁਲਮ ਝੱਲਣੇ ਪਏ। ਅੰਤ ਸਭ ਨੂੰ ਕੇਸ ਦਰਜ ਕਰ ਕੇ ਜੇਲ੍ਹਾਂ ਵਿੱਚ ਤੁੰਨ ਦਿੱਤਾ ਗਿਆ।

ਕਾਰ ਸੇਵਾ ਵਾਲੇ ਜਥੇ ਦੇ 35 ਸਿੰਘਾਂ ਵਿੱਚੋਂ 30 ਸਿੰਘ ਇਸ ਧਰਮ ਯੁੱਧ ਵਿੱਚ ਸ਼ਹਾਦਤ ਪ੍ਰਾਪਤ ਕਰ ਗਏ। ਭਾਈ ਭਗਵਾਨ ਸਿੰਘ, ਭਾਈ ਸ਼ੇਰ ਸਿੰਘ ਫ਼ੌਜੀ, ਭਾਈ ਜੋਗਿੰਦਰ ਸਿੰਘ ਦਾਸ, ਭਾਈ ਜਸਵੀਰ ਸਿੰਘ ਪੰਛੀ ਤੇ ਲਖਵਿੰਦਰ ਸਿੰਘ ਸ਼ਹੀਦ ਗ੍ਰਿਫ਼ਤਾਰ ਹੋ ਕੇ ਲੰਮਾ ਸਮਾਂ ਵੱਖ-ਵੱਖ ਜੇਲ੍ਹਾਂ ਵਿੱਚ ਕੈਦ ਰਹੇ।

ਅੱਜ-ਕੱਲ੍ਹ ਇਹ ਸਾਰੇ ਸਿੰਘ ਪੰਜਾਬ ਵਿੱਚ ਹੀ ਸਿੱਖੀ ਦੀ ਸੇਵਾ ਕਰ ਰਹੇ ਹਨ।

ਇੱਥੇ ਇਕ ਦਿਲਚਸਪ ਗੱਲ ਇਹ ਹੈ ਕਿ ਸ਼ਹੀਦੀ ਜਥੇ ਦਾ ਇੱਕ ਸਿੰਘ ਅੰਮ੍ਰਿਤਸਰ ਪਹੁੰਚਣ ਤੋਂ ਬਾਅਦ ਕਿਸੇ ਕਾਰਨ ਵਾਪਸ ਹਜ਼ੂਰ ਸਾਹਿਬ ਵੀ ਚਲਾ ਗਿਆ ਸੀ। ਪਰ ਜਦੋਂ ਓਥੇ ਸੰਗਤਾਂ ਨੇ ਉਸ ਨੂੰ ਅਰਦਾਸ ਦਾ ਚੇਤਾ ਕਰਵਾਇਆ ਤਾਂ ਉਹ ਤੁਰੰਤ ਅੰਮ੍ਰਿਤਸਰ ਪਰਤ ਆਇਆ ਤੇ ਦਰਬਾਰ ਸਾਹਿਬ ਅੰਦਰ ਸ਼ਹਾਦਤ ਪ੍ਰਾਪਤ ਕੀਤੀ। ਬਾਕੀ ਸ਼ਹੀਦ ਹੋਏ ਬਹੁਤੇ ਸਿੰਘਾਂ ਨੂੰ ਵੀ ਪਤਾ ਨਹੀਂ ਸੀ ਕਿ ਅੰਮ੍ਰਿਤਸਰ ਦੇ ਪਿੰਡ ਲਸ਼ਕਰੀ ਨੰਗਲ ਦਾ ਭਾਈ ਸੁਖਵਿੰਦਰ ਸਿੰਘ ਛਿੰਦਾ ਸਿੱਖ ਇਤਿਹਾਸ ਦੇ ਨਾਇਕ ਭਾਈ ਮਹਾਂ ਸਿੰਘ ਵਾਂਗ ਜੰਗ ਦੇ ਮੈਦਾਨ ਵਿੱਚ ਵਾਪਸ ਪਰਤ ਆਇਆ ਹੈ।

ਇਸੇ ਤਰ੍ਹਾਂ ਬਾਬਾ ਜਗਤਾਰ ਸਿੰਘ ਤਰਨ ਤਾਰਨ ਵਾਲਿਆਂ ਦੇ ਕਾਰ ਸੇਵਾ ਜਥੇ ਦੇ 6 ਸਿੰਘ ਰਸਦ ਦੀ ਉਗਰਾਹੀ ਇਕੱਠੀ ਕਰਨ ਨਿਕਲੇ ਸਨ। ਜਦ ਉਨ੍ਹਾਂ ਨੂੰ 1 ਜੂਨ ਨੂੰ ਦਰਬਾਰ ਸਾਹਿਬ ਅੰਦਰ ਗੋਲੀ ਚੱਲਣ ਦਾ ਪਤਾ ਲੱਗਾ ਤਾਂ ਉਹ ਟਟ-ਫਟ ਅੰਮ੍ਰਿਤਸਰ ਆ ਗਏ। ਇਨ੍ਹਾਂ ਸਿੰਘਾਂ ਨੇ ਵੀ ਦਰਬਾਰ ਸਾਹਿਬ ਦੀ ਅਜਮਤ ਦੀ ਰਾਖੀ ਲਈ ਜੂਝ ਕੇ ਸ਼ਹਾਦਤਾਂ ਪਾਈਆਂ।

# ਕੌਣ ਆਖਦਾ ਹੈ ਸੰਤ ਭਿੰਡਰਾਂਵਾਲੇ ਹਿੰਦੂਆਂ ਦੇ ਦੁਸ਼ਮਣ ਸਨ ?

*—ਸਰਬਜੀਤ ਸਿੰਘ ਘੁਮਾਣ*

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਆਲੋਚਨਾ ਕਰਨ ਵਾਲੇ ਅਕਸਰ ਹੀ ਉਨ੍ਹਾਂ ਵਿਰੁੱਧ ਇਹ ਸ਼ਿਕਾਇਤਾਂ ਕਰਦੇ ਹਨ-"ਸੰਤਾਂ ਨੇ ਇੱਕ ਵਾਰੀ ਪੰਜ ਹਜ਼ਾਰ ਹਿੰਦੂਆਂ ਨੂੰ ਇਕ ਘੰਟੇ ਵਿੱਚ ਵੱਢਣ ਦਾ ਐਲਾਨ ਕੀਤਾ ਸੀ... ਸੰਤਾਂ ਨੇ ਹਰ ਪਿੰਡ ਵਿੱਚ ਇੱਕ ਮੋਟਰ ਸਾਇਕਲ ਤੇ ਤਿੰਨ ਤਿੰਨ ਰਿਵਾਲਵਰਾਂ ਵਾਲੇ ਨੌਜਵਾਨ ਤਿਆਰ ਕਰਨ ਦਾ ਸੱਦਾ ਦਿੱਤਾ ਸੀ... ਸੰਤਾਂ ਨੇ ਆਖਿਆ ਸੀ ਕਿ ਇੱਕ ਇੱਕ ਸਿੱਖ ਦੇ ਹਿੱਸੇ 35-35 ਹਿੰਦੂ ਆਉਂਦੇ ਨੇ।"

ਇਉਂ ਸੰਤਾਂ ਨੂੰ ਅਤੇ ਸਿੱਖ ਸੰਘਰਸ਼ ਨੂੰ ਹਿੰਦੂ ਸਮਾਜ ਦਾ ਦੁਸ਼ਮਣ ਕਹਿਣ ਵਾਲੇ ਲੋਕ ਆਖਦੇ ਹਨ, "ਦੇਖੋ ਜੀ ਸਿੱਖ ਧਰਮ ਤਾਂ 'ਸਰਬੱਤ ਦਾ ਭਲਾ' ਮੰਗਦਾ ਹੈ... ਸਿੱਖ ਇਤਿਹਾਸ ਵਿਚ ਲਿਖਿਆ ਹੈ ਕਿ ਭਾਈ ਘਨਈਆ ਜੀ ਤਾਂ ਜੰਗ ਵਿੱਚ ਦੁਸ਼ਮਣਾਂ ਨੂੰ ਵੀ ਪਾਣੀ ਪਿਲਾਉਂਦੇ ਰਹੇ ਨੇ... ਨੌਵੇਂ ਪਾਤਸ਼ਾਹ ਨੇ ਤਿਲਕ ਜੰਞੂ ਦੀ ਰਾਖੀ ਲਈ ਸੀਸ ਕਟਾਇਆ... ਤਾਂਹੀਓਂ ਤਾਂ ਸਿੰਘ ਸੂਰਮੇ ਗਊ ਹੱਤਿਆ ਰੋਕਦੇ ਰਹੇ ਤੇ ਮੁਸਲਮਾਨਾਂ ਕੋਲੋਂ ਹਿੰਦੂਆਂ ਦੀਆਂ ਧੀਆਂ ਛੁਡਾਉਂਦੇ ਰਹੇ... ਸਿੱਖ ਤੇ ਹਿੰਦੂਆਂ ਦਾ ਤਾਂ ਨਹੁੰ-ਮਾਸ ਦਾ ਰਿਸ਼ਤਾ ਹੈ....ਤੇ ਸੰਤ ਕੁਝ ਹੋਰ ਈ...???"

ਹੁਣ ਜੇਕਰ ਇਨ੍ਹਾਂ ਉਪਰੋਕਤ ਦੋਸ਼ਾਂ ਬਾਰੇ ਸਚਾਈ ਜਾਣਨੀ ਹੋਵੇ ਤਾਂ ਤੱਥ ਸਪੱਸ਼ਟ ਹਨ ਕਿ ਸੰਤਾਂ ਦੀਆਂ ਕੈਸਟਾਂ ਵਿੱਚ ਤਾਂ ਥਾਂ-ਥਾਂ ਹਰ ਹਿੰਦੂ ਨੂੰ ਪੱਕਾ ਹਿੰਦੂ, ਹਰ ਮੁਸਲਮਾਨ ਨੂੰ ਪੱਕਾ ਮੁਸਲਮਾਨ ਤੇ ਹਰ ਸਿੱਖ ਨੂੰ ਪੱਕਾ ਸਿੱਖ ਬਣਨ ਦੀ ਪ੍ਰੇਰਨਾ ਮਿਲਦੀ ਹੈ, ਫਿਰ ਤੱਥਾਂ ਅਤੇ ਘਟਨਾਵਾਂ ਨੂੰ ਪ੍ਰਸੰਗ ਨਾਲੋਂ ਤੋੜ ਕੇ ਆਪਣੀ ਮਨ-ਮਰਜ਼ੀ ਦੀ ਵਿਆਖਿਆ ਕਰਨ ਵਾਲੇ ਇਨ੍ਹਾਂ ਆਲੋਚਕਾਂ ਦਾ ਕੀ ਕਰੀਏ?

ਗੁਰਮਤਿ ਅਨੁਸਾਰ ਸਿੱਖ ਕਿਸੇ ਵੀ ਧਰਮੀ ਦੇ ਦੁਸ਼ਮਣ ਹੋ ਹੀ ਨਹੀਂ ਸਕਦੇ। ਹਾਂ, ਸਗੋਂ ਗ਼ਲਤ ਬੰਦਾ ਚਾਹੇ ਕਿਸੇ ਵੀ ਮਤ ਦਾ ਹੋਵੇ, ਸਿੱਖ ਉਸਦੀ ਵਿਰੋਧਤਾ ਹਰ ਹੀਲੇ ਕਰਦੇ ਹਨ। ਇਤਿਹਾਸ ਗਵਾਹ ਹੈ ਕਿ ਚੰਦੂ, ਗੰਗੂ, ਲਖਪਤਿ

ਰਾਏ, ਜਸਪਤ ਰਾਏ, ਤੇਜਾ ਸਿਹੁੰ, ਲਾਲ ਸਿਹੁੰ, ਸ਼ਰਧਾ ਰਾਮ ਫਿਲੌਰੀ, ਅਖੌਤੀ ਸਵਾਮੀ ਦਯਾ ਅਨੰਦ, ਗਾਂਧੀ ਵਰਗਿਆਂ ਹਿੰਦੂਆਂ ਨੂੰ ਸਿੱਖਾਂ ਨੇ ਉਨ੍ਹਾਂ ਦੀਆਂ ਕਾਰਵਾਈਆਂ ਦੇ ਹਿਸਾਬ ਨਾਲ ਮਾੜਾ ਮੰਨਿਆ ਅਤੇ ਦੀਵਾਨ ਟੋਡਰ ਮੱਲ, ਦੀਵਾਨ ਕੌੜਾ ਮੱਲ ਵਰਗਿਆਂ ਨਾਲ ਮੁਹੱਬਤ ਵੀ ਕੀਤੀ। ਔਰੰਗਜ਼ੇਬ, ਵਜ਼ੀਰ ਖਾਂ ਤੇ ਮੱਸੇ ਰੰਘੜ ਵਰਗੇ ਮੁਸਲਮਾਨਾਂ ਨਾਲ ਜੇ ਸਿੱਖਾਂ ਨੇ ਟੱਕਰ ਲਈ ਤਾਂ ਪੀਰ ਬੁੱਧੂ ਸ਼ਾਹ ਸਾਂਈਂ ਮੀਆਂ ਮੀਰ, ਸਾਂਈਂ ਭੀਖਨ ਖਾਂ, ਗਨੀ ਖ਼ਾਂ-ਨਬੀ ਖ਼ਾਂ, ਜੋਗੀ ਅੱਲ੍ਹਾ ਯਾਰ ਖ਼ਾਂ, ਸ਼ਾਹ ਮੁਹੰਮਦ ਵਰਗਿਆਂ ਦਾ ਪੂਰਨ ਸਤਿਕਾਰ ਵੀ ਕੀਤਾ। ਤੇ ਸਿੱਖਾਂ ਵਿੱਚੋਂ ਹੀ ਜਿਹੜੇ ਸਿੱਖੀ ਸਿਦਕ ਨਿਭਾਉਂਦੇ ਹੋਏ ਜਾਨਾਂ ਵਾਰ ਗਏ ਉਨ੍ਹਾਂ ਦਾ ਸਤਿਕਾਰ ਕੀਤਾ ਜਦਕਿ ਸਿੱਖ ਅਖਵਾਉਣ ਵਾਲੇ ਮੁੱਖ ਮੰਤਰੀ ਬੇਅੰਤ ਸਿਹੁੰ, ਐਸ.ਐਸ.ਪੀ. ਅਜੀਤ ਸਿਹੁੰ ਸੰਧੂ ਤੇ ਕੇ.ਪੀ.ਐਸ. ਗਿੱਲ ਵਰਗਿਆਂ ਨੂੰ ਦੁਰਕਾਰਿਆ। ਸਪੱਸ਼ਟ ਹੈ ਕਿ ਜਿਹੜਾ ਵੀ ਸ਼ਖ਼ਸ ਸਿੱਖ ਧਰਮ ਤੇ ਮਨੁੱਖਤਾ ਦੇ ਖ਼ਿਲਾਫ਼ ਕਾਰਵਾਈ ਕਰੇਗਾ ਉਸਦਾ ਮਤ ਚਾਹੇ ਕੋਈ ਵੀ ਹੋਵੇ ਸਿੱਖ ਉਸਨੂੰ ਬਰਦਾਸ਼ਤ ਨਹੀਂ ਕਰਨਗੇ।

5000 ਹਜ਼ਾਰ ਹਿੰਦੂਆਂ ਨੂੰ ਵੱਢਣ ਦੀ ਧਮਕੀ ਸੰਤਾਂ ਨੂੰ 15-8-1983 ਨੂੰ ਮਜ਼ਬੂਰੀ ਦੇਣੀ ਪਈ, ਦਰਅਸਲ ਉਸ ਦਿਨ ਮੁਕਤਸਰ ਵਿੱਚ ਬੁੱਚੜ ਪੁਲਿਸ ਅਫਸਰ ਗੁਰਚਰਨ ਸਿਹੁੰ ਸਾਂਹਸੀ ਨੂੰ ਦੁਪਿਹਰੇ 1.15 'ਤੇ ਸਿੰਘਾਂ ਨੇ ਗੱਡੀ ਚਾੜ੍ਹਿਆ ਸੀ। 1.30 ਕੁ ਵਜੇ ਸੰਤਾਂ ਨੇ ਇੱਕ ਬੱਸ ਅੰਮ੍ਰਿਤਸਰ ਤੋਂ ਝੀਂਡ ਵਾਲੇ (ਮੁਕਤਸਰ) ਨੂੰ ਭੇਜੀ ਸੀ, ਜੋ ਸ਼ਾਮੀ 6 ਵਜੇ ਮੁਕਤਸਰ ਪਹੁੰਚੀ। ਇਸ ਬੱਸ ਵਿੱਚ ਦਮਦਮੀ ਟਕਸਾਲ ਦੇ ਸਿੰਘ ਸੰਤ ਬਾਬਾ ਕਰਤਾਰ ਸਿੰਘ ਭਿੰਡਰਾਂਵਾਲਿਆਂ ਦੀ ਮਾਤਾ ਲਾਭ ਕੌਰ ਨੂੰ ਅੰਮ੍ਰਿਤਸਰ ਲਿਜਾਣ ਲਈ ਆਏ ਸਨ। ਪੁਲਿਸ ਵਾਲਿਆਂ ਨੂੰ ਸਾਂਹਸੀ ਦੇ ਗੋਲੀਆਂ ਮਾਰਨ ਵਾਲਿਆਂ ਦੇ ਬਚ ਕੇ ਨਿਕਲਣ ਦੀ ਨਮੋਸ਼ੀ ਬੜੀ ਸੀ, ਉਨ੍ਹਾਂ ਝੱਟ ਬੱਸ ਵਾਲੇ ਸਿੰਘਾਂ ਨੂੰ ਨਾਜਾਇਜ਼ ਗ੍ਰਿਫਤਾਰ ਕਰ ਲਿਆ। ਇਓਂ ਬੱਸ ਅਤੇ ਸਿੰਘਾਂ ਦੀ ਨਾਜਾਇਜ਼ ਗ੍ਰਿਫਤਾਰੀ ਨੇ ਸੰਤਾਂ ਅਤੇ ਹੋਰ ਸਿੱਖ ਸੰਗਤਾਂ ਨੂੰ ਬੜਾ ਰੋਹ ਚਾੜ੍ਹਿਆ। ਉਦੋਂ ਹੀ ਸੰਤਾਂ ਨੇ 5000 ਹਜ਼ਾਰ ਹਿੰਦੂਆਂ ਨੂੰ 1 ਘੰਟੇ ਵਿੱਚ ਵੱਢਣ ਦੀ ਧਮਕੀ ਦਿੱਤੀ ਸੀ ਤੇ ਇਸਦਾ ਤੁਰੰਤ ਅਸਰ ਹੋਇਆ।

ਇਸੇ ਤਰ੍ਹਾਂ ਹੀ ਜਦੋਂ ਬੀਬੀ ਇੰਦਰਾ ਨੇ ਪੰਜਾਬ ਦੇ ਸਿੱਖਾਂ ਨੂੰ ਧਮਕੀ ਦਿੱਤੀ ਕਿ "ਬਾਹਰਲੇ ਸਿੱਖਾਂ ਦਾ ਸੋਚ ਲਉ ਕੀ ਬਣੇਗਾ?" ਤਾਂ ਸੰਤਾਂ ਨੇ ਜਵਾਬ ਦਿੱਤਾ, "ਬੀਬੀ ਜੇ ਤੇਰੀ ਇਹੀ ਮਰਜ਼ੀ ਹੈ ਤਾਂ ਗਿਣਤੀ ਅਸੀਂ ਵੀ ਕਰੀ ਬੈਠੇ ਹਾਂ। ਇੱਕ ਇੱਕ ਸਿੱਖ ਦੇ ਹਿੱਸੇ 35-35 ਹਿੰਦੂ ਆਉਂਦੇ ਨੇ।"

ਇਹ ਸਹੀ ਹੈ ਕਿ ਸੰਤਾਂ ਨੇ ਹਰ ਪਿੰਡ ਵਿੱਚ 3-3 ਨੌਜਵਾਨ ਮੋਟਰ ਸਾਈਕਲ ਅਤੇ ਰਿਵਾਲਵਰਾਂ ਵਾਲੇ ਤਿਆਰ ਕਰਨ ਦਾ ਸੱਦਾ ਦਿੱਤਾ ਸੀ। ਪਰ ਇਹ ਨੌਜਵਾਨ

ਹਿੰਦੂਆਂ ਦਾ ਕਤਲੇਆਮ ਕਰਨ ਲਈ ਨਹੀਂ ਸਗੋਂ ਸਿੱਖੀ ਅਣਖ ਦਾ ਮੁਜ਼ਾਹਰਾ ਕਰਨ ਲਈ ਅਤੇ ਸ਼ਹੀਦਾਂ ਦੇ ਡੁੱਲ੍ਹੇ ਖੂਨ ਦਾ ਹੱਕ ਲੈਣ ਲਈ ਨਿੱਤਰਨੇ ਸਨ, ਇਨ੍ਹਾਂ ਸਿੰਘਾਂ ਨੇ ਕਿਸੇ ਨਾਲ ਵਧੀਕੀ ਨਹੀਂ ਸੀ ਕਰਨੀ, ਸਗੋਂ ਹਰ ਇੱਕ ਨੂੰ ਇਨਸਾਫ਼ ਦਿਵਾਉਣਾ ਸੀ। ਤਾਂਹੀਓਂ ਤਾਂ ਢਾਡੀ ਗਾਉਂਦੇ ਸਨ, "ਮੋਟਰ ਸਾਈਕਲ ਵਾਲੇ ਯੋਧੇ, ਫਿਰਦੇ ਧਰਮ ਕਮਾਉਂਦੇ ਨੇ।"

1. ਜੇ ਸੰਤ ਹਿੰਦੂਆਂ ਦੇ ਦੋਖੀ ਸਨ ਤਾਂ ਭਾਈ ਥਾਹਰਾ ਸਿੰਘ ਦੇ ਆਖਣ 'ਤੇ ਉਨ੍ਹਾਂ ਨੇ ਗੁਰਦਾਸਪੁਰ ਦੀ ਜੇਲ੍ਹ ਅੰਦਰ ਗੁਰਦੁਆਰੇ ਦੇ ਨਾਲ ਨਾਲ ਮੰਦਰ ਕਿਉਂ ਬਣਵਾਇਆ ਤੇ ਉਸ ਮੰਦਰ ਵਿਚ ਛੇ ਹਜ਼ਾਰ ਰੁਪਏ ਦੀ ਮੂਰਤੀ ਕਿਉਂ ਲਗਵਾ ਕੇ ਦਿੱਤੀ?

2. ਜਲਾਲਾਬਾਦ ਭਰੇ ਦੀਵਾਨ ਵਿੱਚ ਹੁਕਮ ਚੰਦ ਨਾਮੀ ਹਿੰਦੂ ਸੱਜਣ ਨੇ ਆ ਕੇ ਚੀਕ ਪੁਕਾਰ ਕੀਤੀ ਕਿ "ਮੇਰੀ ਜਵਾਨ ਕੁਆਰੀ ਧੀ ਨੂੰ ਲਾਲ ਚੰਦ ਚੁੱਕ ਕੇ ਲੈ ਗਿਆ ਏ, ਮੇਰੀ ਧੀ ਛੁਡਵਾਉ।" ਸੰਤਾਂ ਨੇ ਝੱਟ ਹੀ ਮਹਿੰਦਰ ਸਿੰਘ ਸਾਈਆਂ ਵਾਲੇ ਦੀ ਡਿਊਟੀ ਲਗਾਈ ਤੇ ਉਸ ਹਿੰਦੂ ਸੱਜਣ ਦੀ ਧੀ ਛੁਡਵਾਈ। ਜੇ ਸੰਤ ਹਿੰਦੂਆਂ ਦੇ ਦੁਸ਼ਮਣ ਸਨ ਤਾਂ ਫਿਰ ਪੁਰਾਤਨ ਸਿੰਘਾਂ ਵਾਂਗ ਹਿੰਦੂ ਦੀ ਧੀ ਕਿਉਂ ਛੁਡਵਾਈ? ਇਹ ਗੱਲ ਹੁਕਮ ਚੰਦ ਤੇ ਉਸਦੀ ਧੀ ਨੂੰ ਪੁੱਛੋ।

3. ਇੱਕ ਹਿੰਦੂ ਕੁੜੀ ਨੂੰ ਉਸਦੇ ਸਹੁਰੇ ਦਾਜ ਲਈ ਤੰਗ ਕਰਦੇ ਸਨ ਉਹ ਸੰਤਾਂ ਦੇ ਪੇਸ਼ ਹੋਈ, ਸੰਤਾਂ ਨੇ ਸਹੁਰੇ ਪਰਿਵਾਰ ਨੂੰ ਸੱਦ ਭੇਜਿਆ। ਕੇਹਰ ਸਿੰਘ ਪੁੱਤਰ ਗੁਰਬਖਸ਼ ਸਿੰਘ, ਵਾਸੀ ਟਾਂਡਾ ਬਸਤੀ, ਹੁਸ਼ਿਆਰਪੁਰ ਝੱਟ ਜਾ ਕੇ ਕੁੜੀ ਦੇ ਸਹੁਰੇ ਪਰਿਵਾਰ ਨੂੰ ਬੁਲਾ ਲਿਆਇਆ। ਸੰਤਾਂ ਨੇ ਨੋਟਾਂ ਨਾਲ ਭਰਿਆ ਥਾਲ ਉਸ ਕੁੜੀ ਦੇ ਸਹੁਰਿਆਂ ਨੂੰ ਪੇਸ਼ ਕਰਕੇ ਆਖਿਆ ਕਿ ਇਹ ਹੁਣ ਮੇਰੀ ਧੀ ਹੈ ਤੇ ਜੋ ਕੁਝ ਚਾਹੀਦਾ ਹੈ ਮੈਥੋਂ ਮੰਗੋ। ਕੁੜੀ ਦੇ ਸਹੁਰੇ ਮਾਫ਼ੀਆਂ ਮੰਗਣ ਲੱਗੇ। ਮੁੜ ਕੇ ਕੁੜੀ ਨੂੰ ਕੋਈ ਤਕਲੀਫ਼ ਨਾ ਹੋਈ। ਕੀ ਉਹ ਕੁੜੀ ਆਖੇਗੀ ਕਿ ਸੰਤ ਹਿੰਦੂਆਂ ਦੇ ਦੁਸ਼ਮਣ ਸਨ?

4. ਅੰਮ੍ਰਿਤਸਰ ਵਿਚ ਕੈਲਾਸ਼ ਚੰਦਰ ਨਾਮੀ ਹਿੰਦੂ ਦੀ ਕਰਿਆਨੇ ਦੀ ਦੁਕਾਨ ਨੂੰ ਅੱਗ ਲੱਗ ਗਈ। ਉਸਨੂੰ ਸੰਤਾਂ ਦੇ ਦੋਖੀ ਆਖਣ ਲੱਗੇ ਕਿ ਪੁਲਿਸ ਕੋਲ ਭਿੰਡਰਾਂਵਾਲੇ ਦਾ ਨਾਂ ਲੈ ਦੇ। ਪਰ ਉਹ ਸਚਾਈ 'ਤੇ ਰਿਹਾ। ਸੰਤਾਂ ਕੋਲ ਆਇਆ ਤੇ ਆਖਣ ਲੱਗਾ ਕਿ ਜੇ ਮੈਨੂੰ ਤੁਸੀਂ 100 ਰੁਪਿਆ ਦੇ ਦੇਵੋ ਤਾਂ ਮੈਂ ਬਾਕੀਆਂ ਤੋਂ ਵੀ ਉਗਰਾਹੀ ਕਰ ਲਵਾਂਗਾ। ਸੰਤਾਂ ਨੇ ਉਸਨੂੰ 100 ਦੀ ਬਜਾਏ 500 ਰੁਪਿਆ ਦਿੱਤਾ। ਕੈਲਾਸ਼ ਚੰਦਰ ਨੂੰ ਪੁੱਛੋ ਕਿ ਕੀ ਸੰਤ ਹਿੰਦੂਆਂ ਦੇ ਵੈਰੀ ਸਨ?

5. ਚਲੋ ਸੰਤ ਹਿੰਦੂਆਂ ਦੇ ਵੈਰੀ ਹੀ ਸਨ ਤਾਂ ਫਿਰ ਉਨ੍ਹਾਂ ਨੇ ਕਪੂਰਥਲੇ ਵਿੱਚ ਜਦੋਂ ਰਮਾਇਣ ਨੂੰ ਅੱਗ ਲੱਗ ਗਈ ਸੀ ਤਾਂ 5000 ਹਜ਼ਾਰ ਰੁਪਿਆ ਮੁਕੱਦਮੇ ਉੱਤੇ ਕਿਉਂ ਖ਼ਰਚ ਦਿੱਤਾ?

6. ਜਦੋਂ ਸੰਤਾਂ ਦਾ ਜਥਾ ਰਈਏ ਕੋਲ ਜਲਾਲਾਬਾਦ ਪਿੰਡ ਵਿੱਚ ਅੰਮ੍ਰਿਤਸਰ ਸੰਚਾਰ ਕਰਵਾਉਣ ਗਿਆ ਤਾਂ ਇੱਕ ਹਿੰਦੂ ਪੰਡਿਤ ਜਗਦੀਸ਼ ਰਾਏ ਦਾ ਪੁੱਤਰ ਅਸ਼ੋਕ ਕੁਮਾਰ ਵੀ ਅੰਮ੍ਰਿਤ ਛਕਣ ਲਈ ਤਿਆਰ ਹੋ ਗਿਆ। ਸਿੰਘਾਂ ਨੇ ਆਖਿਆ- "ਤੈਥੋਂ ਰਹਿਤ ਨਹੀਂ ਰੱਖ ਹੋਣੀ।"

ਪਰ ਉਹ ਜ਼ਿਦ ਕਰ ਬੈਠਾ। ਸਿੰਘਾਂ ਨੇ ਆਖਿਆ:

"ਜੇ ਕੋਈ ਅੰਮ੍ਰਿਤ ਛਕ ਕੇ ਰਹਿਤ ਭੰਗ ਕਰੇ ਤਾਂ ਅਸੀਂ ਮਿੱਟੀ ਦਾ ਤੇਲ ਪਾਕੇ ਸਾੜ ਦਿੰਦੇ ਹੁੰਦੇ ਆਂ।"

ਅਸ਼ੋਕ ਕੁਮਾਰ ਤੁਰੰਤ ਮਿੱਟੀ ਦੇ ਤੇਲ ਦਾ ਪੀਪਾ ਭਰ ਕੇ ਗੁਰਦੁਆਰੇ ਲੈ ਆਇਆ ਅਤੇ ਆਖਿਆ "ਜੇ ਮੈਂ ਮਰਿਯਾਦਾ ਨਾ ਨਿਭਾਈ ਤਾਂ ਮੈਨੂੰ ਤੇਲ ਪਾ ਕੇ ਸਾੜ ਦਿਉ।"

ਇਹ ਅਸ਼ੋਕ ਕੁਮਾਰ ਅੰਮ੍ਰਿਤ ਛਕ ਕੇ ਹਰਦੇਵ ਸਿੰਘ ਬਣ ਗਿਆ ਤੇ ਫਿਰ ਜੂਨ 1984 'ਚ ਦਰਬਾਰ ਸਾਹਿਬ ਦੀ ਰਾਖੀ ਲਈ ਸੰਤਾਂ ਦੀ ਕਮਾਂਡ ਹੇਠ ਭਾਰਤੀ ਫ਼ੌਜ ਨਾਲ ਜੂਝਦਾ ਸ਼ਹੀਦ ਹੋ ਗਿਆ।

ਕੀ ਉਸਨੂੰ ਸੰਤਾਂ ਦੀ ਹਿੰਦੂਆਂ ਨਾਲ ਦੁਸ਼ਮਣੀ ਦਾ ਪਤਾ ਨਹੀਂ ਲੱਗਿਆ?

7. ਪੰਡਿਤ ਮੋਹਰ ਚੰਦ ਤੋਂ ਮੋਹਰ ਸਿੰਘ ਬਣੇ ਸੱਚ ਨੂੰ ਪਛਾਣਨ ਵਾਲੇ ਮਨੁੱਖ ਤੇ ਉਨ੍ਹਾਂ ਦੀ ਧਰਮ ਪਤਨੀ ਆਪਣੀਆਂ ਦੋ ਧੀਆਂ (ਵਾਹਿਗੁਰੂ ਕੌਰ, ਸਤਿਨਾਮ ਕੌਰ) ਸਮੇਤ ਸੰਤਾਂ ਦੇ ਇਸ਼ਾਰੇ ਉਤੇ ਆਪਣੀ ਜਾਨ ਸਿੱਖੀ ਦੇ ਲੇਖੇ ਕਿਉਂ ਲਾ ਗਏ? 1984 ਤੋਂ ਬਾਅਦ ਪੰਡਿਤ ਮੋਹਰ ਸਿੰਘ ਦੇ ਭਾਣਜੇ ਬਖ਼ਸ਼ੀਸ਼ ਸਿੰਘ ਨੇ ਵੀ ਸਿੱਖ ਸੰਘਰਸ਼ ਵਿੱਚ ਸ਼ਾਨਦਾਰ ਕੰਮ ਕੀਤਾ।

8. ਧਰਮ ਯੁੱਧ ਮੋਰਚੇ ਮੌਕੇ ਅਕਸਰ ਹੀ ਸ਼ਹਿਰੀ ਹਿੰਦੂ ਸੰਤਾਂ ਕੋਲ ਆਉਂਦੇ ਰਹਿੰਦੇ ਸਨ। ਜਦੋਂ ਸੰਤਾਂ ਦੇ ਨਾਂ ਹੇਠ ਧਮਕੀ ਭਰੀਆਂ ਚਿੱਠੀਆਂ ਇਨ੍ਹਾਂ ਹਿੰਦੂਆਂ ਨੂੰ ਲਿਖੀਆਂ ਗਈਆਂ ਤਾਂ ਵੀ ਉਹ ਸੰਤਾਂ ਕੋਲ ਆਏ। ਸਵਾਲ ਤਾਂ ਇਹ ਹੈ ਕਿ ਇਨ੍ਹਾਂ ਹਿੰਦੂਆਂ ਨੂੰ ਸੰਤਾਂ ਤੋਂ ਡਰ ਕਿਉਂ ਨਹੀਂ ਸੀ ਲੱਗਦਾ?

ਅਸਲੀ ਗੱਲ ਇਹੀ ਹੈ ਕਿ ਸੰਤ ਸਿੱਖੀ ਨੂੰ ਰੱਜ ਕੇ ਪਿਆਰ ਕਰਦੇ ਸਨ ਉਹ ਧਰਮ ਦੇ ਖ਼ਿਲਾਫ਼ ਜਾਣ ਵਾਲੇ ਹਰ ਸ਼ਖ਼ਸ ਦੀ ਡਟ ਕੇ ਵਿਰੋਧਤਾ ਕਰਦੇ ਸਨ। ਉਹ ਹਿੰਦੂ-ਸਿੱਖ ਏਕਤਾ ਦੇ ਦੰਭੀ ਨਾਅਰੇ ਲਾਉਣ ਵਾਲੇ ਸਿਆਸੀ ਕਲਾਬਾਜ਼ਾਂ ਨੂੰ ਲੰਮੇ ਹੱਥੀਂ ਲੈਂਦੇ ਸਨ। ਸਿੱਖਾਂ ਦੀ ਅੱਡਰੀ ਅਤੇ ਵਿਲੱਖਣ ਹੋਂਦ ਹਸਤੀ ਨੂੰ ਰੱਦ ਕਰਕੇ ਸਿੱਖਾਂ ਨੂੰ ਹਿੰਦੂਆਂ ਦਾ ਅੰਗ ਦੱਸਣ ਵਾਲਿਆਂ ਨੂੰ ਉਹ ਸਖ਼ਤੀ ਨਾਲ ਵਰਜਦੇ ਸਨ। ਅਸਲੀਅਤ ਨੂੰ ਜਾਣਨ ਵਾਲੇ ਹਿੰਦੂ ਸੰਤਾਂ ਤੋਂ ਕਿਉਂ ਡਰਦੇ? ਉਨ੍ਹਾਂ ਨੂੰ ਪਤਾ ਸੀ ਕਿ ਸੰਤਾਂ ਦੀ ਵਿਰੋਧਤਾ ਸਿਰਫ਼ ਮਾੜੇ ਤੱਤਾਂ ਨਾਲ ਹੈ।

ਜਦੋਂ ਘੱਲ ਖੁਰਦ ਥਾਣੇ ਵਿਚ ਡੀ.ਐਸ.ਪੀ. ਸਵਰਨ ਸਿੰਘ ਨੇ ਨੌਜਵਾਨ ਸਿੱਖ ਲੜਕੀ ਨੂੰ ਨਗਨ ਕਰਕੇ ਛਾਤੀਆਂ ਤੋਂ ਫੜ ਕੇ ਪਿੰਡ ਵਿਚ ਗੇੜਾ ਦੁਆਇਆ, ਜਦੋਂ ਹਰਬੰਸ ਸਿੰਘ ਦੀ ਗਿਆਰਾਂ ਸਾਲਾ ਨਾਬਾਲਗ ਬੱਚੀ ਨਾਲ ਪੁਲਸੀਆਂ ਨੇ ਬਲਾਤਕਾਰ ਕੀਤਾ, ਜਦੋਂ ਪੁਲਿਸ ਨੇ ਪਿਉ-ਧੀ ਦਾ ਸਬੰਧ ਕਰਾਇਆ, ਜਦੋਂ ਗੁਰੂ ਗ੍ਰੰਥ ਸਾਹਿਬ ਦੀ ਲਗਾਤਾਰ ਬੇਅਦਬੀ ਹੋਈ, ਜਦੋਂ ਬਿੱਛੂ ਰਾਮ ਨੇ ਸਿੱਖ ਦੀ ਦਾੜ੍ਹੀ ਮੁੰਨ ਕੇ ਵੰਗਾਰਿਆ ਕਿ ਜਾ ਭਿੰਡਰਾਂਵਾਲੇ ਨੂੰ ਵਿਖਾ ਕੇ ਆ, ਜਦੋਂ ਜਸਬੀਰ ਸਿੰਘ 'ਚੁੱਪ-ਕੀਤੀ' (ਮੋਗਾ) ਨੂੰ ਹਿੰਦੂ ਸਿਪਾਹੀ ਨੇ ਢਾਹ ਕੇ ਮੂੰਹ ਵਿੱਚ ਤੰਬਾਕੂ ਤੁੰਨਿਆ, ਜਦੋਂ ਰੇਲਵੇ ਸਟੇਸ਼ਨ ਅੰਮ੍ਰਿਤਸਰ ਉੱਤੇ ਦਰਬਾਰ ਸਾਹਿਬ ਦਾ ਮਾਡਲ ਤੋੜਿਆ ਗਿਆ, ਜਦੋਂ ਜਲਸੇ ਜਲੂਸਾਂ ਵਿੱਚ ਸ਼ਰੇਆਮ ਸਿੱਖੀ ਖ਼ਿਲਾਫ਼ ਨਾਅਰੇ ਲਾਏ ਗਏ ਤਾਂ ਫਿਰ ਸੰਤ ਜਰਨੈਲ ਸਿੰਘ ਇਹੋ ਜਿਹੇ ਮਾੜੇ ਤੱਤਾਂ ਖ਼ਿਲਾਫ਼ ਕਿਉਂ ਨਾ ਡਟਦੇ? ਇਨ੍ਹਾਂ ਮਾੜੇ ਤੱਤਾਂ ਨੂੰ ਮਨੂੰਵਾਦ ਲਾਗੂ ਕਰਨ ਤੁਰੀ ਭਾਰਤੀ ਹਕੂਮਤ ਦੀ ਪੁਸ਼ਤ-ਪਨਾਹੀ ਹਾਸਲ ਸੀ। ਮਾੜੇ ਤੱਤਾਂ ਨੇ ਆਪਣੇ ਮੂੰਹ 'ਤੇ "ਹਿੰਦੂ" ਹੋਣ ਦਾ ਬੁਰਕਾ ਪਾ ਲਿਆ, ਤਾਂ ਜੋ ਸੰਤ ਜਰਨੈਲ ਸਿੰਘ ਅਤੇ ਪੂਰੀ ਸਿੱਖ ਕੌਮ ਹਿੰਦੂਆਂ ਦੇ ਵਿਸ਼ਾਲ ਜਨ-ਸਮੂਹ ਨਾਲ ਟੱਕਰ ਲੈਣੋਂ ਡਰ ਜਾਵੇ। ਪਰ ਸੰਤ ਜਰਨੈਲ ਸਿੰਘ ਅਤੇ ਉਨ੍ਹਾਂ ਦੇ ਸਾਥੀ ਸੱਚ ਉਤੇ ਡਟੇ ਰਹੇ ਤੇ ਉਨ੍ਹਾਂ ਨੇ ਅੰਤਿਮ ਸਮੇਂ ਤਕ ਝੂਠ ਅਤੇ ਬੇਇਨਸਾਫ਼ੀ ਖ਼ਿਲਾਫ਼ ਜੰਗ ਜਾਰੀ ਰੱਖੀ। ਉਨ੍ਹਾਂ ਸਪੱਸ਼ਟ ਕੀਤਾ ਕਿ ਦੋਸ਼ੀ ਚਾਹੇ ਹਿੰਦੂ ਹੋਵੇ, ਚਾਹੇ ਮੁਸਲਮਾਨ ਤੇ ਚਾਹੇ ਸਿੱਖ ਵੀ ਅਖਵਾਉਂਦਾ ਹੋਵੇ, ਖ਼ਾਲਸਾ ਉਸਨੂੰ ਬਖਸ਼ੇਗਾ ਨਹੀਂ।

ਇਹੋ ਜਿਹੇ ਧਰਮੀ ਯੋਧੇ ਨੂੰ ਘਟੀਆ ਅਨਸਰ ਕਿਵੇਂ ਬਰਦਾਸ਼ਤ ਕਰ ਸਕਦੇ ਹਨ? ਉਨ੍ਹਾਂ ਨੂੰ ਤਾਂ ਬਾਦਲ, ਦਰਬਾਰਾ ਸਿੰਘ, ਬੇਅੰਤ ਸਿੰਘ, ਅਜੀਤ ਸਿੰਘ ਸੰਧੂ, ਕੇ.ਪੀ.ਐਸ. ਗਿੱਲ ਵਰਗੇ ਭੇਖੀ ਸਿੱਖ ਹੀ ਜਚਦੇ ਹਨ ਜੋ ਕਿ ਹਰ ਵਧੀਕੀ ਨੂੰ 'ਹੀਂ-ਹੀਂ-ਹੀਂ' ਕਰਕੇ ਜਰੀ ਜਾਣ।

# ਸ਼ਹੀਦੀ ਯਾਦਗਾਰ

## ਭੁਲਾ ਦੇਣ ਦੀ ਜ਼ਿਦ ਅਤੇ ਯਾਦ ਰੱਖਣ ਦਾ ਹੱਠ

*–ਸਰਬਜੀਤ ਸਿੰਘ ਘੁਮਾਣ*

ਭਾਰਤੀ ਹਕੂਮਤ ਦਾ ਜ਼ੋਰ ਲੱਗਿਆ ਹੈ ਕਿ ਸਿੱਖਾਂ ਉੱਤੇ ਜੋ ਜਬਰ-ਜ਼ੁਲਮ ਕੀਤੇ ਹਨ, ਉਹਨਾਂ ਦੀ ਕੋਈ ਵੀ ਨਿਸ਼ਾਨੀ ਰਹਿਣ ਨਹੀਂ ਦੇਣੀ ਪਰ ਸਿੱਖ ਕੌਮ ਨੇ ਤਹੱਈਆ ਕੀਤਾ ਹੈ ਕਿ- "ਨਾ ਭੁੱਲੇ ਹਾਂ, ਨਾ ਭੁੱਲਾਂਗੇ ਤੇ ਨਾ ਹੀ ਭੁੱਲਣ ਦਿਆਂਗੇ"। ਇਹ ਸਿੱਧਮ-ਸਿੱਧੀ ਟੱਕਰ ਹੈ। ਜਾਗਦੀ ਜ਼ਮੀਰ ਵਾਲ਼ੇ ਹਰ ਸਿੱਖ ਨੂੰ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਹੈ। ਭਿੰਡਰਾਂਵਾਲ਼ੇ ਸੰਤਾਂ ਦੀਆਂ ਫੋਟੋਆਂ ਆਪਣੇ ਘਰਾਂ, ਦਫ਼ਤਰਾਂ, ਗੱਡੀਆਂ-ਮੋਟਰਾਂ ਤੇ ਮੋਬਾਈਲਾਂ ਵਿੱਚ ਲਾਈ ਫਿਰਦੇ ਲੋਕ ਕੀ ਸੁਨੇਹਾ ਦੇ ਰਹੇ ਹਨ ? ਜੁਝਾਰੂਆਂ ਦੀਆਂ ਲਿਖਤਾਂ ਪੜ੍ਹਨ ਵਾਲ਼ੇ, ਸੰਘਰਸ਼ਸ਼ੀਲ ਵਾਰਾਂ ਤੇ ਗੀਤ ਸੁਣਨ ਵਾਲ਼ੇ ਕੀ ਕਹਿੰਦੇ ਹਨ? ਖ਼ਾਲਿਸਤਾਨੀ ਜਥੇਬੰਦੀਆਂ ਦੇ ਪ੍ਰੋਗਰਾਮਾਂ ਲਈ ਜ਼ਰੂਰੀ ਪਰਿਵਾਰਕ ਰੁਝੇਵੇਂ ਛੱਡਣ ਵਾਲ਼ੇ ਕੀ ਅਹਿਸਾਸ ਕਰਵਾਉਂਦੇ ਹਨ? ਇਹ ਸਭ ਕੁਝ ਸਿੱਖਾਂ ਦੀ ਯਾਦ ਰੱਖਣ ਦੀ ਜ਼ਿਦ ਹੈ। ਸਿੱਖ ਜਾਣਦੇ ਹਨ ਕਿ 1984 ਦੀ 1 ਜੂਨ ਤੋਂ 6 ਜੂਨ ਤਕ ਭਾਰਤੀ ਹਕੂਮਤ ਨੇ ਜੋ ਤਬਾਹੀ ਮਚਾਈ , ਉਸ ਮਗਰੋਂ ਸਿੱਖਾਂ ਦਾ ਰਿਸ਼ਤਾ ਭਾਰਤ ਨਾਲ਼ੋਂ ਸਦਾ ਸਦਾ ਲਈ ਟੁੱਟ ਗਿਆ। ਸਿੱਖ ਜਾਣਦੇ ਹਨ ਕਿ 1984 ਉਹ ਵਰ੍ਹਾ ਹੈ ਜਿਸ ਨੇ ਸਿੱਖਾਂ ਨੂੰ ਗੁਲਾਮੀ ਦਾ ਅਹਿਸਾਸ ਕਰਵਾਇਆ। ਉਸ ਵਰ੍ਹੇ ਦੀ ਲਾਈ ਅੱਗ ਜਦ ਵੀ ਮੱਠੀ ਪੈਣ ਲੱਗੇ ਤਾਂ ਕੌਮੀ ਅਜ਼ਾਦੀ ਦੇ ਦੀਵਾਨੇ ਹੋਰ ਤਾਅ ਦੇ ਦਿੰਦੇ ਹਨ।

ਭਾਰਤੀ ਨਿਜ਼ਾਮ ਜਾਣਦਾ ਹੈ ਕਿ ਜੇ ਸਿੱਖਾਂ ਨੂੰ ਸਭ ਕੁਝ ਯਾਦ ਰਿਹਾ ਤਾਂ ਸਿੱਖ ਸਿਰਾਂ ਉੱਤੇ ਕਫ਼ਨ ਬੰਨ੍ਹ ਕੇ ਨਿੱਤਰਦੇ ਰਹਿਣਗੇ, ਸਿੱਖ ਬਦਲੇ ਲੈਣਗੇ, ਸਿੱਖ ਕੌਮੀ ਦੁਸ਼ਮਣਾਂ ਨੂੰ ਸਜ਼ਾਵਾਂ ਦੇਣਗੇ, ਸਿੱਖ ਮਰਨਗੇ-ਮਾਰਨਗੇ ਤੇ ਸਿੱਖ ਅਜ਼ਾਦ ਹੋ ਜਾਣਗੇ। ਇਸੇ ਕਰਕੇ ਭਾਰਤੀ ਨਿਜ਼ਾਮ ਸਿੱਖਾਂ ਦੀ ਯਾਦਦਾਸ਼ਤ ਵਿੱਚੋਂ ਸਭ ਕੁਝ ਭੁਲਾ ਸੁੱਟਣ ਦੀ ਜ਼ਿਦ ਫੜੀ ਬੈਠਾ ਹੈ। ਸਾਡੇ ਯੋਧਿਆਂ ਨੂੰ 'ਦਹਿਸ਼ਤਗਰਦ' ਤੇ 'ਅੱਤਵਾਦੀ' ਦੱਸਿਆ ਜਾ ਰਿਹਾ ਹੈ। ਦਮਦਮੀ ਟਕਸਾਲ, ਅਖੰਡ ਕੀਰਤਨੀ ਜਥੇ ਅਤੇ ਹੋਰ ਪੰਥਕ ਸੰਸਥਾਵਾਂ ਨੂੰ ਬਦਨਾਮ ਕਰ ਕੇ ਸਿੱਖਾਂ ਅੰਦਰ ਇਹਨਾਂ

ਦਾ ਸਤਿਕਾਰ ਮਾਰਨ ਦੀ ਕੋਸ਼ਿਸ਼ ਹੋ ਰਹੀ ਹੈ ਤਾਂ ਕਿ ਸਿੱਖ ਆਪਣੀਆਂ ਮਹਾਨ ਸੰਸਥਾਵਾਂ ਨੂੰ ਆਪ ਹੀ ਭੰਡਦੇ ਫਿਰਨ। ਕਿਤਾਬਾਂ ਵਿੱਚ ਗ਼ਲਤ ਜਾਣਕਾਰੀ ਛਾਪ ਕੇ ਸਿੱਖ ਇਤਿਹਾਸ ਨੂੰ ਗੰਧਲਾ ਕੀਤਾ ਜਾ ਰਿਹਾ ਹੈ। ਗੁਰੂ ਗ੍ਰੰਥ ਸਾਹਿਬ ਬਾਰੇ ਭਰਮ-ਭੁਲੇਖੇ ਖੜ੍ਹੇ ਕੀਤੇ ਜਾ ਰਹੇ ਹਨ। ਗੋਲ਼ ਦਸਤਾਰ ਤੇ ਚੋਲ਼ੇ ਵਾਲ਼ਾ ਜਿਹੜਾ ਬਾਣਾ ਸ਼ੁਰੂ ਤੋਂ ਹੀ ਪੰਥ ਵਿੱਚ ਪ੍ਰਵਾਨ ਰਿਹਾ ਹੈ, ਉਸਨੂੰ ਭੰਡਿਆ ਜਾ ਰਿਹਾ ਹੈ। ਹਰ ਚੋਲ਼ੇ ਤੇ ਗੋਲ਼ ਦਸਤਾਰ ਵਾਲੇ ਵਿੱਚੋਂ ਦਿੱਲੀ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦਿਖਦੇ ਹਨ, ਭਾਈ ਸੁਖਦੇਵ ਸਿੰਘ ਬੱਬਰ ਜਾਂ ਉਹੋ ਜਿਹੇ ਕਿਸੇ ਹੋਰ ਦਾ ਭਰਮ ਪੈਂਦਾ ਹੈ। ਇਹ ਸਭ ਕੁਝ ਭੁਲਾ ਦੇਣ ਲਈ ਕਰੋੜਾਂ ਰੁਪਈਏ ਖ਼ਰਚੇ ਜਾ ਰਹੇ ਹਨ। ਇਹ ਭੁਲਾ ਕੇ ਇਹਦੀ ਥਾਂ ਫ਼ਿਲਮੀ ਹੀਰੋ, ਗਾਂਧੀ, ਨਹਿਰੂ ਤੇ ਹੋਰ ਅੱਲ-ਬਲੱਲ ਭਰਨ ਦੀ ਕਵਾਇਦ ਚੱਲ ਰਹੀ ਹੈ।

ਪਰ ਸਿੱਖ ਨੌਜਵਾਨਾਂ ਨੂੰ ਨਸ਼ੇ ਤੇ ਪਤਿਤਪੁਣੇ ਵਿੱਚ ਗਰਕ ਹੁੰਦਾ ਦੇਖ ਕੇ ਖ਼ੁਸ਼ੀਆਂ ਮਨਾਉਣ ਵਾਲ਼ੇ ਓਦੋਂ ਹੈਰਾਨ-ਪ੍ਰੇਸ਼ਾਨ ਹੋ ਜਾਂਦੇ ਹਨ ਜਦ ਇਹੀ ਨੌਜਵਾਨ, ਖ਼ਾਲਸੇ ਬਣ ਕੇ ਕੌਮੀ ਸੰਘਰਸ਼ ਦਾ ਹਿੱਸਾ ਬਣ ਜਾਂਦੇ ਹਨ। ਦੇਹਧਾਰੀ ਗੁਰੂਡੰਮ ਦੀ ਕਰਤੂਤ ਨੰਗੀ ਹੋਣ ਸਾਰ ਫਿਰ ਗੁਰੂ-ਘਰ ਦੀ ਸ਼ਰਨ ਪੈਂਦਿਆਂ ਨੂੰ ਦੇਖ ਕੇ ਵੈਰੀ ਸਿਰ ਫੜ ਕੇ ਬਹਿ ਜਾਂਦਾ ਹੈ। ਦੁਸ਼ਮਣ ਸੋਚੀਂ ਪਿਆ ਹੋਇਆ ਹੈ ਕਿ ਇਹਨਾਂ ਨੂੰ ਕਿਵੇਂ ਸਭ ਕੁਝ ਭੁਲਾ ਦਿਆਂ? ਖ਼ਾਸ ਕਰਕੇ ਇਹ ਭਿੰਡਰਾਂਵਾਲ਼ੇ ਨੂੰ ਕਿਵੇਂ ਭੁੱਲਣਗੇ? 1984 ਨੂੰ ਕਿਵੇਂ ਭੁੱਲਣਗੇ? ਕੋਈ ਰਾਹ ਨਹੀਂ ਲੱਭਦਾ।

ਦੁਸ਼ਮਣ ਨੇ ਢੱਠੇ ਹੋਏ ਅਕਾਲ ਤਖਤ ਸਾਹਿਬ ਦੀ ਇਮਾਰਤ ਬਣਾ ਕੇ ਸੋਚਿਆ ਕਿ ਸ਼ਾਇਦ ਸਿੱਖ 1984 ਨੂੰ ਭੁੱਲ ਜਾਣਗੇ। ਫਿਰ ਦਰਬਾਰ ਸਾਹਿਬ ਦੀਆਂ ਕੰਧਾਂ ਤੋਂ ਗੋਲ਼ੀਆਂ ਦੇ ਨਿਸ਼ਾਨ ਮਿਟਾ ਕੇ ਇਹੀ ਸੋਚਿਆ। ਫਿਰ ਸੰਤਾਂ ਤੇ ਸੰਘਰਸ਼ ਖ਼ਿਲਾਫ਼ ਪ੍ਰਾਪੇਗੰਡੇ ਨਾਲ਼ ਸੋਚਿਆ ਕਿ ਭੁੱਲ ਜਾਣਗੇ। ਪਰ ਗੱਲ ਨਾ ਬਣਨੀ ਸੀ ਨਾ ਬਣੀ।

ਸਿੱਖਾਂ ਨੇ ਭੁੱਲਣਾ ਤਾਂ ਕੀ ਸੀ, ਹਰ ਲੰਘਦਾ ਦਿਨ ਯਾਦ ਨੂੰ ਹੋਰ ਗੂੜ੍ਹਾ ਕਰੀ ਜਾ ਰਿਹਾ ਹੈ। ਜਿਸ ਦਿਨ ਅਕਾਲੀਆਂ ਨੇ ਰੋਂਦਿਆਂ-ਪਿੱਟਦਿਆਂ ਨੇ ਅਜਾਇਬ ਘਰ ਵਿੱਚ ਸੰਤਾਂ ਦੀ ਫੋਟੋ ਲਾਈ ਸੀ, ਦਿੱਲੀ ਬੜਾ ਪਿੱਟੀ ਸੀ। ਉਹਨੂੰ ਲੱਗੇ ਜਿਵੇਂ ਸੰਤ ਦੁਬਾਰਾ ਦਰਬਾਰ ਸਾਹਿਬ ਆ ਗਏ ਹਨ। ਹੁਣ 1984 ਦੇ ਘਲੂਘਾਰੇ ਦੀ ਸ਼ਹੀਦੀ ਯਾਦਗਾਰ ਬਣਾਉਣ ਦੀ ਗੱਲ ਹੈ। ਭਾਰਤੀ ਨਿਜ਼ਾਮ ਨੂੰ ਇਹ ਮਨਜ਼ੂਰ ਨਹੀਂ। ਇਹ ਤਾਂ ਉਹਨਾਂ ਦੀ ਸਾਰੀ ਮਿਹਨਤ ਉੱਤੇ ਪਾਣੀ ਪੈਣ ਵਾਲ਼ੀ ਗੱਲ ਹੈ। ਪਰ ਸ਼ਹੀਦਾਂ ਦੇ ਲਹੂ ਦੀ ਬਲਸ਼ਾਲੀ ਤਾਕਤ ਸਭ ਕੁਝ ਉੱਤੇ ਭਾਰੂ ਹੈ। ਸ਼ਹੀਦੀ ਯਾਦਗਾਰ ਲਾਜ਼ਮੀ ਬਣੇਗੀ ਅਤੇ ਬਣਾਉਣਗੇ ਵੀ ਉਹੀ ਅਕਾਲੀ, ਜੋ ਇਸ ਯਾਦਗਾਰ ਦੇ ਢਿੱਡੋਂ ਵੈਰੀ ਹਨ। ਇਹ ਹੈ ਕਲਾ ਕਲਗੀਆਂ ਵਾਲ਼ੇ ਦੀ।

ਭਾਰਤੀ ਨਿਜ਼ਾਮ ਲੱਖ ਕੋਸ਼ਿਸ਼ਾਂ ਕਰੇ, ਕਿਸੇ ਨੇ ਨਹੀਂ ਭੁੱਲਣਾ। ਹਰ ਇੱਕ ਤਾਂ ਰਟੀ ਫਿਰਦਾ ਹੈ, "ਨੈਵਰ ਫਾਰਗੈਟ 1984"। "ਕਦੇ ਨਾ ਭੁੱਲੋ 1984"।

# ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਸੁੱਜੋਂ

*—ਚਰਨਜੀਤ ਸਿੰਘ ਸੁੱਜੋਂ*

20ਵੀਂ ਸਦੀ ਦੇ ਸਿੱਖ ਸੰਘਰਸ਼ ਦੌਰਾਨ ਹਜ਼ਾਰਾਂ ਹੀ ਸਿੱਖ ਗੱਭਰੂ ਕੌਮ ਦੇ ਗਲ਼ ਪਈ ਹੋਈ ਗ਼ੁਲਾਮੀ ਨੂੰ ਲਾਹੁਣ ਵਾਸਤੇ ਨਿਕਲ਼ ਤੁਰੇ। ਇਹਨਾਂ ਸ਼ੇਰਾਂ ਵਿੱਚੋਂ ਹੀ ਇੱਕ ਸ਼ੇਰ ਸੀ ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਉਰਫ਼ ਮਰੂਤੀ।

ਜਦੋਂ ਕੌਮ ਦੇ ਮਹਾਨ ਸਿੱਖ ਜਰਨੈਲ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ੇ ਆਪਣੇ ਮੁੱਠੀ ਭਰ ਸਾਥੀਆਂ ਸਮੇਤ ਸ਼ਹਾਦਤ ਦਾ ਜਾਮ ਪੀ ਗਏ ਪਰ ਲੌਂਗੋਵਾਲ਼, ਮ੍ਹਹਿਤਾ, ਚਾਵਲਾ ਵਰਗੇ ਆਦਿ ਬਿਪਤਾ ਵਿੱਚ ਘਿਰੀ ਹੋਈ ਸਿੱਖ ਕੌਮ ਦਾ ਮੁੱਲ ਵੱਟਣ ਵਾਸਤੇ ਹੱਥ ਖੜ੍ਹੇ ਕਰ ਕੇ ਅਤੇ ਸ਼ਹੀਦ ਹੋਏ ਸਿੰਘਾਂ ਦੀਆਂ ਲਾਸ਼ਾਂ ਉੱਪਰ ਪੈਰ ਰੱਖ ਕੇ ਬਾਹਰ ਨਿਕਲ਼ ਦਿੱਲੀ ਵੱਲ ਵਹੀਰਾਂ ਘੱਤ ਤੁਰੇ। ਸਮਾਂ ਆਇਆ, ਕੌਮ ਦੇ ਦੋ ਸਿਰਲੱਥ ਯੋਧਿਆਂ ਸ਼ਹੀਦ ਭਾਈ ਸਤਵੰਤ ਸਿੰਘ, ਸ਼ਹੀਦ ਭਾਈ ਬੇਅੰਤ ਸਿੰਘ ਨੇ ਇੰਦਰਾ ਗਾਂਧੀ ਨੂੰ ਉਸਦੀ ਕੀਤੀ ਦਾ ਫ਼ਲ਼ ਭੁਗਤਾਇਆ। ਪਰ ਲੌਂਗੋਵਾਲ਼ ਨੇ ਨਵੇਂ ਬਣੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਵੱਲ ਦੋਸਤੀ ਦਾ ਹੱਥ ਵਧਾਇਆ। ਹਜ਼ਾਰਾਂ ਹੀ ਨਿਰਦੋਸ਼ ਤੇ ਨਿਹੱਥੇ ਸਿੱਖਾਂ ਨੂੰ ਦਿੱਲੀ ਦੀਆਂ ਸੜਕਾਂ ਤੇ ਜ਼ਿੰਦਾ ਸਾੜ ਦਿੱਤਾ ਗਿਆ ਤੇ ਹਜ਼ਾਰਾਂ ਹੀ ਸਿੱਖ ਬੀਬੀਆਂ ਨਾਲ਼ ਸਮੂਹਿਕ ਬਲਾਤਕਾਰ ਕੀਤੇ ਗਏ। ਪਰ ਲੌਂਗੋਵਾਲ਼ ਤੇ ਹੋਰ ਕੁਝ ਅਖੌਤੀ ਅਕਾਲੀ ਲੀਡਰਾਂ ਨੇ ਕਬੂਤਰਾਂ ਵਾਂਗ ਅੱਖਾਂ ਮੀਚ ਕੇ ਕੇਂਦਰ ਸਰਕਾਰ ਦੀ ਪ੍ਰਾਹੁਣਾਚਾਰੀ ਦਾ ਅਨੰਦ ਮਾਣਿਆ। ਇੱਕ ਪਾਸੇ ਸਿੱਖ ਕੌਮ ਹਜ਼ਾਰਾਂ ਨਿਰਦੋਸ਼ ਸਿੱਖਾਂ ਦੀਆਂ ਲਾਸ਼ਾਂ ਸੰਭਾਲਣ ਤੇ ਲੱਗੀ ਹੋਈ ਸੀ ਤੇ ਦੂਜੇ ਪਾਸੇ ਕੁਰਸੀ ਨੂੰ ਪਿਆਰ ਕਰਨ ਵਾਲ਼ੇ ਅਕਾਲੀ ਲੀਡਰ ਰਾਜੀਵ-ਲੌਂਗੋਵਾਲ਼ ਸਮਝੌਤੇ ਨੂੰ ਪ੍ਰਵਾਨ ਚੜ੍ਹਾ ਰਹੇ ਸੀ। ਇਸ ਦਸ਼ਾ ਤੋਂ ਕਿਸੇ ਅਦੀਬ ਨੇ ਲਿਖਿਆ:

*ਜਦੋਂ ਤਕ ਉਹ ਲਾਸ਼ਾਂ ਗਿਣਦੇ ਨੇ,*
*ਆਪਾਂ ਵੋਟਾਂ ਗਿਣੀਏ*
*ਡੂੰਘੇ ਵੈਣਾਂ ਦਾ ਕੀ ਮਿਣਨਾ,*
*ਤਖ਼ਤ ਦੇ ਪਾਵੇ ਮਿਣੀਏ।*

ਪਰ ਅਣਖੀ ਸੂਰਮਿਆਂ ਨੇ ਸਿੱਖ ਕੌਮ ਦਾ ਕਰਜ਼ ਉਤਾਰਨ ਦਾ ਫ਼ੈਸਲਾ ਕੀਤਾ, ਜਿਨ੍ਹਾਂ ਵਿੱਚ ਇੱਕ ਸਿਰ ਕੱਢਵੀਂ ਜਥੇਬੰਦੀ (ਬੱਬਰ ਖ਼ਾਲਸਾ) ਮੈਦਾਨੇ ਜੰਗ ਵਿੱਚ ਨਿੱਤਰੀ। ਇਸ ਜੁਝਾਰੂ ਜਥੇਬੰਦੀ ਦੇ ਇੱਕ ਅਨਮੋਲ ਹੀਰੇ ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ (ਮਰੂਤੀ) ਨੇ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ਿਆਂ ਦੇ ਬਚਨਾਂ ਤੇ ਪਹਿਰਾ ਦਿੰਦੇ ਹੋਏ ਆਪਣਾ ਤਨ ਮਨ ਧਨ ਸਭ ਖ਼ਾਲਸਾ ਪੰਥ ਦੇ ਲੇਖੇ ਲਾਉਣ ਦਾ ਫ਼ੈਸਲਾ ਕਰ ਲਿਆ।

ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਦਾ ਜਨਮ ਪਿਤਾ ਸ. ਪਾਖਰ ਸਿੰਘ ਦੇ ਗ੍ਰਹਿ ਵਿਖੇ ਮਾਤਾ ਤਰਸੇਮ ਕੌਰ ਦੀ ਕੁੱਖੋਂ 15-06-1967 ਨੂੰ ਪਿੰਡ ਸੁੱਜੋਂ ਜ਼ਿਲ੍ਹਾ ਨਵਾਂ ਸ਼ਹਿਰ ਦੀ ਧਰਤੀ ਤੇ ਹੋਇਆ। ਆਪ ਜੀ ਦਾ ਸਰੀਰ ਇਕਹਿਰਾ ਤੇ ਰੰਗ ਗੋਰਾ ਸੀ। ਆਪ ਜੀ ਦੀਆਂ ਤਿੰਨ ਭੈਣਾਂ ਬੀਬੀ ਨਿਰਮਲ ਕੌਰ, ਕੁਲਦੀਪ ਕੌਰ, ਰਜਿੰਦਰ ਕੌਰ ਅਤੇ ਇੱਕ ਛੋਟਾ ਭਰਾ ਸ. ਹਰਦੇਵ ਸਿੰਘ ਪੁਲੀਸ ਦੇ ਡਰ ਕਾਰਨ ਮਾਤਾ ਦੇ ਕਹਿਣ ਤੇ ਘਰੋਂ ਬਾਹਰ ਹੀ ਭਟਕਦਾ ਰਿਹਾ ਜਿਸ ਕਾਰਨ ਉਹ ਕੋਈ ਵੀ ਕੰਮ ਜਾਂ ਪੜ੍ਹਾਈ ਨਾ ਕਰ ਸਕਿਆ। ਭਾਈ ਸਾਹਿਬ ਅਠਵੀਂ ਕਲਾਸ ਦੀ ਪੜ੍ਹਾਈ ਪਿੰਡ ਮਾਹਿਲ ਗਹਿਲਾਂ ਕਰਨ ਤੋਂ ਬਾਅਦ ਪਿੰਡ ਦੇ ਹੀ ਸ. ਨਿਰਮਲ ਸਿੰਘ ਕਾਰ ਵਾਲ਼ੇ ਕੋਲ਼ੋਂ ਡਰਾਈਵਰੀ ਸਿੱਖਣ ਤੋਂ ਬਾਅਦ ਲੁਧਿਆਣਾ ਡਰਾਈਵਰੀ ਕਰਨ ਲਈ ਘਰੋਂ ਚਲੇ ਗਏ। ਜਿੱਥੇ ਬੱਬਰ ਖ਼ਾਲਸਾ ਦੇ ਸਿੰਘਾਂ ਨਾਲ਼ ਭਾਈ ਸਾਹਿਬ ਦਾ ਸੰਪਰਕ ਹੋਇਆ। ਆਪ ਜੀ ਨੇ ਇਹ ਪ੍ਰਣ ਕਰ ਲਿਆ ਕੀ ਹੁਣ ਅਸੀਂ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ਿਆਂ ਵੱਲੋਂ ਅਰੰਭੇ ਸੰਘਰਸ਼ ਲਈ ਆਪਣੀ ਜ਼ਿੰਦ ਜਾਨ ਕੁਰਬਾਨ ਕਰ ਦੇਣੀ ਹੈ, ਕਿਉਂਕਿ 1984 ਵਿੱਚ ਮੌਕੇ ਦੀ ਜ਼ਾਲਮ ਸਰਕਾਰ ਵੱਲੋਂ ਅਤੇ ਬੀ.ਜੇ.ਪੀ. ਦੇ ਆਗੂ ਲਾਲ ਕ੍ਰਿਸ਼ਨ ਅਡਵਾਨੀ ਵੱਲੋਂ ਸ੍ਰੀ ਦਰਬਾਰ ਸਾਹਿਬ ਤੇ ਕੀਤੇ ਹਮਲੇ ਕਾਰਨ ਆਪ ਜੀ ਦਾ ਦਿਲ ਹਮੇਸ਼ਾਂ ਹੀ ਸ੍ਰੀ ਦਰਬਾਰ ਸਾਹਿਬ ਦਾ ਬਦਲਾ ਲੈਣ ਦੀ ਤਾਂਘ 'ਚ ਰਹਿੰਦਾ ਸੀ। ਭਾਈ ਸਾਹਿਬ ਹਮੇਸ਼ਾਂ ਹੀ ਇਹ ਗੱਲ ਗਾਣੇ ਦੇ ਰੂਪ 'ਚ ਕਿਹਾ ਕਰਦੇ ਸੀ:

*ਅੰਮ੍ਰਿਤਸਰ ਦਾ ਖ਼ੂਨੀ ਸਾਕਾ ਦੇਖ ਕੇ,*
*ਗਈ ਜਾਗ ਸਿੰਘਾਂ ਨੂੰ ਆ*
*ਨਹੀਂ ਛੱਡਣਾ ਜ਼ਾਲਮ ਇੰਦਰਾ ਨੂੰ*
*ਦੇਣਾ ਜਿਊਂਦੀ ਨੂੰ ਮਾਰ ਮੁਕਾ।*

ਆਪ ਜੀ ਦਾ ਸੁਭਾਉ ਬਹੁਤ ਮਿੱਠਾ ਤੇ ਮਿਲਣਸਾਰ ਸੀ। ਕਿਉਂਕਿ ਦਾਸ ਦਾ ਨਾਂ ਵੀ ਚਰਨਜੀਤ ਸਿੰਘ ਹੋਣ ਕਰਕੇ ਭਾਈ ਸਾਹਿਬ ਮੈਨੂੰ ਛੋਟੇ ਹੁੰਦੇ ਨੂੰ ਕਲਾਵੇ 'ਚ ਲੈ ਕੇ ਕਹਿੰਦੇ ਹੁੰਦੇ ਸੀ ਕਿ ਚਰਨਜੀਤ ਤੂੰ ਮੇਰੇ ਲਈ ਪਾਠ ਕਰਿਆ

ਕਰ, ਮੈਂ ਹੁਣ ਕਲਕੱਤੇ ਵੱਲ ਚਲੇ ਜਾਣਾ। ਜਦੋਂ ਵੀ ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਦੀ ਜਥੇਬੰਦੀ ਵੱਲੋਂ ਐਕਸ਼ਨ ਕਰਨ ਦੀ ਡਿਊਟੀ ਲੱਗਦੀ ਸੀ ਤਾਂ ਆਪ ਜੀ ਬੜੀ ਫੁਰਤੀ ਨਾਲ਼ ਐਕਸ਼ਨ ਕਰਕੇ ਉੱਥੋਂ ਨਿਕਲ਼ ਜਾਂਦੇ ਸੀ, ਜਿਸ ਕਰਕੇ ਜਥੇਬੰਦੀ ਦੇ ਸਿੰਘਾਂ ਨੇ ਆਪ ਜੀ ਨੂੰ 'ਮਰੂਤੀ' ਕਹਿਣਾ ਸ਼ੁਰੂ ਕਰ ਦਿੱਤਾ। ਭਾਈ ਸਾਹਿਬ ਦੇ ਛੋਟੇ ਭਰਾ ਹਰਦੇਵ ਸਿੰਘ ਦੱਸਦੇ ਸੀ ਕਿ ਭਾਈ ਸਾਹਿਬ ਨੇ ਸ਼ਹੀਦ ਹੋਣ ਤੋਂ ਪਹਿਲਾਂ ਆਪਣੇ ਸਾਰੇ ਸਰਟੀਫਿਕੇਟ ਤੇ ਫੋਟੋਆਂ ਪਾੜ ਦਿੱਤੀਆਂ ਸਨ ਤੇ ਮੈਨੂੰ ਕਿਹਾ- 'ਛੋਟੇ ਵੀਰ ਹੁਣ ਤੂੰ ਹੀ ਘਰ ਦੀ ਸਾਰੀ ਜ਼ਿੰਮੇਵਾਰੀ ਨਿਭਾਉਣੀ ਹੈ। ਮੇਰੇ ਤੋਂ ਬਾਅਦ ਛੋਟੀ ਭੈਣ ਦਾ ਖ਼ਿਆਲ ਰੱਖਣਾ, ਬੜੇ ਲਾਡ ਪਿਆਰ ਨਾਲ਼ ਪਲ਼ੀ ਹੈ। ਕਿਉਂਕਿ ਵੱਡੀਆਂ ਭੈਣਾਂ ਦੇ ਵਿਆਹ ਤੋਂ ਬਾਅਦ ਇਹੋ ਹੀ ਛੋਟੀ ਭੈਣ ਰਜਿੰਦਰ ਹੀ ਮੈਨੂੰ ਰੋਟੀ ਖੁਆ ਕੇ ਫਿਰ ਆਪ ਖਾਂਦੀ ਹੁੰਦੀ ਸੀ ਅਤੇ ਕਈ ਵਾਰੀ ਮੈਨੂੰ ਝੂਠ ਹੀ ਕਹਿ ਦਿੰਦੀ ਸੀ ਕਿ ਵੀਰ ਜੀ ਅੱਜ ਮੈਂ ਪਹਿਲਾਂ ਹੀ ਰੋਟੀ ਖਾ ਲਈ ਕਿਉਂਕਿ ਸਬਜ਼ੀ ਥੋੜ੍ਹੀ ਹੋਣ ਕਰਕੇ ਆਪ ਪਹਿਲਾਂ ਹੀ ਲੂਣ ਨਾਲ਼ ਰੋਟੀ ਖਾ ਲੈਂਦੀ ਸੀ ਤੇ ਸਬਜ਼ੀ ਮੇਰੇ ਲਈ ਰੱਖ ਦਿੰਦੀ ਸੀ। (ਕਿਉਂਕਿ ਜ਼ਮੀਨ ਨਾਂ ਹੋਣ ਕਰਕੇ ਮਾਇਆ ਮੰਦਹਾਲੀ ਹੁੰਦੀ ਸੀ) ਛੋਟੇ ਵੀਰ ਇਹਦਾ ਵਿਆਹ ਵੀ ਤੂੰ ਹੀ ਕਰਨਾ ਹੈ ਚੰਗਾ ਫਿਰ ਹੁਣ ਘਰ ਦੀ ਜ਼ਿੰਮੇਵਾਰੀ ਸਾਰੀ ਸਿਰ 'ਤੇ ਹੈ, ਤੇ ਤੂੰ ਹੀ ਨਿਭਾਉਣੀ ਹੈ ਤੇ ਕੌਮੀ ਘਰ ਨੂੰ ਅਜ਼ਾਦ ਕਰਵਾਉਣ ਦੀ ਜ਼ਿੰਮੇਵਾਰੀ ਮੈਂ ਨਿਭਾਵਾਂਗਾ।'

ਹਰਦੇਵ ਸਿੰਘ ਨੇ ਕਿਹਾ ਵੱਡੇ ਵੀਰ ਚੱਲ ਅੱਜ ਤਾਂ ਅਸੀਂ ਸਿਵਿਆਂ 'ਚ ਰਾਤ ਰਹਿਣਾ। ਪਰ ਕੁਝ ਹੀ ਦਿਨਾਂ ਬਾਅਦ ਕਿਸੇ ਨਜ਼ਦੀਕ ਸਾਥੀ ਵੱਲੋਂ ਕੈਟ ਦਾ ਰੂਪ ਧਾਰ ਕਰ ਲੈਣ ਕਾਰਨ ਤੇ ਆਪਣੀ ਚਮੜੀ ਨੂੰ ਬਚਾਉਣ ਖ਼ਾਤਰ ਪੁਲੀਸ ਕੋਲ਼ੋਂ ਚੁਕਵਾ ਦਿੱਤਾ। ਜ਼ਾਲਮ ਪੁਲੀਸ ਵੱਲੋਂ ਆਪ ਜੀ 'ਤੇ ਭਾਰੀ ਤਸ਼ੱਦਦ ਕੀਤਾ ਗਿਆ, ਪਰ ਆਪ ਜੀ ਨੇ ਕਿਸੇ ਸਾਥੀ ਦਾ ਨਾਮ ਨਹੀਂ ਲਿਆ ਜਿਸ ਕਾਰਨ ਨਾਲ਼ ਰਹਿਣ ਵਾਲ਼ੇ ਸਾਥੀ ਅੱਜ ਤਕ ਮਾਣ ਮਹਿਸੂਸ ਕਰ ਰਹੇ ਹਨ। ਪੁਲੀਸ ਨੇ ਇਸ ਇਲਾਕੇ ਦੇ ਕਈ ਨੌਜਵਾਨ ਵੀਰਾਂ ਨੂੰ ਨਾਜਾਇਜ਼ ਤੰਗ ਕਰਨਾ ਸ਼ੁਰੂ ਕਰ ਦਿੱਤਾ।

ਕੁਝ ਹੀ ਦਿਨਾਂ ਬਾਅਦ ਕਪੂਰਥਲਾ ਪੁਲੀਸ ਨੇ ਝੂਠਾ ਪੁਲੀਸ ਮੁਕਾਬਲਾ ਬਣਾ ਕੇ ਭਾਈ ਚਰਨਜੀਤ ਸਿੰਘ ਬੱਬਰ ਉਰਫ਼ ਮਰੂਤੀ ਨੂੰ ਸ਼ਹੀਦ ਕਰ ਦਿੱਤਾ, ਪਰ ਪੰਜਾਬ ਦੀ ਜ਼ਾਲਮ ਤੇ ਨਿਰਦਈ ਪੁਲੀਸ ਨੇ ਪਰਿਵਾਰ ਨੂੰ ਲਾਸ਼ ਵੀ ਨਹੀਂ ਦਿੱਤੀ। ਕੁਝ ਹੀ ਮਹੀਨਿਆਂ ਬਾਅਦ ਭਾਈ ਸਾਹਿਬ ਦੇ ਪਿਤਾ ਸ. ਪਾਖਰ ਸਿੰਘ ਵੀ ਆਪਣੇ ਜਵਾਨ ਪੁੱਤਰ ਦੇ ਗ਼ਮ ਵਿੱਚ ਅਕਾਲ ਚਲਾਣਾ ਕਰ ਗਏ। 15 ਅਗਸਤ ਮਨਾਉਣ ਵਾਲ਼ੇ ਮੂਰਖ ਸਿੱਖ ਕਿਸ ਖ਼ੁਸ਼ੀ ਵਿੱਚ ਅਜ਼ਾਦੀ ਦਿਨ ਮਨਾ

ਰਹੇ ਹਨ ਕਿ ਅਸੀਂ ਅਜ਼ਾਦ ਹਾਂ? ਅਜ਼ਾਦੀ ਦਿਨ ਮਨਾਉਣ ਵਾਲ਼ੇ ਬੇਸਮਝ ਲੋਕੋ, ਉਹਨਾਂ ਭੈਣਾਂ ਨੂੰ ਪੁੱਛੋ ਜਿਨ੍ਹਾਂ ਦੇ ਇੱਕੋ ਵੀਰ ਨੂੰ ਸਿੱਖ ਹੋਣ ਦੀ ਸਜ਼ਾ ਝੂਠਾ ਮੁਕਾਬਲਾ ਬਣਾ ਕੇ ਦਿੱਤੀ ਗਈ, ਤੇ ਪੁੱਛੋ ਉਹਨਾਂ ਮਾਤਾਵਾਂ ਨੂੰ ਜਿਨ੍ਹਾਂ ਦੇ ਪੁੱਤਰਾਂ ਨੂੰ ਸਿੱਖ ਹੋਣ ਕਰਕੇ ਗੋਲ਼ੀਆਂ ਨਾਲ਼ ਭੁੰਨ ਦਿੱਤਾ ਗਿਆ ਤੇ ਅਨੇਕਾਂ ਹੀ ਸਿੱਖ ਨੌਜਵਾਨ ਝੂਠੇ ਪੁਲੀਸ ਮੁਕਾਬਲੇ ਬਣਾ ਕੇ ਸ਼ਹੀਦ ਕੀਤੇ ਗਏ।

ਜਿੱਥੇ ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ (ਮਰੂਤੀ) ਕੌਮ ਦੀ ਅਣਖ ਤੇ ਗ਼ੈਰਤ ਲਈ ਜੂਝਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ ਉੱਥੇ ਇਸ ਸ਼ਹੀਦ ਦਾ ਪਰਿਵਾਰ ਅੱਜ ਗ਼ਰੀਬੀ ਨਾਲ਼ ਜੂਝ ਰਿਹਾ ਹੈ ਅਤੇ ਛੋਟਾ ਭਰਾ ਹਰਦੇਵ ਸਿੰਘ ਚੱਕੀ ਚਲਾ ਕੇ ਪਰਿਵਾਰ ਦਾ ਗੁਜ਼ਾਰਾ ਕਰ ਰਿਹਾ ਹੈ ਉੱਥੇ ਪਰਿਵਾਰ ਵੱਲੋਂ ਵੱਖ-ਵੱਖ ਬੈਂਕਾਂ ਤੋਂ ਚੁੱਕੇ ਕਰਜ਼ਿਆਂ ਦਾ ਬੋਝ ਵੀ ਸਤਾ ਰਿਹਾ ਹੈ।

ਛੋਟੀ ਉਮਰੇ ਵੱਡੀਆਂ ਮੱਲਾਂ ਮਾਰਨ ਵਾਲਾ
ਗੁਰੂ ਦਾ ਦੀਪ ਅਤੇ ਪੰਥ ਦਾ ਮਾਣ

# ਭਾਈ ਗੁਰਦੀਪ ਸਿੰਘ ਦੀਪਾ ਹੇਰਾਂ

*—ਲਵਸ਼ਿੰਦਰ ਸਿੰਘ ਡੱਲੇਵਾਲ*

ਭਾਈ ਗੁਰਦੀਪ ਸਿੰਘ ਦਾ ਜਨਮ ਜਿਲ੍ਹਾ ਜਲੰਧਰ ਦੇ ਪਿੰਡ ਹੇਰਾਂ, ਤਹਿਸੀਲ ਨਕੋਦਰ ਵਿਖੇ ਸ੍ਰ, ਸੁਰਜੀਤ ਸਿੰਘ ਦੇ ਘਰੇ ਮਾਤਾ ਗੁਰਬਚਨ ਕੌਰ ਦੀ ਕੁੱਖੋਂ ਹੋਇਆ। ਭਾਈ ਦੀਪੇ ਦੇ ਦੋ ਭਰਾ ਸ੍ਰ ਜੰਗ ਬਹਾਦਰ ਸਿੰਘ ਅਤੇ ਸ੍ਰ,ਅਮ੍ਰਿਤਪਾਲ ਸਿੰਘ ਹਨ ਅਤੇ ਇਕ ਭੈਣ ਹੈ। ਪਿੰਡ ਹੇਰਾਂ ਜਲੰਧਰ ਤੋਂ ਕਰੀਬ ਅਠਾਰਾਂ ਕਿਲੋਮੀਟਰ ਦੂਰ ਹੈ। ਮੁੱਢਲੀ ਪੜਾਈ ਦੀਪੇ ਨੇ ਆਪਣੇ ਹੀ ਪਿੰਡ ਦੇ ਪ੍ਰਾਇਮਰੀ ਸਕੂਲ ਤੋਂ ਪ੍ਰਾਪਤ ਕੀਤੀ ਅਤੇ ਬਾਅਦ ਵਿੱਚ ਹਾਈ ਸਕੂਲ ਵਿੱਚ ਦਾਖਲਾ ਲੈ ਲਿਆ। ਇਸ ਸਮੇਂ ਕਿਸੇ ਨੂੰ ਖਿਆਲ ਨਹੀਂ ਸੀ ਕਿ ਜਵਾਨੀ ਦੀ ਦਹਿਲੀਜ਼ ਤੇ ਪੈਰ ਧਰਦਿਆਂ ਹੀ ਬਚਪਨ ਵਿੱਚ ਸ਼ਰਾਰਤੀ ਕਿਸਮ ਦਾ ਦੀਪਾ ਧਾਰਮਿਕ ਵਿਚਾਰਾਂ ਦਾ ਧਾਰਨੀ ਬਣ ਕੇ ਕੌਮ ਦੀ ਵੱਡਮੁਲੀ ਸੇਵਾ ਕਰੇਗਾ। ਬਲਕਿ ਗੁਰੂ ਦਾ ਦੀਪ ਬਣ ਕੇ ਜਲੰਧਰ ਜਿਲ੍ਹੇ ਵਿੱਚ ਅਜਿਹਾ ਚਾਨਣ ਕਰੇਗਾ ਕਿ ਆਉਣ ਵਾਲੀਆਂ ਪੀੜ੍ਹੀਆਂ ਜਿੱਥੇ ਦੀਪੇ ਤੇ ਮਾਣ ਕਰਨਗੀਆਂ ਉੱਥੇ ਹੇਰਾਂ ਪਿੰਡ ਵੀ ਪੂਰੀ ਦੁਨੀਆਂ ਵਿੱਚ ਮਸ਼ਹੂਰ ਹੋ ਜਾਵੇਗਾ।

"ਜੂਨ 1984 ਦੇ ਖੂਨੀ ਘੱਲੂਘਾਰੇ ਨਾਲ ਸਿੱਖ ਮਾਨਸਿਕਤਾ ਬੁਰੀ ਤਰਾਂ ਜ਼ਖਮੀਂ ਹੋ ਚੁੱਕੀ ਸੀ। ਦੀਪਾ ਵੀ ਇਸ ਪੀੜ ਨੂੰ ਬਹੁਤ ਗਹਿਰਾਈ ਨਾਲ ਮਹਿਸੂਸ ਕਰ ਰਿਹਾ ਸੀ, ਉਹ ਧੁਰ ਅੰਦਰ ਤੱਕ ਹਲੂਣਿਆ ਗਿਆ। ਉਸ ਨੇ ਸੋਚਿਆ ਕਿ ਭਾਰਤ ਦੇ ਹਾਕਮਾਂ ਨੂੰ ਨੇਸਤੋ ਨਬੂਦ ਕਰ ਦਿਆਂ। ਪੰਥ ਦੇ ਦੁਸ਼ਮਣ ਲੋਕਾਂ ਦਾ ਪੂਰੀ ਤਰਾਂ ਨਾਲ ਖਾਤਮਾ ਕਰਨ ਲਈ ਸੋਚਦਾ ਰਹਿੰਦਾ ਸੀ। ਚਾਰ ਅਗਸਤ 1982 ਨੂੰ ਸ਼੍ਰੋਮਣੀ ਅਕਾਲੀ ਦਲ ਨੇ ਅਨੰਦਪੁਰ ਸਾਹਿਬ ਦੇ ਮਤੇ ਸਮੇਤ 45 ਮੰਗਾਂ ਤੇ ਅਧਾਰਤ ਧਰਮ ਯੁਧ ਮੋਰਚਾ ਅਰੰਭ ਕੀਤਾ ਸੀ। ਜਿਸ ਵਿੱਚ ਦੋ ਸੌ ਤੋਂ ਵੱਧ ਸਿੱਖ ਸ਼ਹੀਦ ਹੋ ਗਏ ਸਨ। ਇੱਕ ਵਾਰ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਮੰਜੀ ਸਾਹਿਬ ਦੀਵਾਨ ਹਾਲ ਵਿੱਚ ਭਾਸ਼ਨ ਦੌਰਾਨ ਕੁਰਸੀ ਦੇ ਆਸ਼ਕਾਂ ਨੂੰ ਖਬਰਦਾਰ ਕਰਦਿਆਂ ਕਿਹਾ ਸੀ ਕਿ "ਅਨੰਦਪੁਰ ਸਾਹਿਬ ਦੇ ਮਤੇ ਦੀ ਪੂਰਤੀ ਤੋਂ ਇੱਕ ਇੰਚ ਵੀ ਘੱਟ ਅਗਰ ਕਿਸੇ ਨੇ ਕੇਂਦਰ ਨਾਲ ਸਮਝੌਤਾ ਕੀਤਾ ਤਾਂ ਉਸ ਨੂੰ ਗੱਡੀ ਚਾੜ੍ਹਨ ਵਿੱਚ ਸਿੰਘੋ ਢਿੱਲ ਨਾ ਕਰਿਉ ਪੁੰਨ ਬਹੁਤ ਲੱਗੇਗਾ"। ਇਹੀ

ਸ਼ਰਤ ਸੰਤਾਂ ਨੇ ਮੋਰਚੇ ਦੀ ਅਰੰਭਤਾ ਵੇਲੇ ਰੱਖੀ ਸੀ ਕਿ ਅਗਰ ਇਕੱਠੇ ਹੋ ਕੇ ਮੋਰਚਾ ਲਾਉਣਾ ਹੈ ਤਾਂ ਜੂਸ ਦਾ ਗਿਲਾਸ ਮੂੰਹ ਨੂੰ ਲਗਾ ਕੇ ਜਿਵੇਂ ਫਤਿਹ ਸਿੰਘ ਨੇ ਮਰਨ ਵਰਤ ਤੋੜ ਲਿਆ ਸੀ ਇਸ ਵਾਰ ਤੁਸੀਂ ਅਜਿਹਾ ਨਹੀਂ ਕਰ ਸਕੋਂਗੇ।

ਪਰ ਜਿਹਨਾਂ ਨੂੰ ਪੈਰ ਪੈਰ ਸਿੱਖ ਕੌਮ ਨਾਲ ਧੋਖਾ ਕਰਨ ਦੀ ਆਦਤ ਪੈ ਜਾਵੇ ਉਹ ਕਿੱਥੋਂ ਬਾਜ਼ ਆਉਂਦੇ ਹਨ।

ਗਦਾਰ ਏ ਆਜ਼ਮ ਲੋਂਗੋਵਾਲ , ਬਰਨਾਲਾ ਅਤੇ ਬਲਵੰਤੇ ਲੱਡੂ ਨੇ ਰਾਜੀਵ-ਲੋਂਗੋਵਾਲ ਸਮਝੌਤਾ ਕਰਵਾ ਦਿੱਤਾ। ਦਰਬਾਰ ਸਾਹਿਬ ਕੰਪਲੈਕਸ ਵਿੱਚ ਸਿੱਖਾਂ ਦੀਆਂ ਲਾਸ਼ਾਂ ਨੂੰ ਅੱਖੋਂ ਪਰੋਖੇ ਕਰਦਿਆਂ ,ਸਿੱਖ ਬੀਬੀਆਂ ਦੀਆਂ ਕੁਰਲਾਹਟਾਂ ਨੂੰ ਅਣਗੌਲਿਆਂ ਕਰਦਿਆਂ ਠੰਢੇ ਰਸਗੁੱਲਿਆਂ ਦੇ ਭਾਅ ਪੂਰੀ ਕੌਮ ਨੂੰ ਵੇਚ ਕੇ ਰੱਖ ਦਿੱਤਾ। ਇਸ ਰਾਜੀਵ ਲੋਂਗੋਵਾਲ ਸਮਝੌਤੇ ਨੂੰ ਸਿੱਖ ਜਥੇਬੰਦੀਆਂ ਵਲੋਂ ਪੂਰੀ ਤਰਾਂ ਰੱਦ ਕਰ ਦਿੱਤਾ ਗਿਆ। ਜਦੋਂ ਸਮਝੌਤੇ ਬਾਅਦ ਲੌਂਗੋਵਾਲ ਦਰਬਾਰ ਸਾਹਿਬ ਆਇਆ ਤਾਂ ਉਸ ਦਾ ਜੰਮ ਕੇ ਵਿਰੋਧ ਕੀਤਾ ਗਿਆ ਸੀ ਉਸ ਵਕਤ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਦਫਤਰ ਮੂਹਰੇ ਅਸੀਂ ਪੰਦਰਾਂ ਵੀਹ ਸਿੰਘ ਖੜੇ ਹੋ ਇਸ ਦਾ ਰਸਤਾ ਰੋਕ ਰਹੇ ਸੀ ਤਾਂ ਇਸ ਗੱਦਾਰ ਦੇ ਬਾਡੀਗਾਰਡ ਨੇ ਦੋ ਫਾਇਰ ਕਰ ਦਿੱਤੇ ਪਰ ਇਤਫਾਕ ਨਾਲ ਕਿਸੇ ਦੇ ਗੋਲੀ ਨਾ ਲੱਗੀ। ਇਸ ਤੋਂ ਉਪਰੰਤ ਸੌ ਤੋਂ ਵੱਧ ਇਕੱਠੇ ਹੋਏ ਸਿੰਘਾ ਨੇ ਇਹਨਾਂ ਵਲ ਵਾਹੀਰਾਂ ਘੱਤ ਦਿੱਤੀਆਂ ਇਟਾਂ ਰੋੜੇ ਜੋ ਕਿਸੇ ਦੇ ਹੱਥ ਆਇਆ ਇਹਨਾਂ ਵਲ ਸੁੱਟਣੇ ਸੁਰੂ ਕਰ ਦਿੱਤੇ ਅਤੇ ਇਹ ਗੱਦਾਰ ਲੌਂਗੋਵਾਲ ਭੱਜ ਕੇ ਅੰਦਰ ਜਾ ਵੜਿਆ। ਦੂਜੇ ਹੀ ਦਿਨ ਤੜਕੇ ਦਰਬਾਰ ਸਾਹਿਬ ਚੋਂ ਚਲਿਆ ਗਿਆ ਅਤੇ ਸਮਝੌਤੇ ਦੇ ਪੱਚੀਵੇਂ ਦਿਨਾਂ ਬਾਅਦ ਹੀ ਉਸ ਸੱਤਵਾਦੀ ਮਹਾਂਪੁਰਖ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੇ ਬਚਨ ਪੂਰੇ ਹੋਏ ਇਸ ਗੱਦਾਰ ਨੂੰ ਭਾਈ ਜਰਨੈਲ ਸਿੰਘ ਹਲਵਾਰਾ ਭਾਈ ਗਿਆਨ ਸਿੰਘ ਲੀਲ ਤੇ ਸਹੀਦ ਹਲਮਿੰਦਰ ਸਿੰਘ ਲੀਲ ਨੇ ਸਾਥੀਆਂ ਨਾਲ ਮਿਲ ਕੇ ਸ਼ੇਰਪੁਰ ਵਿਖੇ ਨਰਕਾਂ ਦਾ ਰਾਹ ਤੋਰ ਦਿੱਤਾ।

ਸਮਝੌਤੇ ਵਿੱਚ ਪਰਦੇ ਪਿੱਛੇ ਤਹਿ ਹੋਇਆ ਸੀ ਪੰਜਾਬ ਵਿੱਚ ਵਿਧਾਨ ਸਭਾ ਦੀਆਂ ਚੋਣਾਂ ਹੋਣਗੀਆਂ ਅਤੇ ਸੁਰਜੀਤ ਸਿੰਘ ਬਰਨਾਲਾ ਪੰਜਾਬ ਦਾ ਮੁੱਖ ਮੰਤਰੀ ਬਣੇਗਾ। ਚੋਣਾਂ ਦਾ ਸੰਯੁਕਤ ਅਕਾਲੀ ਦਲ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਬਾਈਕਾਟ ਕਰ ਦਿੱਤਾ ਗਿਆ। ਇਸ ਸਮੇਂ ਭਾਈ ਗੁਰਦੀਪ ਸਿੰਘ ਦੀਪਾ ਨੇ ਨਕੋਦਰ ਇਲਾਕੇ ਵਿੱਚ ਬਾਈਕਾਟ ਦਾ ਦੱਬ ਕੇ ਪ੍ਰਚਾਰ ਕੀਤਾ। 1986 ਦੇ ਅਖੀਰ ਵਿੱਚ ਪਿੰਡ ਹੇਰਾਂ ਦੇ ਮਾਸਟਰ ਰਤਨ ਨੇ ਪੁਲੀਸ ਕੋਲ ਮੁਖਬਰੀ ਕਰ ਦਿੱਤੀ ਕਿ ਇਹ ਫੈਡਰੇਸ਼ਨ ਦਾ ਸਰਗਰਮ ਮੈਂਬਰ ਹੈ, ਨਕੋਦਰ ਥਾਣੇ ਵਿੱਚ ਕੋਲ ਖੜਾ ਹੋ ਕੇ ਇਸ ਦੁਸ਼ਟ ਨੇ ਦੀਪੇ ਨੂੰ ਇੰਟੈਰੋਗੇਟ ਕਰਵਾਇਆ। ਦੀਪੇ ਤੇ ਅਸਲਾ ਐਕਟ ਦੀ ਧਾਰਾ

25,54 ,59 ਦਾ ਝੂਠਾ ਕੇਸ ਪਾ ਕੇ ਜਲੰਧਰ ਜੇਹਲ ਵਿੱਚ ਭੇਜ ਦਿੱਤਾ ਅਤੇ ਦੋ ਮਹੀਨਿਆਂ ਬਾਅਦ ਹੀ ਦੀਪੇ ਦੀਆਂ ਜ਼ਮਾਨਤਾਂ ਹੋ ਗਈਆਂ । ਪਿੰਡ ਆ ਕੇ ਉਸ ਨੇ ਫੈਸਲਾ ਕਰ ਲਿਆ ਕਿ ਪੂਰੀ ਤਰ੍ਹਾਂ ਖਾੜਕੂ ਸਫਾਂ ਵਿੱਚ ਸ਼ਾਮਲ ਹੋ ਜਾਣਾ ਹੈ, ਉਹ ਮਾਸਟਰ ਰਤਨ ਨੂੰ ਆਪਣੇ ਸਾਥੀ ਦੀ ਮੱਦਦ ਨਾਲ ਸੋਧ ਕੇ ਫਰਾਰ ਹੋ ਗਿਆ । ਉਹੀ ਖਾਲਿਸਤਾਨ ਕਮਾਂਡੋ ਫੋਰਸ ਦੇ ਭਾਈ ਗੁਰਨੇਕ ਸਿੰਘ ਨੇਕਾ ਨਾਲ ਮਿਲ ਕੇ ਖਾੜਕੂ ਕਾਰਵਾਈਆਂ ਦੀ ਅਰੰਭਤਾ ਕਰ ਦਿੱਤੀ । ਜਿਵੇਂ ਜਿਵੇਂ ਸਮਾਂ ਬੀਤਦਾ ਗਿਆ ਭਾਈ ਦੀਪਾ ਸਿੱਖ ਸੰਘਰਸ਼ ਵਿੱਚ ਉਸਾਰੂ ਰੋਲ ਅਦਾ ਕਰਦਾ ਗਿਆ । ਦੀਪੇ ਗਰੁੱਪ ਦੀ ਚੜ੍ਹਦੀ ਕਲਾ ਨੂੰ ਰੂਪਮਾਨ ਕਰਦੀਆਂ ਹੋਈਆਂ ਅਨੇਕਾਂ ਘਟਨਾਵਾਂ ਹਨ। ਇੱਕ ਵਾਰ ਦੀਪੇ ਗੁਰੱਪ ਦਾ ਪੁਲੀਸ ਨਾਲ ਆਮਹਣਾ ਸਾਹਮਣਾ ਹੋ ਗਿਆ ,ਜਿਹੜੀ ਪੁਲੀਸ ਚਾਰ ਘੰਟੇ ਤੋਂ ਉਸ ਨੂੰ ਫੜਨ ਲਈ ਨਾਕਾ ਲਗਾ ਕੇ ਬੈਠੀ ਸੀ ,ਜਦੋਂ ਦੀਪਾ ਆਪਣੇ ਸਾਥੀਆਂ ਨਾਲ ਨਾਕੇ ਦੇ ਨਜ਼ਦੀਕ ਪਹੁੰਚਿਆ ਤਾਂ ਪੁਲੀਸ ਵਾਲੇ ਗੋਲੀ ਨਾ ਚਲਾ ਸਕੇ । ਮਗਰੋਂ ਹਥਿਆਰ ਖਰਾਬ ਹੋਣ ਦਾ ਬਹਾਨਾ ਘੜ ਲਿਆ ਤਾਂ ਅਗਲੇ ਦਿਨ ਅਖਬਾਰਾਂ ਵਿੱਚ ਖਬਰ ਸੀ ਕਿ " ਜਦੋਂ ਸ਼ਿਕਾਰ ਨਿਕਲਿਆ ਤਾਂ ---। ਇਹ ਘਟਨਾ ਨੂਰਮਹਿਲ ਅਤੇ ਜੰਡਿਆਲੇ ਦੇ ਵਿਚਕਾਰ ਵਾਪਰੀ ਸੀ । ਕਈ ਵਾਰ ਪੁਲੀਸ ਲੋਕਾਂ ਨੂੰ ਪੁੱਛਦੀ ਕਿ ਦੀਪਾ ਆਪਣੇ ਸਾਥੀਆਂ ਨਾਲ ਕਿੱਧਰ ਨੂੰ ਲੰਘਿਆ ? ਜਦੋਂ ਲੋਕ ਕਹਿੰਦੇ ਇਸ ਪਾਸੇ ਤਾਂ ਪੁਲੀਸ ਵਾਲੇ ਲੋਕਾਂ ਨੂੰ ਗਾਹਲਾਂ ਕੱਢਦੇ ਕਿ ਤੁਸੀਂ ਉਹਨੂੰ ਫੜਿਆ ਕਿਉਂ ਨਹੀਂ ? ਪਰ ਆਪ ਪੁਲੀਸ ਵਾਲੇ ਜਾਣ ਬੁੱਝ ਕੇ ਉਲਟ ਪਾਸੇ ਨੂੰ ਤੁਰ ਪੈਂਦੇ ।

"ਦੀਪੇ ਨੇ ਨਕੋਦਰ ਲਾਗੇ ਨੂਰਪੁਰ ਦੇ ਲੁੱਚੇ ਸਾਧ , ਮੁਠੱਡਾ ਕਲਾਂ ਦੇ ਕਾਮਰੇਡ ਆਗੂ ਡਾਕਟਰ ਗੁਰਦਿਆਲ ਸਿੰਘ , ਅੱਪਰਾ ਨੇੜੇ ਪੁਲੀਸ ਕਰਮਚਾਰੀਆਂ, ਠੇਕੇਦਾਰ ਤੀਰਥ ਰਾਮ , ਤਰਖਾਣ ਮਜਾਰੇ ਦੇ ਕੈਟਾਂ ਦਾ ਸਫਾਇਆ , ਕਾਮਰੇਡ ਸੋਹਣ ਸਿੰਘ ਢੇਸੀ, ਪੁਲੀਸ ਟਾਊਟ ਅਵਤਾਰ ਸਿੰਘ ਸਮਰਾੜੀ, ਮੁਖਬਰ ਚੂਹੜ ਤੱਖਰ, ਮਾਨ ਸਿੰਘ ਥਾਣੇਦਾਰ , ਵਰਿੰਦਰ ਗਗਨ , ਦਰਸ਼ਨ ਸਿੰਘ ਕੇ.ਪੀ, ਮੁਰਲੀ ਮਨੋਹਰ ਜੋਸ਼ੀ ਦੀ ਅਖੌਤੀ ਸਾਂਤੀ ਯਾਤਰਾ ਤੇ ਹਮਲਾ ,ਕਾਮਰੇਡ ਸਰਵਣ ਚੀਮੇ ਨੂੰ ਅੰਗ ਰੱਖਿਅਕਾਂ ਸਮੇਤ ਸੋਧਣਾ, ਬਲਵੰਤੇ ਸਰਹਾਲ ਕਾਜੀਆਂ (MLA), ਪੁਲੀਸ ਮੁਖਬਰ ਬਣ ਚੁੱਕੇ ਅਕਾਲੀ ਦਲ ਮਾਨ ਦੇ ਆਗੂ ਸਤਨਾਮ ਸਿੰਘ ਅਤੇ ਉਸ ਦੇ ਮੁਖਬਰ ਸਾਥੀ ਬਲਵਿੰਦਰ ਸਿੰਘ ਬਾਲੀ, ਰੁੜਕਾ ਕਲਾਂ ਦੇ ਕਾਮਰੇਡ ਕੇਵਲ ਅਤੇ ਬਿੰਦਰ , ਢਕਾਰੇ ਦੇ ਕਾਮਰੇਡ, ਸਮੇਤ ਅਨੇਕਾਂ ਦੁਸ਼ਟਾਂ ਨੂੰ ਸੋਧ ਕੇ ਸ਼ਹੀਦ ਸਿੰਘਾਂ ਦਾ ਬਦਲਾ ਲਿਆ ਅਤੇ ਧਰਮ ਦੇ ਦੋਖੀਆਂ ਨੂੰ ਉਹਨਾਂ ਦੇ ਕੀਤੇ ਪਾਪਾਂ ਦੀ ਸਜ਼ਾ ਦਿੱਤੀ" । "ਭਾਈ ਦੀਪੇ ਨੇ ਪੁਲੀਸ ਦੀਆਂ ਕਾਲੀਆਂ ਬਿੱਲੀਆਂ ਦਾ ਵੀ ਸਫਾਇਆ ਕੀਤਾ । ਫਿਲੌਰ ਲਾਗੇ ਪਿੰਡ ਸਗਨੇਵਾਲ ਵਿੱਚ ਰੁਪਿੰਦਰ ਸਿੰਘ ਰੂਪੀ ,ਮਨਜੀਤ ਸਿੰਘ ਅਤੇ ਇਹਨਾਂ

ਦੇ ਤੀਜੇ ਸਾਥੀ ਨੂੰ ਇੰਟੈਰੋਗੇਟ ਕਰਨ ਮਗਰੋਂ ਬਣਦੀ ਸਜ਼ਾ ਦਿੱਤੀ ਅਤੇ ਭਾਈ ਰਸ਼ਪਾਲ ਸਿੰਘ ਕਰਨਾਣਾ ਅਤੇ ਉਸ ਦੇ ਭਰਾ ਮਿੱਟੂ ਦੀ ਸ਼ਹਾਦਤ ਦਾ ਬਦਲਾ ਲਿਆ। ਉੱਥੇ ਬਲਾਤਕਾਰੀ ਕੁਲਵੰਤ ਕੰਤੇ ਲੱਚਰ ਗਾਇਕ ਅਮਰ ਚਮਕੀਲਾ ਵਰਗਿਆਂ ਨੂੰ ਢੋਲਕੀਆਂ ਛੈਣਿਆਂ ਵਾਲੇ ਸਮੇਤ ਨਰਕਾਂ ਦੇ ਰਾਹ ਤੋਰਿਆ"। ਪੁਲੀਸ ਦੇ ਰਿਕਾਰਡ ਅਨੁਸਾਰ ਉਸਨੇ 217 ਦੁਸ਼ਟਾਂ ਦਾ ਖਾਤਮਾ ਕੀਤਾ ਅਤੇ 37 ਵਾਹਨ ਖੋਹੇ ਜਿਹਨਾਂ ਦੀ ਵਰਤੋਂ ਦੁਸ਼ਟਾਂ ਨੂੰ ਸੋਧਣ ਲਈ ਕੀਤੀ। ਆਪਣੇ ਰੂਪੋਸ਼ ਜੀਵਨ ਦੌਰਾਨ ਭਾਈ ਦੀਪੇ ਨੇ ਔਸਤਨ ਹਰ ਨੌਂਵੇ ਦਿਨ ਇੱਕ ਦੁਸ਼ਟ ਨੂੰ ਸੋਧ ਕੇ ਸਿੱਖ ਸੰਘਰਸ਼ ਨੂੰ ਬੁਲੰਦੀਆਂ ਤੱਕ ਪਹੁੰਚਾਇਆ। ਉਸ ਨੇ ਬਤੌਰ ਖਾਲਿਸਤਾਨ ਕਮਾਂਡੋ ਫੋਰਸ ਦੇ ਲੈਫਟੀਨੈਂਟ ਜਨਰਲ ਵਜੋਂ ਸਿੱਖ ਸੰਘਰਸ਼ ਦੀ ਮਹਾਨ ਸੇਵਾ ਕੀਤੀ।

ਭਾਈ ਦੀਪੇ ਦੇ ਗਰੁੱਪ ਵਿੱਚ ਭਾਈ ਸੁਖਦੇਵ ਸਿੰਘ ਸੋਢੀ ਰੁੜਕਾ ਕਲਾਂ, ਭਾਈ ਗੁਰਦੇਵ ਸਿੰਘ ਦੇਵ ਰੁੜਕਾ ਕਲਾਂ ,ਭਾਈ ਰਸ਼ਪਾਲ ਸਿੰਘ ਕਰਨਾਣਾ, ਭਾਈ ਅਮਰਜੀਤ ਸਿੰਘ ਜੀਤਾ, ਭਾਈ ਪਰਮਜੀਤ ਸਿੰਘ ਪੰਮਾ, ਭਾਈ ਕਮਲਜੀਤ ਸਿਘ ਧਨਾਲ, ਭਾਈ ਮਨਜੀਤ ਸਿੰਘ ਬਿੱਲਾ ਰੁੜਕਾ ਕਲਾਂ, ਭਾਈ ਸਤਨਾਮ ਸਿੰਘ ਸੱਤੀ, ਰਾਜੂ ਜੱਜਾ ਕਲਾਂ ਆਦਿ ਅਨੇਕਾਂ ਯੋਧੇ ਸ਼ਾਮਲ ਸਨ। ਜਿਹਨਾਂ ਨੇ ਸਮੇਂ ਸਮੇਂ ਭਾਈ ਦੀਪਾ ਦੀ ਅਗਵਾਈ ਵਿੱਚ ਖਾਲਿਸਤਾਨ ਦੀ ਜੰਗੇ ਅਜ਼ਾਦੀ ਦੌਰਾਨ ਯੋਗ ਹਿੱਸਾ ਪਾਇਆ ਅਤੇ ਆਪਣੇ ਸੀਸ ਤੱਕ ਕੁਰਬਾਨ ਕਰ ਦਿੱਤੇ। ਪੁਲੀਸ ਅਤੇ ਸਰਕਾਰ ਨੇ ਭਾਈ ਦੀਪਾ ਨੂੰ ਗ੍ਰਿਫਤਾਰ ਕਰਨ ਲਈ ਚੱਪੇ ਚੱਪੇ ਤੇ ਆਪਣੇ ਸੂਹੀਏ ਛੱਡੇ ਹੋਏ ਸਨ। ਪਰ ਸਿੱਖ ਬਜ਼ੁਰਗ, ਸਿੱਖ ਮਾਤਾਵਾਂ ਉਸ ਨੂੰ ਆਪਣੇ ਪੁੱਤਰਾਂ ਨਾਲੋਂ ਵੱਧ ਅਤੇ ਸਿੱਖ ਵੀਰ ਅਤੇ ਸਿੱਖ ਭੈਣਾਂ ਉਸ ਨੂੰ ਆਪਣੇ ਸਕੇ ਭਰਾਵਾਂ ਤੋਂ ਵੱਧ ਪਿਆਰ ਕਰਦੇ ਸਨ। ਇਸੇ ਪਿਆਰ ਦੇ ਸਦਕੇ ਉਹ ਪੰਜ ਸਾਲ ਆਪਣੇ ਇਲਾਕੇ ਵਿੱਚ ਰਹਿ ਕੇ ਦੁਸ਼ਟਾਂ ਨੂੰ ਸੋਧਣ ਵਿੱਚ ਕਾਮਯਾਬ ਹੋ ਸਕਿਆ।

ਹਰ ਕੌਮੀ ਦਰਦ ਰੱਖਣ ਵਾਲੇ ਪਰਿਵਾਰ ਨੇ ਉਸ ਦੀ ਆਣ ਲਈ ਆਪਣੇ ਘਰਾਂ ਦੇ ਦਰਵਾਜੇ ਖੁੱਲ੍ਹੇ ਰੱਖੇ ਹੋਏ ਸਨ।" ਇਸ ਨੂੰ ਰੂਪਮਾਨ ਕਰਦੀ ਹੋਈ ਪਿੰਡ ਮਨਸੂਰਪੁਰ ਘਟਨਾ ਇੱਕ ਘਟਨਾ ਹੈ ਕਿ ਭਾਈ ਦੀਪਾ ਆਪਣੇ ਸਾਥੀ ਨਾਲ ਜਾ ਰਿਹਾ ਸੀ ਕਿ ਭੁੱਖ ਨੇ ਜ਼ੋਰ ਪਾ ਲਿਆ। ਰਾਤ ਦਾ ਵਕਤ ਸੀ, ਇੱਕ ਘਰ ਦਾ ਦਰਵਾਜਾ ਖੜਕਾਇਆ ਅਤੇ ਕਿਹਾ ਅਸੀਂ ਰੋਟੀ ਖਾਣੀ ਹੈ। ਘਰ ਦੀ ਨੌਜਵਾਨ ਲੜਕੀ ਨੇ ਦਰਵਾਜ਼ਾ ਖੋਹਲਣ ਸਾਰ ਪੁੱਛ ਲਿਆ ਕਿ ਤੁਸੀਂ ਕੌਣ ਹੋ ਜਦੋਂ ਦੀਪੇ ਨੇ ਆਪਣੀ ਪਛਾਣ ਦੱਸੀ ਤਾਂ ਉਹ ਭੈਣ ਆਖ ਲੱਗੀ ਕਿ ਜ਼ਰਾ ਠਹਿਰ ਜਾਉ। ਅਜੇ ਅੰਦਰ ਨਾ ਵੜਿਉ। ਉਹ ਝੱਟ ਪੱਟ ਰਸੋਈ ਵਿੱਚ ਗਈ, ਸਰੋਂ ਦੇ ਤੇਲ ਦੀ ਬੋਤਲ ਲੈ ਕੇ ਆਪਣੀ ਮਾਤਾ ਨਾਲ ਵਾਪਸ ਦਰਵਾਜੇ ਤੇ ਆ ਗਈ ਉਸ ਨੇ ਪਹਿਲਾਂ ਤੇਲ ਚੋਇਆ ਤੇ ਫਿਰ ਕਿਹਾ ਕਿ ਹੁਣ ਲੰਘ ਆਉ। ਉਸ ਮਾਤਾ ਦਾ ਕਹਿਣਾ

ਸੀ ਕਿ ਪੁੱਤਰੋ ਰੋਟੀ ਦੀ ਕਿਹੜੀ ਗੱਲ ਹੈ ਅਸੀਂ ਤਾਂ ਤੁਹਾਡੇ ਦਰਸ਼ਨਾਂ ਨੂੰ ਤਰਸਦੇ ਹਾਂ"।

12 ਦਸੰਬਰ ਦੇ 1992 ਦਿਨ ਭਾਈ ਗੁਰਦੀਪ ਸਿੰਘ ਦੀਪਾ ਗੜ੍ਹੇ ਦੇ ਭਾਗ ਸਿੰਘ ਨੇ ਆਪਣੇ ਘਰੇ ਗਿਆ , ਜੋ ਕਿ ਉਸ ਦੀ ਠਾਹਰ ਸੀ। ਪਰ ਅੱਜ ਭਾਗ ਨੇ ਵਿਸ਼ਵਾਸ਼ ਘਾਤ ਕਰਦਿਆਂ ਕੌਮ ਦੇ ਮਹਾਨ ਯੋਧੇ ਨਾਲ ਧੋਖਾ ਕਰਦਿਆਂ ਸਿੱਖ ਸੰਘਰਸ਼ ਦੀ ਪਿੱਠ ਵਿੱਚ ਛੁਰਾ ਮਾਰ ਦਿੱਤਾ। ਕੁਦਰਤ ਦੀ ਖੇਡ ਕੇ ਹਰ ਵਕਤ ਹਥਿਆਰਾਂ ਨਾਲ ਲੈਸ ਰਹਿਣ ਵਾਲਾ ਦੀਪਾ ਅੱਜ ਖਾਲੀ ਹੱਥ ਸੀ ਜਿਸਦਾ ਭਾਗ ਦੁਸ਼ਟ ਨੂੰ ਇਲਮ ਹੋ ਗਿਆ। ਅਜੇ ਕੁੱਝ ਸਮਾਂ ਹੀ ਦੀਪੇ ਨੂੰ ਆਇਆਂ ਹੋਇਆ ਸੀ ਕਿ ਭਾਗ ਨੇ ਪੁਲੀਸ ਨੂੰ ਸੱਦ ਕੇ ਘੇਰਾ ਪੁਆ ਦਿੱਤਾ। ਪਰ ਕੌਮ ਦੇ ਮਾਣ ਅਤੇ ਪੰਥ ਦੀ ਸ਼ਾਨ ਬਣ ਚੁੱਕੇ ਭਾਈ ਦੀਪੇ ਨੇ ਸਾਇਨਾਈਡ ਦਾ ਕੈਪਸੂਲ ਨਿਗਲ ਲਿਆ। ਦੋ ਦੋ ਅਸਾਲਟਾਂ ਰੱਖਣ ਵਾਲਾ ਯੋਧਾ ਅੱਜ ਧੋਖੇਬਾਜ਼ ਅਤੇ ਮਹਾਂ ਗੱਦਾਰ ਭਾਗੇ ਦੀ ਕਮੀਨੀ ਹਰਕਤ ਨਾਲ ਖਾਲੀ ਸਤਿਨਾਮ ਵਾਹਿਗੁਰੂ ਆਖ ਆਪਣੇ ਖੂਨ ਦਾ ਆਖਰੀ ਕਤਰਾ ਅਤੇ ਆਖਰੀ ਸਵਾਸ ਕੌਮ ਦੀ ਅਜ਼ਾਦੀ ਹਿਤ ਭੇਂਟ ਕਰ ਗਿਆ। ਬਾਅਦ ਵਿੱਚ ਪੁਲੀਸ ਨੇ ਪਿੰਡ ਤੇਹਿੰਗ ਲਾਗੇ ਝੂਠਾ ਪੁਲੀਸ ਮੁਕਾਬਲਾ ਦਿਖਾ ਦਿੱਤਾ। ਅੱਜ ਵੀ ਲੋਕਾਂ ਦੇ ਮਨਾਂ ਅੰਦਰ ਭਾਈ ਗੁਰਦੀਪ ਸਿੰਘ ਦੀਪਾ ਦੀ ਯਾਦ ਉਸੇ ਤਰਾਂ ਹੀ ਕਾਇਮ ਹੈ ਅਤੇ ਰਹਿੰਦੀ ਦੁਨੀਆਂ ਤੱਕ ਕਾਇਮ ਰਹੇਗੀ। ਉਹ ਜਿਉਂਦੇ ਜੀਅ ਸਿੱਖ ਕੌਮ ਨੂੰ ਪਿਆਰ ਦੀਆਂ ਖੁਸ਼ਬੋਆਂ ਵੰਡਦਾ ਰਿਹਾ ਅਤੇ ਸ਼ਹੀਦ ਹੋ ਕੇ ਖਾਲਿਸਤਾਨ ਦੀ ਜੰਗੇ ਅਜ਼ਾਦੀ ਦੇ ਮਹਾਨ ਸ਼ਹੀਦ ਵਲੋਂ ਸਿੱਖ ਇਤਿਹਾਸ ਵਿੱਚ ਆਪਣਾ ਨਾਮ ਦਰਜ ਕਰਾ ਗਿਆ। ਸਰਕਾਰ ਵਲੋਂ ਉਸ ਦੇ ਸਿਰ ਦਾ ਇਨਾਮ 15 ਲੱਖ ਰੁਪਏ ਰੱਖਿਆ ਹੋਇਆ ਸੀ। ਇਹ ਉਸ ਦੀ ਯੋਗ ਬੁੱਧੀ ਦਾ ਕਮਾਲ ਸੀ ਕਿ ਉਹ ਪੰਜ ਸਾਲ ਆਪਣੇ ਹੀ ਇਲਾਕੇ ਵਿੱਚ ਦੁਸ਼ਟਾਂ ਨੂੰ ਸੋਧਦਾ ਰਿਹਾ ਕਿਸੇ ਨੂੰ ਨਜ਼ਾਇਜ਼ ਤੰਗ ਨਹੀਂ ਕੀਤਾ ,ਕਿਸੇ ਬੇਗੁਨਾਹ ਦਾ ਜਾਣ ਬੁੱਝ ਕੇ ਕਤਲ ਨਹੀਂ ਕੀਤਾ। ਛੋਟੀ ਉਮਰੇ ਵੱਡੀਆਂ ਮੱਲਾਂ ਮਾਰਨ ਵਾਲਾ ਉਹ ਗੁਰੂ ਦਾ ਸਹੀ ਦੀਪ ਸੀ, ਜਿਸ ਨੇ ਅਜਿਹਾ ਚਾਨਣ ਵੰਡਿਆ ਜਿਸ ਤੇ ਕੌਮ ਨੂੰ ਨਾਜ਼ ਰਹੇਗਾ। ਖਾਲਿਸਤਾਨ ਸਿੱਖਾਂ ਦਾ ਕੌਮੀ ਨਿਸ਼ਾਨਾ ਹੈ ਜੋ ਕਿ ਹੋਂਦ ਵਿੱਚ ਜਰੂਰ ਆਵੇਗਾ।

# ਜੰਗੇ-ਆਜ਼ਾਦੀ ਦੇ ਸ਼ਹੀਦ

# ਭਾਈ ਇਕਬਾਲ ਸਿੰਘ ਬੱਬਰ

*—ਸਰਬਜੀਤ ਸਿੰਘ ਘੁਮਾਣ*

ਉਂਝ ਤਾਂ ਹਜਾਰਾਂ ਸਿਖ ਨੌਜਵਾਨ ਸਿਰਾਂ ਤੇ ਖੱਫਣ ਬੰਨ੍ਹਕੇ ਖਾਲਿਸਤਾਨ ਦੀ ਕਾਇਮੀ ਲਈ ਮੈਦਾਨ ਵਿਚ ਨਿੱਤਰੇ ਪਰ ਉਨਾਂ ਵਿਚੋਂ ਸੂਰਮੇ ਭਾਈ ਇਕਬਾਲ ਸਿੰਘ ਬੱਬਰ ਦਾ ਨਾਂ ਬਾਕੀਆਂ ਨਾਲੋਂ ਵੱਖਰਾ ਚਮਕਦਾ ਹੈ। ਸਿੱਖੀ ਦੀ ਸ਼ਮਾਂ ਤੋਂ ਕੁਰਬਾਨ ਹੋਣ ਵਾਲੇ ਇਸ ਜੁਝਾਰੂ ਸੂਰਮੇ ਭਾਈ ਇਕਬਾਲ ਸਿੰਘ ਬੱਬਰ ਦਾ ਜੱਦੀ ਪਿੰਡ ਅੰਮ੍ਰਿਤਸਰ ਤੋਂ ਮਹਿਤਾ ਚੌਂਕ ਜਾਂਦੀ ਸੜਕ ਉੱਪਰ ਸਥਿਤ ਰਾਏਪੁਰ (ਡਡੂਆਣਾ) ਹੈ,ਜਿੱਥੇ ਸ. ਜਗਤਾਰ ਸਿੰਘ ਤੇ ਮਾਤਾ ਜੋਗਿੰਦਰ ਕੌਰ ਦੇ ਘਰ 22 ਸਾਵਣ, 7 ਅਗਸਤ 1964 ਨੂੰ ਉਨ੍ਹਾਂ ਦਾ ਜਨਮ ਹੋਇਆ। ਦੋ ਭੈਣਾਂ ਰਾਣਾ ਮਲਕੀਤ ਕੌਰ, ਗੋਬਿੰਦਰ ਕੌਰ ਅਤੇ ਛੋਟੇ ਵੀਰ ਕ੍ਰਿਪਾਲ ਸਿੰਘ ਦੇ ਨਾਲ ਘਰ ਦੇ ਵੇਹੜੇ ਵਿਚ ਹੱਸਦੇ ਖੇਡਦੇ ਉਹ ਜਵਾਨ ਹੋਏ। ਖੁੱਲ੍ਹੇ ਜਿਹੇ ਸੁਭਾਅ ਵਾਲੇ ਇਕਬਾਲ ਸਿੰਘ ਜਦੋਂ ਆਈ.ਟੀ.ਆਈ. ਬਟਾਲੇ ਪੜ੍ਹਨ ਲੱਗੇ ਤਾਂ ਮਾਪਿਆਂ ਨੂੰ ਉਲਾਂਭੇ ਮਿਲਣ ਲੱਗ ਪਏ। ਕੋਈ ਕਹਿੰਦਾ ਉਹਦੇ ਕੋਲ ਪਿਸਤੌਲ ਆ,ਕੋਈ ਕਹਿੰਦਾ ਉਹਦੇ ਕੋਲ ਸ਼ੱਕੀ ਜਿਹੇ ਬੰਦੇ ਆਂਉਦੇ ਨੇ,ਕੋਈ ਕਹਿੰਦਾ ਉਹ ਕਾਲਜ ਵਿਚ ਲੜਦਾ ਰਹਿੰਦਾ ਆ, ਕੋਈ ਕਹਿੰਦਾ ਉਹ ਕੋਈ ਪੁੱਠਾ-ਸਿੱਧਾ ਕੰਮ ਕਰਕੇ ਫਸੂਗਾ। ਮਾਂ ਨੇ ਸਮਝਾਉਣਾ, ਘੂਰਨਾ ਤੇ ਉਹਨਾਂ ਨੇ ਅੱਗੋਂ ਗੱਲਾਂ ਦਾ ਪਹਾੜ ਖੜ੍ਹਾ ਕਰ ਦੇਣਾ,"ਲੈ ਤੈਨੂੰ ਕੌਣ ਕਹਿੰਦਾ, ਨਹੀ,ਨਹੀ,ਐਹੋ ਜਿਹੀ ਕੋਈ ਗੱਲ ਨਹੀ ਬੀਜੀ,ਐਂਵੇ ਲੋਕ ਮਾਰੀ ਜਾਂਦੇ ਨੇ"। ਫਿਰ ਉਹਨਾਂ ਛੋਟੇ ਭਰਾ ਨਾਲ ਘਰ ਦੇ ਕੰਮ ਕਰਵਾਉਣ ਲੱਗ ਪੈਣਾ। ਛੋਟੇ ਭਰਾ ਦਾ ਘਰੇਲੂ ਨਾਂ "ਜੱਜ" ਸੀ। ਭਾਈ ਸਾਹਿਬ ਨੇ ਬੜੇ ਲਾਡ ਨਾਲ਼ "ਜੱਜ" ਕਹਿਣਾ,ਬੜਾ ਮੋਹ ਆਉਣਾ ਉਹਨਾਂ ਨੂੰ ਆਪਣੇ ਛੋਟੇ ਵੀਰ 'ਤੇ। ਕਦੇ ਉਹ ਆਪਣੀਆਂ ਭੈਣਾਂ ਕੋਲ ਉਨ੍ਹਾਂ ਦੇ ਸਹੁਰੇ ਚਲੇ ਜਾਂਦੇ। ਮਾਂ ਨੂੰ ਲੱਗਦਾ, ਲੋਕ ਐਂਵੇ ਮਗਜ਼ ਮਾਰਦੇ ਨੇ,ਬਾਲ਼ੇ ਵਿਚ ਕੋਈ ਕਮੀ ਨਹੀਂ, ਕੋਈ ਘਾਟ ਨਹੀਂ। ਪਰ ਥੋੜ੍ਹੇ ਦਿਨਾਂ ਮਗਰੋਂ ਹੀ

ਉਹ ਪੁਰਾਣੇ ਚਾਲਿਆਂ ਤੇ ਆ ਜਾਂਦੇ। ਜਿਵੇਂ ਉਹਨਾਂ ਨੂੰ ਟੇਕ ਨਾ ਆਂਉਂਦੀ ਹੋਵੇ,ਜਿਵੇਂ ਅੰਦਰ ਅੱਗ ਬਲ਼ ਰਹੀ ਹੋਵੇ।ਜਿਵੇਂ ਉਹ ਕੁਝ ਕਰ ਗੁਜ਼ਰਨ ਲਈ ਕਾਹਲੇ ਹੋਣ।

ਪਰ ਫੇਰ ਪਤਾ ਨਹੀਂ ਕਿਉਂ ਉਹਨਾਂ ਦੀਆਂ ਗੱਲਾਂ ਵਿਚ ਬਦਲਾਅ ਆ ਗਿਆ।ਹੁਣ ਉਹ ਧਰਮ ਦੀਆਂ ਗੱਲਾਂ ਜਿਆਦਾ ਕਰਦੇ। ਕਈ ਵਾਰ ਉਹਨਾਂ ਨੇ ਮਾਂ ਨਾਲ਼ ਸਿੱਖੀ ਉਪਰ ਹੋ ਰਹੇ ਹਮਲਿਆਂ ਦੀਆਂ ਗੱਲਾਂ ਕਰਨੀਆਂ। ਉਹਨਾਂ ਦੇ ਮਨ 'ਤੇ ਭਾਈ ਕੁਲਵੰਤ ਸਿੰਘ ਨਾਗੋਕੇ ਦੀ ਸ਼ਹਾਦਤ ਦਾ ਬੜਾ ਅਸਰ ਸੀ। ਭਾਈ ਨਾਗੋਕੇ ਨੂੰ ਖਿਲਚੀਆਂ ਕੋਲੋਂ ਗ੍ਰਿਫਤਾਰ ਕਰਕੇ ਰਿਮਾਂਡ ਦੌਰਾਨ ਹੀ ਤਸੀਹੇ ਦੇ ਦੇ ਕੇ ਕਤਲ ਕਰਨ ਮਗਰੋਂ ,ਉਨ੍ਹਾਂ ਦੀ ਦੇਹ ਅੰਮ੍ਰਿਤਸਰ ਸ਼ਹਿਰ ਤੋਂ ਬਾਹਰ-ਬਾਹਰ ਵੱਲੇ ਪਿੰਡ ਕੋਲ ਸੁਟਕੇ ਕਹਿ ਦਿਤਾ ਸੀ ਕਿ ਉਹ ਪੁਲਿਸ ਹਿਰਾਸਤ ਵਿਚੋਂ ਭੱਜ ਗਏ ਸਨ ਤੇ ਇਥੇ ਮੁਕਾਬਲੇ ਦੌਰਾਨ ਸ਼ਹੀਦ ਹੋ ਗਏ ਹਨ। ਸਾਰਾ ਸਿੱਖ ਜਗਤ ਹਕੂਮਤ ਦੇ ਇਸ ਬੁੱਚੜਪੁਣੇ ਤੋਂ ਰੋਹ ਵਿਚ ਸੀ। ਵੱਲਾ ਪਿੰਡ ਭਾਈ ਇਕਬਾਲ ਸਿੰਘ ਦੇ ਪਿੰਡੋਂ ਅੰਮ੍ਰਿਤਸਰ ਨੂੰ ਜਾਂਦੇ ਰਾਹ ਵਿਚ ਪੈਂਦਾ ਹੈ। ਉਹ ਜਦ ਵੀ ਇੱਥੋਂ ਦੀ ਲੰਘਦੇ ਤਾਂ ਜ਼ਜ਼ਬਾਤੀ ਹੋ ਜਾਂਦੇ।ਜਦੋਂ ਭਾਈ ਕੁਲਵੰਤ ਸਿੰਘ ਜੀ ਦੀ ਯਾਦ ਵਿਚ ਉਤੇ ਗੁਰਦੁਆਰਾ ਬਣਨ ਲੱਗਾ ਤਾਂ ਭਾਈ ਇਕਬਾਲ ਸਿੰਘ ਨੇ ਸ਼ਹੀਦੀ ਯਾਦਗਾਰ ਲਈ ਉਗਰਾਹੀ ਕਰਨੀ ਸ਼ੁਰੂ ਕਰ ਦਿੱਤੀ।

ਦਿਨੋਂ ਦਿਨ ਉਨਾਂ ਦਾ ਰਵੱਈਆ ਬਦਲਦਾ ਗਿਆ। ਉਹਨਾਂ ਨੇ ਆਪਣੇ ਯਾਰਾਂ-ਦੋਸਤਾਂ ਨਾਲ਼ ਪੰਥਕ ਸੰਕਟ ਦੀ ਚਰਚਾ ਕਰਨੀ। ਘਰ ਦੇ ਕੋਲ਼ ਗੁਰਦੁਆਰਾ ਸਾਹਿਬ ਸੀ। ਇਥੇ ਇਕ ਕੰਧ ਜਿਹੀ ਤੇ ਮਿਤਰਾਂ ਦੀ ਮਹਿਫਿਲ ਜੰਮਦੀ। ਭਾਈ ਇਕਬਾਲ ਸਿੰਘ ਸਾਥੀਆਂ ਨਾਲ ਸਿੱਖ ਸੰਘਰਸ਼ ਦੀਆਂ ਗੱਲਾਂ ਸਾਂਝੀਆਂ ਕਰਦੇ ਤੇ ਉਨਾਂ ਨੂੰ ਪੰਥਕ ਜਿੰਮੇਵਾਰੀ ਦਾ ਅਹਿਸਾਸ ਕਰਵਾਂਉਦੇ। ਪਰ ਕਈਆਂ ਨੂੰ ਉਨ੍ਹਾਂ ਦਾ ਇੰਝ ਸਿੱਖੀ ਦੇ ਹੱਕ ਵਿਚ ਨਿੱਤਰਨਾ ਚੰਗਾ ਨਾ ਲੱਗਿਆ। ਬਹੁਤੇ ਜਾਣੂੰ ਉਹਨਾਂ ਨੂੰ "ਖਤਰਨਾਕ ਬੰਦਾ" ਸਮਝਦੇ ਸਨ। ਕਈ -ਕਈ ਦਿਨ ਉਹਨਾਂ ਨੇ ਘਰ ਨਾ ਵੜਨਾ, ਮਾਪਿਆਂ ਦੀ ਜਾਨ ਮੁੱਠੀ ਵਿਚ ਆਈ ਰਹਿੰਦੀ, ਪਰ ਪਤਾ ਨਹੀ ਕਿਉਂ ਬੀਜੀ ਨੂੰ ਯਕੀਨ ਸੀ ਕਿ ਉਹਦਾ ਪੁੱਤ ਕੋਈ ਗਲਤ ਕੰਮ ਨਹੀ ਕਰ ਸਕਦਾ। ਤੇ ਇਹ ਸੱਚ ਹੀ ਸੀ।

ਦਰਅਸਲ ਉਹ ਤਾਂ ਹੁਣ ਪੰਥਕ ਸੰਘਰਸ਼ ਦਾ ਇਕ ਜ਼ਾਂਬਾਜ ਸਿਪਾਹੀ ਬਣ ਚੁੱਕੇ ਸੀ। ਉਨਾਂ ਦਾ ਨਾਂ ਉਨ੍ਹਾ ਸੂਰਮਿਆਂ ਵਿਚ ਲਿਖਿਆ ਜਾ ਚੁੱਕਾ ਸੀ ਜਿਨ੍ਹਾਂ ਨੇ ਖਾਲਸਾ ਪੰਥ ਦੀ ਹੋਂਦ-ਹਸਤੀ ਮਿਟਾਉਣ ਦਾ ਦਾਅਵਾ ਕਰਨ

ਵਾਲੀ ਹਕੂਮਤ ਨਾਲ ਮੱਥਾ ਲਾਉਣ ਦਾ ਇਰਾਦਾ ਕੀਤਾ ਸੀ। ਬਟਾਲੇ ਤੋਂ ਉਹ ਸਿੱਧਾ ਹੀ ਦਰਬਾਰ ਸਾਹਿਬ ਚਲੇ ਜਾਂਦੇ ਤੇ ਕਈ-ਕਈ ਦਿਨ ਉੱਥੇ ਹੀ ਰਹਿੰਦੇ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਜਲਾਈ ਸਿੱਖੀ ਦੀ ਸ਼ਮ੍ਹਾਂ ਦੇ ਅਨੇਕਾਂ ਪਰਵਾਨਿਆਂ ਵਾਂਗ ਉਹਨਾਂ ਨੇ ਵੀ ਆਪਣਾ ਜੀਵਨ ਪੰਥ ਦੇ ਲੇਖੇ ਲਾਉਣ ਤੇ ਧਰਮ ਹੇਤ ਸੀਸ ਵਾਰਨ ਦਾ ਦ੍ਰਿੜ ਇਰਾਦਾ ਕਰ ਲਿਆ ਸੀ। ਜਦੋਂ ਬੀਜੀ ਦਾ ਦਿਲ ਕਰਨਾ ਉਹਨੇ ਆਕੇ ਦਰਬਾਰ ਸਾਹਿਬ ਮਿਲ ਜਾਣਾ। ਮਾਂ ਨੂੰ ਬੜਾ ਚਾਅ ਸੀ ਕਿ ਉਸਦਾ ਪੁੱਤ ਧਰਮ ਦੀ ਸੇਵਾ ਕਰ ਰਿਹਾ ਹੈ।

1982-84 ਦੌਰਾਨ ਭਾਈ ਇਕਬਾਲ ਸਿੰਘ "ਬੱਬਰ ਖਾਲਸਾ" ਦੇ ਭਾਈ ਅਨੋਖ ਸਿੰਘ ਵਰਗੇ ਚੜ੍ਹਦੀ ਕਲਾ ਵਾਲੇ ਸਿੰਘਾਂ ਦੇ ਸੰਪਰਕ ਵਿਚ ਰਹਿਕੇ ਸੇਵਾ ਕਰਦੇ ਰਹੇ। ਇਸ ਸਮੇਂ ਦੀਆਂ ਉਨਾਂ ਦੀਆਂ ਸਰਗਰਮੀਆਂ ਗੁਪਤ ਹੀ ਸਨ। ਜਦੋਂ ਦਰਬਾਰ ਸਾਹਿਬ ਉੱਪਰ ਭਾਰਤੀ ਫੌਜ ਨੇ ਹਮਲਾ ਕੀਤਾ ਤਾਂ ਉਹ ਗੁਰੂ ਨਾਨਕ ਨਿਵਾਸ ਵਾਲੇ ਪਾਸੇ ਹੋਰਨਾਂ ਬੱਬਰਾਂ ਦੇ ਨਾਲ ਹੀ ਸਨ। ਉਹ ਵੀ ਬੱਬਰਾਂ ਤੇ ਹੋਰਨਾਂ ਕਈ ਸਿੰਘਾਂ ਵਾਂਗ ਦਰਬਾਰ ਸਾਹਿਬ ਵਿਚੋਂ ਬਚਕੇ ਨਿਕਲ ਗਏ। ਕੋਈ ਸਾਥੀ ਨਾ ਮਿਲਿਆ ਤਾਂ ਉਹ ਦਰਬਾਰ ਸਾਹਿਬ ਦੇ ਹਮਲੇ ਤੋਂ 13 ਦਿਨ ਮਗਰੋਂ ਘਰ ਚਲੇ ਗਏ। ਬੀਜੀ ਜੋਗਿੰਦਰ ਕੌਰ ਦੇਖਕੇ ਹੈਰਾਨ ਹੀ ਰਹਿ ਗਈ। ਪਿੰਡ ਵਾਲੇ ਤਾਂ ਉਨਾਂ ਨੂੰ ਫੌਜੀ ਹਮਲੇ ਦੌਰਾਨ ਸ਼ਹੀਦ ਹੋ ਗਿਆ ਹੀ ਸਮਝਦੇ ਸਨ। ਸਾਰਾ ਪਿੰਡ ਢੱਕੋ-ਢੱਕੀ ਇਕੱਠਾ ਹੋ ਗਿਆ। ਥੋੜੇ ਦਿਨਾਂ ਮਗਰੋਂ ਹੀ ਅਮ੍ਰਿਤਸਰ-ਮਹਿਤਾ ਰੋਡ ਤੇ ਸਥਿਤ ਪਿੰਡ ਅਕਾਲਗੜ੍ਹ-ਢਪੱਈਆਂ ਦੇ ਸਕੂਲ ਵਿਚ ਲਾਏ ਮਿਲਟਰੀ ਕੈਂਪ ਵਾਲੇ ਉਨ੍ਹਾਂ ਨੂੰ ਲੈ ਗਏ ਕਿ ਪੁੱਛਗਿੱਛ ਕਰਨੀ ਆ। ਪਹਿਲਾਂ ਤਾਂ ਉਨ੍ਹਾਂ ਸ਼ਾਮ ਨੂੰ ਇਕ ਵਾਰ ਛੱਡ ਦਿਤਾ ਪਰ ਰਾਤ ਨੂੰ ਫੇਰ ਲੈ ਗਏ। ਇਸ ਕੈਂਪ ਵਿਚ ਉਨਾਂ ਉਤੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ। ਬੀਜੀ ਦੱਸਦੇ ਹਨ, "ਬੜੀ ਮਾੜੀ ਹਾਲਤ ਸੀ ਉਸਦੀ, ਅੱਖਾਂ ਲਾਲ ਪਈਆਂ ਸੀ, ਜਿਵੇਂ ਮਿਰਚਾਂ ਪਾਂਉਦੇ ਰਹੇ ਹੋਣ, ਮਾਰਿਆ-ਕੁਟਿਆ ਬਹੁਤ ਸੀ" । ਕਹਿ-ਸੁਣਕੇ ਛੁਡਵਾ ਤਾਂ ਲਿਆ ਗਿਆ ਪਰ ਉਨ੍ਹਾਂ ਆਪਣੀ ਬੀਜੀ ਨੂੰ ਸਾਫ ਕਹਿ ਦਿਤਾ ਕਿ" ਮੈਂ ਪੁਲਿਸ ਦੀ ਨਜਾਇਜ਼ ਕੁੱਟ ਨਹੀ ਖਾਣੀ, ਕੁਝ ਕਰਨਾ ਹੈ ਕੌਮ ਲਈ"।

ਉਨਾਂ ਦਿਨਾਂ ਵਿਚ ਮਾਝੇ ਦੇ ਇਨਾਂ ਪਿੰਡਾਂ ਵਿਚ ਸਿੱਖ ਨੌਜਵਾਨਾਂ ਦੀਆਂ ਗ੍ਰਿਫਤਾਰੀਆਂ ਚੱਲ ਰਹੀਆ ਸਨ ਜਿਸ ਕਰਕੇ ਬੜੀ ਦਹਿਸ਼ਤ ਸੀ। ਸਿੱਖ ਨੌਜਵਾਨਾਂ ਨੂੰ ਦਰਬਾਰ ਸਾਹਿਬ ਤੇ ਹਮਲੇ ਦੇ ਨਾਲ ਹੀ ਇਹ ਜ਼ਲੀਲ ਕਰਨ ਵਾਲੀਆਂ ਹਰਕਤਾਂ ਬਾਗੀ ਬਣਾ ਰਹੀਆਂ ਸਨ। ਭਾਈ ਇਕਬਾਲ ਸਿੰਘ ਵਰਗੇ

ਅਨੇਕਾਂ ਨੌਜਵਾਨ ਫੈਸਲੇ ਕਰ ਚੁਕੇ ਸਨ ਕਿ ਹੁਣ ਜ਼ਿੰਦਗੀ ਕੌਮ ਦੇ ਲੇਖੇ ਲਾਉਣੀ ਹੈ।

ਜੂਨ 84 ਦੇ ਘੱਲੂਘਾਰੇ ਨੇ ਸਿੱਖ ਇਤਿਹਾਸ ਨੂੰ ਅਹਿਮ ਮੋੜ ਦਿਤਾ ਸੀ ਤੇ ਸਿੱਖਾਂ ਦਾ ਰਿਸ਼ਤਾ ਹੁੰਦਾ ਰਿਹਾ।ਸਦਾ ਸਦਾ ਲਈ ਹਿੰਦੋਸਤਾਨ ਨਾਲੋਂ ਤੋੜ ਦਿਤਾ ਸੀ।੩੧ ਅਕਤੂਬਰ 1984 ਨੂੰ ਸ.ਬੇਅੰਤ ਸਿੰਘ ਤੇ ਸ.ਸਤਵੰਤ ਸਿੰਘ ਨੇ ਇੰਦਰਾ ਗਾਂਧੀ ਨੂੰ ਉਸਦੇ ਪਾਪਾਂ ਦੀ ਸਜ਼ਾ ਦਿਤੀ। ਨਵੰਬਰ ਦੇ ਪਹਿਲੇ 4 ਦਿਨ ਸਿੱਖਾਂ ਦਾ ਹਿੰਦੋਸਤਾਨ ਭਰ ਵਿਚ ਕਤਲੇਆਮ ਹੁੰਦਾ ਰਿਹਾ।ਇਨਾਂ ਸਾਕਿਆਂ ਨੇ ਹਰ ਸਿੱਖ ਨੂੰ ਸਮਝਾ ਦਿੱਤਾ ਕਿ ਆਜ਼ਾਦ ਖਾਲਿਸਤਾਨ ਸਿਰਜੇ ਬਿਨਾਂ ਸਿਖ ਧਰਮ ਬਚ ਨਹੀ ਸਕਦਾ। ਹਿੰਦੂਵਾਦੀਆਂ ਦੀ ਵਹਿਸ਼ੀ ਤੇ ਸਿਖੀ ਵਿਰੋਧੀ ਸੋਚ ਨਸ਼ਰ ਹੋ ਚੁਕੀ ਸੀ ਜਿਸ ਕਰਕੇ ਸਿੱਖ ਜਵਾਨੀ ਮੈਦਾਨੇ-ਜੰਗ ਵਿਚ ਛਾਲਾਂ ਮਾਰਕੇ ਨਿਤਰੀ।ਭਾਈ ਇਕਬਾਲ ਸਿੰਘ ਨੇ 6 ਨਵੰਬਰ 1984 ਨੂੰ ਆਪਣੇ ਜੁਝਾਰੂ ਸਫਰ ਦੀ ਅਰੰਭਤਾ ਕੀਤੀ ਤੇ ਇਕ ਹੋਰ ਸਾਥੀ ਭਾਈ ਸੁਖਦੇਵ ਸਿੰਘ ਨੂੰ ਨਾਲ ਲੈਕੇ ਹੋਠੀਆਂ ਕੋਲ਼ ਬੱਸ ਵਿਚ ੩ ਪੰਥ ਦੋਖੀ ਗੱਡੀ ਚਾੜ੍ਹੇ। ਪੁਲਿਸ ਨੇ ਉਨਾਂ ਦਾ ਸਾਰਾ ਪਰਿਵਾਰ ਹੀ ਗ੍ਰਿਫਤਾਰ ਕਰ ਲਿਆ। ਨਾਲ ਹੀ ਰਿਸ਼ਤੇਦਾਰੀਆਂ ਵੀ ਚੁਕ ਲਿਆਦੀਆਂ।ਜੰਡਿਆਲੇ ਥਾਣੇ ਵਿਚ ਲਗਾਤਾਰ ਉਹਨਾਂ ਦੇ ਰਿਸ਼ਦੇਦਾਰਾਂ ਤੇ ਪਰਿਵਾਰਕ ਮੈਂਬਰਾਂ ਨੂੰ ਕੋਈ 3 ਮਹੀਨੇ ਨਜ਼ਰਬੰਦ ਰੱਖਿਆ ਗਿਆ।ਉਨਾਂ ਦੇ ਨਾਲ ਹੀ ਭਾਈ ਹਰਜਿੰਦਰ ਸਿੰਘ ਜਿੰਦੇ ਤੇ ਭਾਈ ਬਖਸੀਸ ਸਿੰਘ ਮਾਲੋਵਾਲ ਸਮੇਤ ਅਨੇਕਾਂ ਜੁਝਾਰੂਆਂ ਦੇ ਪਰਿਵਾਰ ਵੀ ਨਜ਼ਰਬੰਦ ਸਨ ਜਿਨਾਂ ਨੂੰ ਪੁਲਿਸ ਨੇ ਸਿੰਘਾਂ ਤੇ ਦਬਾਅ ਪਾਉਣ ਲਈ ਯਰਗਮਾਲ ਬਣਾਇਆ ਹੋਇਆ ਸੀ। ਇਹ ਜੰਡਿਆਲਾ ਥਾਣਾ ਸਿੰਘਾਂ ਨੂੰ ਇੰਨਾ ਚੁਭਦਾ ਸੀ ਕਿ ਇਥੇ ਹਮਲਾ ਵੀ ਕੀਤਾ ਗਿਆ ਸੀ। ਬੀਜੀ ਜੋਗਿੰਦਰ ਕੌਰ ਦੱਸਦੇ ਹਨ ਕਿ ਉਹ ਉਸ ਦਿਨ ਥਾਣੇ ਹੀ ਸਨ ਜਿੰਦਣ ਸਿੰਘਾਂ ਨੇ ਥਾਣੇ ਤੇ ਫਾਇਰਿੰਗ ਕੀਤੀ।ਪਰ ਭਾਈ ਇਕਬਾਲ ਸਿੰਘ ਪੁਲਿਸ ਦੇ ਹੱਥ ਨਹੀ ਆਏ।ਬੜੀ ਜਲਦੀ ਉਨ੍ਹਾਂ ਦਾ ਬੱਬਰ ਖਾਲਸਾ ਨਾਲ਼ ਮੇਲ ਹੋਗਿਆ ਤੇ ਪੁਰਾਣੇ ਸਾਥੀਆਂ ਦੇ ਨਾਲ ਮਿਲਕੇ ਉਹ ਲੰਮੇ ਸਫਰ ਤੇ ਅੱਗੇ ਵਧ ਗਏ।

ਸ. ਇਕਬਾਲ ਸਿੰਘ ਵੀ "ਬੱਬਰ ਖਾਲਸਾ" ਦੀ ਉਸ ੯ ਮੈਂਬਰੀ ਟੀਮ ਦਾ ਹਿੱਸਾ ਸਨ ਜਿਨ੍ਹਾਂ ਨੇ ਭਾਈ ਸੁਖਦੇਵ ਸਿੰਘ ਬੱਬਰ (ਦਾਸੂਵਾਲ) ਦੀ ਅਗਵਾਈ ਹੇਠ ਜੁਝਾਰੂ ਸੰਘਰਸ਼ ਦੀ ਆਰੰਭਤਾ ਕੀਤੀ । ਇਸ ਟੀਮ ਦੇ ਬਾਕੀ ਮੈਂਬਰਾਂ ਦੇ ਨਾਂ ਸਨ, ਭਾਈ ਗੁਰਮੀਤ ਸਿੰਘ ਉਰਫ ਸੁਲੱਖਣ ਸਿੰਘ ਬੱਬਰ, ਮਾਸਟਰ ਸੁਖਵਿੰਦਰ ਸਿੰਘ, ਭਾਈ ਅਨੋਖ ਸਿੰਘ ਬੱਬਰ, ਭਾਈ

ਅਵਤਾਰ ਸਿੰਘ ਪਹਿਲਵਾਨ, ਭਾਈ ਸੁਖਵੰਤ ਸਿੰਘ ਹੀਰਾ, ਭਾਈ ਅਵਤਾਰ ਸਿੰਘ ਪਾੜ੍ਹਾ ਤੇ ਭਾਈ ਰਣਜੀਤ ਸਿੰਘ ਤਰਸਿੱਕਾ ।

ਬੱਬਰ ਖਾਲਸਾ ਦੇ ਇਹ ਸਿੰਘ ਜਲਦੀ ਹੀ ਜਥੇਬੰਦ ਹੋ ਗਏ ਤੇ ਉਨ੍ਹਾਂ ਨੇ ਜੂਨ ਤੇ ਨਵੰਬਰ 84 ਦੇ ਘੱਲੂਘਾਰਿਆਂ ਦਾ ਬਦਲਾ ਲੈਣ ਲਈ ਬੰਬ ਧਮਾਕੇ ਕਰਕੇ ਜ਼ਾਲਮ ਸਰਕਾਰ ਨੂੰ ਸੁਨੇਹਾ ਦੇਣਾ ਚਾਹਿਆ ਕਿ ਖਾਲਸਾਈ ਫੌਜਾਂ ਨੂੰ ਇਹ ਜ਼ੁਲਮ ਮਨਜ਼ੂਰ ਨਹੀ। 10 ਮਈ 1985 ਨੂੰ ਭਾਈ ਸੁਖਦੇਵ ਸਿੰਘ ਬੱਬਰ,ਭਾਈ ਮਨਮੋਹਣ ਸਿੰਘ (ਅੰਮ੍ਰਿਤਸਰ) ,ਭਾਈ ਅਨੋਖ ਸਿੰਘ ਬੱਬਰ ਤੇ ਭਾਈ ਸੁਲੱਖਣ ਸਿੰਘ ਬੱਬਰ ਦੀ ਅਗਵਾਈ ਹੇਠ ਬੱਬਰ ਖਾਲਸਾ ਨੇ ਟਰਾਂਜਿਸਟਰ ਬੰਬ ਕਾਂਡ ਨਾਲ ਦਿਲੀ ਦੇ ਬੋਲੇ ਕੰਨ ਖੋਹਲੇ। ਟਰਾਂਜਿਸਟਰ ਨੂੰ ਜਦੋਂ ਹੀ ਕੋਈ ਚਾਲੂ ਕਰਦਾ ਤਾਂ ਬੰਬ ਫਟ ਜਾਂਦਾ। ਜਿਥੇ ਜਿਥੇ ਨਵੰਬਰ 1984 ਮੌਕੇ ਸਿੱਖਾਂ ਦਾ ਕਤਲੇਆਮ ਕੀਤਾ ਗਿਆ ਸੀ ਉਨਾਂ ਥਾਵਾਂ ਤੇ ਹੀ ਸਿੰਘਾਂ ਨੇ ਧਮਾਕੇ ਕੀਤੇ। ਦਿੱਲੀ, ਸਿਰਸਾ, ਹਿਸਾਰ, ਅੰਬਾਲਾ, ਅਲਵਰ(ਰਾਜਸਥਾਨ),ਮੇਰਠ ਤੇ ਕਾਨਪੁਰ (ਯੂ.ਪੀ.) ਵਿਚ ਹੋਏ ਧਮਾਕਿਆਂ ਨੇ ਦਿਲੀ ਦਰਬਾਰ ਨੂੰ ਹੱਥਾਂ ਪੈਰਾਂ ਦੀ ਪਾ ਦਿਤੀ। ਇਸ ਕਾਂਡ ਵਿਚ ਇਨਕਮ ਟੈਕਸ ਦੇ ਮਸ਼ਹੂਰ ਵਕੀਲ ਕਰਤਾਰ ਸਿੰਘ ਨਾਰੰਗ,ਸ.ਮਹਿੰਦਰ ਸਿੰਘ ਓਬਰਾਏ ਵਰਗੇ ਕਈ ਸਿੱਖਾਂ ਨੂੰ ਸਰਕਾਰ ਨੇ ਨਿਸ਼ਾਨਾ ਬਣਾ ਲਿਆ। ਇਸ ਦੌਰਾਨ ਭਾਈ ਮਨਮੋਹਨ ਸਿੰਘ ਬੱਬਰ ਉਰਫ ਭਾਈ ਮਹਿੰਦਰ ਸਿੰਘ ਬੱਬਰ ਦਿੱਲੀ ਵਿਚ ਗ੍ਰਿਫਤਾਰ ਹੋ ਗਏ ਤੇ ਪੁਲਿਸ ਨੇ ਬੇਦਰਦੀ ਨਾਲ ਤਸੀਹੇ ਦੇਦੇ ਕੇ ਉਨਾਂ ਨੂੰ ਕਤਲ ਕਰ ਦਿਤਾ। ਦੋ ਬੱਬਰ ਹਿਸਾਰ ਵਿਚ ਸ਼ਹੀਦ ਹੋ ਗਏ ।ਜਦੋਂ ਉਹ ਬੱਸ ਵਿਚੋਂ ਆਪਣਾ ਸਮਾਨ ਲਾਹ ਰਹੇ ਸੀ ਤਾਂ ਟਰਾਂਜਿਸਟਰ ਦਾ ਸਵਿਚ ਚਾਲੂ ਹੋਗਿਆ ਸੀ।

ਦਿਲੀ ਦੀ ਤੀਸ ਹਜਾਰੀ ਕੋਰਟ ਨੇ 1 ਜੁਲਾਈ 1985 ਨੂੰ ਤਿੰਨ ਸਿੰਘਾ ਨੂੰ ਭਗੌੜੇ ਕਰਾਰ ਦੇਕੇ ਉਨਾਂ ਦੀ ਚੱਲ ਤੇ ਅਚੱਲ ਜਾਇਦਾਦ ਜ਼ਬਤ ਦੇ ਹੁਕਮ ਜਾਰੀ ਕੀਤੇ। ਇਹ ਸਿੰਘ ਸਨ,ਭਾਈ ਇਕਬਾਲ ਸਿੰਘ ਬੱਬਰ,ਭਾਈ ਗੁਰਮੀਤ ਸਿੰਘ ਹੈਪੀ ਤੇ ਤੀਜੇ ਸਨ ਭਾਈ ਸੁਰਜੀਤ ਸਿੰਘ ਕੋਹਲੀ ਉਰਫ ਮੈਨੇਜਰ ਉਰਫ ਇੰਸਪੈਕਟਰ ਉਰਫ ਜਗਦੀਸ਼ ਸਿੰਘ ਉਰਫ ਕਰਣ ਸਿੰਘ ਕੋਹਲੀ। ਇਸ ਤੀਜੇ ਸਿੰਘ ਦੇ ਐਨੇ ਨਾਵਾਂ ਵਿਚੋਂ ਅਸਲੀ ਨਾਂ ਕੋਈ ਵੀ ਨਹੀ ਸੀ,ਉਨਾਂ ਦਾ ਅਸਲੀ ਨਾਂ ਸੀ ਭਾਈ ਅਨੋਖ ਸਿੰਘ ਬੱਬਰ।

ਅਦਾਲਤੀ ਹੁਕਮ ਅਨੁਸਾਰ ਭਾਈ ਇਕਬਾਲ ਸਿੰਘ ਦੇ ਘਰ ਦੀ ਕੁਰਕੀ ਹੋਈ। ਉਨਾਂ ਦੇ ਬੀਜੀ ਦੱਸਦੇ ਹਨ," ਪੁਲਸ ਦੀਆਂ ਧਾੜਾਂ ਈ ਆ ਗਈਆਂ,ਉਨ੍ਹਾਂ ਨੇ ਬੜੀ ਦਹਿਸ਼ਤ ਪਾਈ, ਸਾਨੂੰ ਸਾਰੇ ਪਰਿਵਾਰ ਨੂੰ ਗ੍ਰਿਫਤਾਰ

ਕਰ ਲਿਆ,ਫਿਰ ਸਾਰਾ ਸਮਾਨ ਚੁੱਕ ਲੈ ਗਏ,ਕੁਝ ਨਹੀ ਸੀ ਛੱਡਿਆ...ਪਰ ਉਦੋਂ ਕਿਸੇ ਗੱਲ ਦੀ ਬਹੁਤੀ ਚਿੰਤਾ ਨਹੀ ਸੀ...ਇਹ ਕੁਝ ਸਾਡੇ ਸਾਰਿਆਂ ਨਾਲ ਈ ਹੋ ਰਿਹਾ ਸੀ...ਸਾਰੀ ਕੌਮ ਇਕੱਠੀ ਸੀ...ਸਾਰਾ ਪਿੰਡ ਨਾਲ ਸੀ।" ਪਰ ਪੁਲਿਸ ਦਾ ਡੰਗ ਇਥੇ ਤਕ ਹੀ ਸੀਮਿਤ ਨਹੀ ਸੀ। ਭਾਈ ਸਾਹਿਬ ਦੀਆਂ ਰਿਸ਼ਤੇਦਾਰੀਆਂ ਨੂੰ ਵੀ ਸੰਤਾਪ ਹੰਢਾਉਣਾ ਪਿਆ। ਪਰ ਕਿਸੇ ਨੇ ਵੀ ਮੱਥੇ ਵੱਟ ਨਹੀ ਪਾਇਆ।

ਸਹੀ ਗੱਲ ਹੈ ਕਿ 1984 ਦੇ ਸਾਕਿਆਂ ਨੇ ਸਾਰੀ ਕੌਮ ਨੂੰ ਇਕਮੁਠ ਕਰ ਦਿਤਾ ਸੀ। ਹਰ ਸਿੱਖ ਨੇ ਧਰਮ ਹੇਤ ਜੂਝਣ ਲਈ ਆਪਣੀ ਬਣਦੀ ਜਿੰਮੇਵਾਰੀ ਨਿਭਾਉਣ ਦਾ ਪ੍ਰਣ ਕਰ ਲਿਆ ਸੀ। ਹਰ ਇੱਕ ਦੇ ਦਰਵਾਜੇ ਜੁਝਾਰੂਆਂ ਲਈ ਖੁੱਲ੍ਹੇ ਸਨ ਇਸੇ ਕਰਕੇ ਬੰਬ ਕਾਂਡ ਵਿਚ ਜਦੋਂ ਵੀ ਪੁਲਿਸ ਨੇ ਭਾਈ ਇਕਬਾਲ ਸਿੰਘ ਲਈ ਛਾਪੇਮਾਰੀ ਕੀਤੀ,ਹਰ ਵਾਰ ਪੁਲਿਸ ਨੂੰ ਅਸਫਲਤਾ ਹੀ ਮਿਲੀ। ਪੁਲਿਸ ਵੀ ਹੱਥ ਧੋਕੇ ਮਗਰ ਪੈ ਗਈ। ਆਏ ਦਿਨ ਪਿੰਡ ਤੇ ਹੋਰਨਾਂ ਰਿਸ਼ਤੇਦਾਰੀਆਂ ਵਿਚ ਛਾਪੇ ਪੈਣ ਲੱਗੇ। ਇਸੇ ਦੌਰਾਨ ਦੀਨਾਨਗਰ ਵਿਚ ਉਹ ਪੁਲਿਸ ਦੇ ਇਕ ਜਾਲ ਵਿਚ ਫਸ ਗਏ। ਉਨ੍ਹਾਂ ਦੀ ਗ੍ਰਿਫਤਾਰੀ 18 ਅਗਸਤ 1985 ਨੂੰ ਹੋਈ। ਕੇਸ ਦਰਜ਼ ਕਰਕੇ ਉਨ੍ਹਾਂ ਨੂੰ ਅੰਮ੍ਰਿਤਸਰ ਜੇਲ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ ।ਬੀਜੀ ਤੇ ਛੋਟਾ ਭਰਾ"ਜੱਜ" ਮੁਲਾਕਾਤ 'ਤੇ ਜਾਂਦੇ ਹੁੰਦੇ ਸੀ। ਉਨਾਂ ਕਹਿ ਦਿਤਾ ਕਿ,"ਬੀਜੀ ਆਇਆ ਨਾ ਕਰੋ,ਐਵੇਂ ਮਗਰੋਂ ਤੰਗ ਕਰਨਗੇ"। ਉਨਾਂ ਦੀ ਇਸ ਗੱਲ ਦੀ ਸਮਝ ਉਦੋਂ ਪਈ ਜਦੋਂ ਖਬਰ ਆਈ ਕਿ ਉਹ ਫਰਾਰ ਹੋ ਗਏ ਹਨ। ਉਨਾਂ ਦੇ ਸਾਥੀ ਭਾਈ ਅਵਤਾਰ ਸਿੰਘ ਪਹਿਲਵਾਨ ਅਤੇ ਸੁਖਵੰਤ ਸਿੰਘ ਹੀਰਾ ਨੇ ਜੋਸ਼ ਅਤੇ ਹੋਸ਼ ਤੋਂ ਕੰਮ ਲੈਂਦਿਆ ਬੜੀ ਤਰਕੀਬ ਨਾਲ ਉਨ੍ਹਾਂ ਨੂੰ ਤੇ ਇਕ ਹੋਰ ਸਿੰਘ ਭਾਈ ਮਨਜੀਤ ਸਿੰਘ ਨੂੰ 22 ਸਤੰਬਰ 1985 ਨੂੰ ਪੁਲਿਸ ਹਿਰਾਸਤ ਵਿਚੋਂ ਛੁੜਵਾ ਲਿਆ ।ਉਹ ਬਿਮਾਰੀ ਦੇ ਬਹਾਨੇ ਹਸਪਤਾਲ ਵਿਚ ਦਾਖਲ ਹੋ ਗਏ ਤੇ ਸਕੀਮ ਸਿਰ ਚੜ੍ਹ ਗਈ।

ਫਿਰ ਬੱਬਰਾਂ ਦੀ ਸਲਾਹ ਹੋਈ ਕਿ ਇਨਾਂ ਨੂੰ ਮਾਝੇ ਦੀ ਥਾਂ ਮਾਲਵੇ ਵਿਚ ਭੇਜਿਆ ਜਾਵੇ। ਫਿਰੋਜ਼ਪੁਰ, ਲੁਧਿਆਣਾ, ਸੰਗਰੂਰ, ਬਠਿੰਡੇ ਤੇ ਪਟਿਆਲਾ ਇਲਾਕੇ ਵਿੱਚ ਸਰਗਰਮੀ ਕਰਕੇ ਉਨਾਂ ਸਿੱਖ ਸੰਘਰਸ਼ ਵਿਚ ਨਵੀਆਂ ਲੀਹਾਂ ਪਾਈਆਂ। ਸਾਰੇ ਸਿੰਘ, ਭਾਈ ਇਕਬਾਲ ਸਿੰਘ ਦੀ ਸੂਝ-ਬੂਝ ਦਾ ਲੋਹਾ ਮੰਨਦੇ ਸਨ। ਉਹ ਕਮਾਲ ਦੇ ਯੋਜਨਾਕਾਰ ਸਨ। ਉਨਾਂ ਵਿਚ ਮਜਾਕ ਕਰਨ ਤੇ ਸਹਿਣ ਦੀ ਆਦਤ ਸੀ। ਉਂਝ ਵੀ ਉਹ ਹਰ ਜਥੇਬੰਦੀ ਦੇ ਸਿੰਘਾਂ ਨਾਲ ਮਿਲਕੇ ਐਕਸ਼ਨ ਕਰਨ ਲਈ ਤਿਆਰ ਰਹਿੰਦੇ

ਸਨ। ਇਸੇ ਕਰਕੇ ਹਰ ਜੁਝਾਰੂ ਜਥੇਬੰਦੀ ਉਨ੍ਹਾਂ ਤੇ ਮਾਣ ਕਰਦੀ ਸੀ॥

ਮਾਲਵੇ ਵਿਚ ਉਨਾਂ ਦੇ ਆਉਣ ਦਾ ਪਤਾ ਉਦੋਂ ਲੱਗਾ ਜਦੋਂ 18 ਜੂਨ 1986 ਨੂੰ ਥਾਣੇਦਾਰ ਗੁਰਤੇਜ ਸਿੰਘ ਅੱਕਾਂਵਾਲੀ ਨੂੰ ਬੱਬਰਾਂ ਨੇ ਸੋਧਿਆ ਜਿਸਨੂੰ ਸਾਰੇ "ਖੁਸ਼ਕੀ "ਕਹਿੰਦੇ ਸਨ।ਇਹ ਜਾਲਮ ਥਾਣੇਦਾਰ ਸੀ.ਆਈ.ਏ.ਸਟਾਫ ਫਰੀਦਕੋਟ ਵਿਚ ਸਿੰਘਾਂ ਨੂੰ ਬੇਤਰਸੀ ਨਾਲ਼ ਤਸੀਹੇ ਦੇਣ ਲਈ ਬਦਨਾਮ ਸੀ। ਜਦੋਂ ਮਾਰਚ ਵਿਚ ਰਿਬੈਰੋ ਨਾਂ ਦਾ ਬੁਚੜ ਪੰਜਾਬ ਦਾ ਡੀ.ਜੀ.ਪੀ.ਲੱਗਾ ਤਾਂ ਖੁਸ਼ਕੀ ਹੋਰ ਵੀ ਭੂਤਰ ਗਿਆ ਕਿਉਂਕਿ ਰਿਬੈਰੋ ਦਾ ਐਲਾਨ ਸੀ ,"ਖਾੜਕੂਆਂ ਦੀ ਗੋਲੀ ਦਾ ਜਵਾਬ ਗੋਲੀ ਨਾਲ ਦਿੱਤਾ ਜਾਵੇਗਾ"।

ਇਸ ਥਾਣੇਦਾਰ ਨੇ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਤੇ ਉਨ੍ਹਾਂ ਦੇ ਵੱਡੇ ਭਰਾ ਕੁਲਵੰਤ ਸਿੰਘ ਨੂੰ ਗ੍ਰਿਫਤਾਰ ਕਰਕੇ ਗਹਿ-ਗੱਡਵਾਂ ਤਸ਼ੱਦਦ ਕੀਤਾ ਸੀ। ਇਸ ਮਾਮਲੇ ਵਿਚ ਸੰਤਾਂ ਦੇ ਭਰਾ ਸ. ਜਗਜੀਤ ਸਿੰਘ ਰੋਡੇ ਨੇ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਨੂੰ ਛੁਡਵਾ ਲਿਆ। ਫਿਰ ਇਸੇ ਥਾਣੇਦਾਰ ਨੇ ਭਾਈ ਗੁਰਪਾਲ ਸਿੰਘ ਬੱਬਰ ਭੁੱਚੋ ਮੰਡੀ ਦੇ ਮਾਪਿਆਂ ਨੂੰ ਨਿਸ਼ਾਨਾ ਬਣਾਇਆ। ਖੁਸ਼ਕੀ ਸਿੰਘਾਂ ਦੀ ਅੱਖ ਵਿਚ ਰੜਕਣ ਲੱਗਾ। ਸਾਰੇ ਹੀ ਸਿੰਘ ਖੁਸ਼ਕੀ ਦਾ ਕੰਡਾ ਕੱਢਣ ਲਈ ਕਾਹਲੇ ਸਨ ਪਰ ਕਿਸੇ ਦਾ ਵੀ ਲੋਟ ਨਹੀ ਸੀ ਲੱਗ ਰਿਹਾ।

ਜਦੋਂ ਥਾਣੇਦਾਰ ਗੁਰਤੇਜ ਸਿੰਘ (ਖੁਸ਼ਕੀ) ਨੇ ਰੋਡੇ ਪਿੰਡ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਭਰਾਤਾ ਭਾਈ ਵੀਰ ਸਿੰਘ ਦੀ ਬੇਇਜ਼ਤੀ ਕੀਤੀ ਤੇ ਫੇਰ ਸੀ.ਆਈ.ਏ. ਸਟਾਫ ਵਿਚ ਲਿਜਾਕੇ ਹੋਰ ਉਪਦਰ ਕੀਤੇ ਤਾਂ ਭਾਈ ਇਕਬਾਲ ਸਿੰਘ ਬੱਬਰ ਤੇ ਹੋਰਨਾਂ ਸਿੰਘਾਂ ਨੇ ਥਾਣੇਦਾਰ ਦੀ "ਖੁਸ਼ਕੀ" ਦੂਰ ਕਰਨ ਦਾ ਇਰਾਦਾ ਬਣਾਇਆ। ਪਰ ਥਾਣੇਦਾਰ ਵੀ ਪੂਰਾ ਚੌਕਸ ਰਹਿੰਦਾ ਸੀ। ਇਸ ਲਈ ਠੰਡੇ ਮਨ ਨਾਲ ਪਲੈਨਿੰਗ ਦੀ ਲੋੜ ਸੀ। ਜਥੇਬੰਦੀ ਨੇ ਭਾਈ ਉਮਰਪਾਲ ਸਿੰਘ ਬੀਹਲਾ ਜਿਲਾ ਸੰਗਰੂਰ ਦੀ ਡਿਊਟੀ ਖੁਸ਼ਕੀ ਦਾ ਭੇਦ ਇਕੱਠਾ ਕਰਨ ਤੇ ਲਾ ਦਿਤੀ। ਥਾਣੇਦਾਰ ਦੀ ਰਿਹਾਇਸ਼ ਬਠਿੰਡੇ ਸੀ ਜਿਸ ਕਰਕੇ ਭਾਈ ਉਮਰਪਾਲ ਸਿੰਘ ਨੇ ਵੀ ਬਠਿੰਡੇ ਵਿਚ ਬਿਜਲੀ ਦੀ ਦੁਕਾਨ ਖੋਹਲ ਲਈ।

ਕੁਦਰਤੀ ਉਨੀ ਦਿਨੀ ਥਾਣੇਦਾਰ ਦਾ ਪਿਤਾ ਅਕਾਲ ਚਲਾਣਾ ਕਰ ਗਿਆ ਤਾਂ ਭਾਈ ਉਮਰਪਾਲ ਸਿੰਘ ਨੇ ਇਸ ਬਾਰੇ ਖਬਰ ਸਿੰਘਾਂ ਨੂੰ ਦੇ ਦਿਤੀ। ਜਦੋਂ ਬੱਬਰਾਂ ਦਾ ਜਥਾ ਭਾਈ ਗੁਰਪਾਲ ਸਿੰਘ ਭੁੱਚੋ ਮੰਡੀ ਤੇ ਭਾਈ ਇਕਬਾਲ ਸਿੰਘ ਸਮੇਤ ਇਸ ਥਾਣੇਦਾਰ ਦੀ ਸੁਧਾਈ ਕਰਨ ਪੁਜਿਆ ਤਾਂ

ਉਹ ਗੁਰੂ ਸਾਹਿਬ ਦਾ ਸਰੂਪ ਸਿਰ ਤੇ ਘਰ ਨੂੰ ਲਿਆ ਰਿਹਾ ਸੀ। ਸਿੰਘ ਹੱਥ ਜੋੜਕੇ ਖੜ੍ਹ ਗਏ ਤੇ ਕੰਮ ਅੱਗੇ ਪਾ ਦਿਤਾ। ਭਾਈ ਬੀਹਲੇ ਨੇ ਫਿਰ ਸੂਹ ਦਿਤੀ ਕਿ ਸਵੇਰੇ ਥਾਣੇਦਾਰ ਨੇ ਸਵੇਰੇ 4 ਵਜੇ ਪਿਤਾ ਦੇ ਫੁੱਲ ਚੁਗਣ ਜਾਵੇਗਾ । ਬੱਬਰਾਂ ਨੇ ਤੁਰੰਤ ਸਕੀਮ ਬਣਾਈ ਤੇ ਸਵੇਰੇ 2 ਵਜੇ ਹੀ ਸ਼ਮਸ਼ਾਨਘਾਟ ਜਾ ਮੋਰਚਾ ਮੱਲਿਆ। ਜਿਉਂ ਹੀ ਥਾਣੇਦਾਰ ਨੇ ਪਿਤਾ ਦੇ ਫੁੱਲਾਂ ਨੂੰ ਹੱਥ ਪਾਇਆ ਤਾਂ ਬੱਬਰਾਂ ਨੇ ਘੇਰ ਲਿਆ। ਜਿਹੜਾਂ ਸਿੰਘਾਂ ਤੇ ਸਿੰਘਣੀਆਂ ਤੇ ਜ਼ੁਲਮ ਕਰਕੇ ਸਵਾਦ ਲੈਂਦਾ ਹੁੰਦਾ ਸੀ ਫਿਰ ਬੱਕਰੀ ਵਾਂਗੂੰ ਕੰਬੀ ਜਾਵੇ। ਭਾਈ ਇਕਬਾਲ ਸਿੰਘ ਤੇ ਭਾਈ ਗੁਰਪਾਲ ਸਿੰਘ ਨੇ ਲਲਕਾਰਿਆ ਤੇ ਫਾਇਰ ਖੋਲ ਦਿਤਾ। ਭਾਈ ਬਲਵਿੰਦਰ ਸਿੰਘ ਗੰਗਾ ਤੇ ਭਾਈ ਬਚਿਤਰ ਸਿੰਘ ਦੋਦੜਾ ਨੇ ਕਵਰਿੰਗ ਫਾਇਰ ਦਿਤਾ। ਉਸ ਬੁੱਚੜ ਪੁਲਸੀਏ ਨੂੰ ਸ਼ਮਸ਼ਾਨਘਾਟ ਵਿੱਚ ਹੀ ਸੋਧਾ ਲਾਇਆ ।ਇਹ 18 ਜੂਨ 1986 ਦੀ ਗੱਲ ਹੈ। ਬਾਡੀਗਾਰਡ ਤੇ ਪਰਿਵਾਰ ਦੇ ਮੈਂਬਰ ਐਸੇ ਡਰੇ ਕਿ ਮੁੜਕੇ ਸਿੰਘਾਂ ਖਿਲਾਫ ਆਵਾਜ਼ ਨਹੀ ਕੱਢੀ। ਮਗਰੋਂ ਪੁਲਿਸ ਨੇ ਭਾਈ ਗੁਰਪਾਲ ਸਿੰਘ ਤੇ ਭਾਈ ਇਕਬਾਲ ਸਿੰਘ ਦੇ ਪਰਿਵਾਰ ਚੁੱਕ ਲਏ।

ਪੁਲਿਸ ਨੂੰ ਕੋਈ ਰਾਹ ਨਹੀ ਸੀ ਮਿਲਦਾ। ਪੁਲਿਸ ਅੱਕੀਂ ਪਲਾਹੀਂ ਹੱਥ ਮਾਰਦੀ ਫਿਰਦੀ ਰਹੀ। ਜਥੇਬੰਦੀ ਵਿਚ ਇਕ ਨਵਾਂ ਨਵਾਂ ਸਿੰਘ ਨਾਲ ਸ਼ਾਮਿਲ ਹੋਇਆ ਸੀ ਜੋ ਕਿ ਪਹਿਲਾਂ ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਕਾਂਉਕੇ ਨਾਲ ਸੇਵਾ ਕਰਦਾ ਹੁੰਦਾ ਸੀ। ਪਿੰਡ ਕਾਂਗੜ ਵਾਸੀ ਇਹ ਸੁਖਦੇਵ ਸਿੰਘ ਫੌਜੀ ਡੋਲ ਗਿਆ ਤੇ ਆਪਣੇ ਕਿਸੇ ਰਿਸ਼ਤੇਦਾਰ ਰਾਂਹੀ ਫੂਲ ਥਾਣੇ ਪੇਸ਼ ਹੋ ਗਿਆ। ਜਿਹੜੀ ਪੁਲਿਸ ਨੂੰ ਕੁਝ ਵੀ ਨਹੀ ਸੁੱਝਦਾ ਸੀ ,ਫੌਜੀ ਨੇ ਖੁਸ਼ਕੀ ਤੇ ਹੋਰਨਾਂ ਕਈ ਕਾਂਡਾਂ ਬਾਰੇ ਦੱਸਕੇ ਰਾਹ ਪਾ ਦਿਤਾ।

17 ਜੁਲਾਈ 1986 ਨੂੰ ਛਾਪਾਮਾਰੀ ਦੌਰਾਨ ਪੁਲਿਸ ਨੂੰ ਪਹਿਲੀ ਵਾਰ ਥਾਮਸਨ ਮਸ਼ੀਨ ਗੰਨ ਤੇ ਕਾਰਤੂਸ ਮਿਲੇ। ਪੁਲਿਸ ਵਾਲੇ ਹੈਰਾਨ ਸੀ ਕਿ ਬੱਬਰ ਇਹੋ ਜਿਹੇ ਹਥਿਆਰ ਕਿਥੋਂ ਲਿਆ ਰਹੇ ਹਨ? ਫੌਜੀ ਦੇ ਦੱਸਣ ਤੇ ਹੀ ਭਾਈ ਉਮਰਪਾਲ ਸਿੰਘ ਫੜ੍ਹੇ ਗਏ,ਕਰਮਜੀਤ ਸਿੰਘ ਸਿੱਖਾਂਵਾਲ਼ਾਂ (ਜਿਨਾਂ ਨੇ ਤਵਾਰੀਖ ਬੱਬਰ ਖਾਲਸਾ ਕਿਤਾਬ ਲਿਖੀ ਹੈ) ਵੀ ਕਾਬੂ ਆ ਗਏ। ਇਨਾਂ ਨੂੰ ਥਰਮਲ ਪਲਾਂਟ ਬਠਿੰਡੇ ਦੇ ਟਾਰਚਰ ਸੈੱਲ ਵਿਚ ਤਸੀਹੇ ਦਿਤੇ ਗਏ। ਨਾਲ਼ ਹੀ ਪੁਲਿਸ ਨੇ ਭਾਈ ਇਕਬਾਲ ਸਿੰਘ,ਭਾਈ ਗੁਰਪਾਲ ਸਿੰਘ,ਭਾਈ ਗੁਰਮੀਤ ਸਿੰਘ, ਭਾਈ ਸੁਲੱਖਣ ਸਿੰਘ ਆਦਿਕ ਸਿੰਘਾਂ ਨੂੰ ਫੜ੍ਹਨ ਲਈ ਛਾਪੇਮਾਰੀ ਸ਼ੁਰੂ ਕਰ ਦਿਤੀ। ਚਾਰੇ ਪਾਸੇ ਭਾਈ ਇਕਬਾਲ ਸਿੰਘ ਦੇ ਨਾਂ ਦੀ ਚਰਚਾ ਸੀ ਕਿ ਕੋਈ ਮਝੈਲ ਸਿੰਘ ਇਸ ਇਲਾਕੇ ਵਿਚ ਸਰਗਰਮ

ਹੈ। ਫੜੇ ਗਏ ਸਿੰਘਾਂ 'ਤੇ 29 ਜੁਲਾਈ 1986 ਨੂੰ ਸੀ.ਆਈ.ਏ.ਸਟਾਫ ਬਠਿੰਡੇ ਵਿਚ ਜ਼ੁਲਮ ਦਾ ਨਾਚ ਸ਼ੁਰੂ ਹੋਇਆ ।

ਇਸ ਸਖਤੀ ਨੇ ਭਾਈ ਇਕਬਾਲ ਸਿੰਘ ਨੂੰ ਇਹ ਸਮਝ ਦਿੱਤੀ,"ਸਮਾਂ ਬਹੁਤ ਘੱਟ ਹੈ ਤੇ ਕਮਮ ਬਹੁਤ ਜਿਆਦਾ ਹਨ"। ਤਵਾਰੀਖ ਬੱਬਰ ਖਾਲਸਾ ਦੇ ਪੰਨੇ 132 ਤੇ ਦਰਜ਼ ਹੈ," ਇਸਤੋਂ ਬਾਅਦ ਭਾਈ ਇਕਬਾਲ ਸਿੰਘ ਉਰਫ ਬਾਲ੍ਹਾ ਜਿਸਨੂੰ ਮੋਹਨੀ ਤੇ ਲੱਖਾ ਬੱਬਰ ਵੀ ਕਹਿੰਦੇ ਸਨ, ਮਾਲਵੇ ਦੀ ਧਰਤੀ 'ਤੇ ਇਉਂ ਘੁੰਮਿਆ ਕਿ ਜ਼ਾਬਰਾਂ ਦੁਸ਼ਟਾਂ,ਨਰਕਧਾਰੀਆਂ,ਮੁਖਬਰਾਂ ਦੇ ਘਰਾਂ ਨੂੰ ਜਿੰਦਰੇ ਲੱਗ ਗਏ। ਪੁਲਿਸ ਥਾਣਿਆਂ ਦੇ ਗੇਟ ਬੰਦ ਰਹਿਣ ਲੱਗ ਪਏ। ਸੜਕਾਂ ਤੇ ਆਮ ਗਸ਼ਤ ਬੰਦ ਹੋ ਗਈ ..ਭਾਈ ਇਕਬਾਲ ਸਿੰਘ ਦੇ ਕੰਮਾਂ ਦਾ ਮੁਲੰਕਣ ਕਰਨਾ ਔਖਾ ਹੈ।...ਭਾਈ ਇਕਬਾਲ ਸਿੰਘ ਬੱਬਰ ਇਕ ਨਾਂ ਰੁਕਣ ਵਾਲ਼ਾ,ਨਾ ਝੁਕਣ ਵਾਲ਼ਾ, ਵਹਿਣ ਸੀ ਜਿਸਨੇ ਕਦੇ ਭੁਖ ਪਿਆਸ ਵੀ ਨਹੀ ਦੇਖੀ। ਸਾਦਗੀ ਵਾਲਾ ਜੀਵਨ ਸੀ। ਬਿਲਕੁਲ ਸਾਦੇ ਕੱਪੜੇ,ਨਾ ਕਦੇ ਅਕੇਵਾਂ,ਨਾ ਹੀ ਥਕੇਵਾਂ ਸੀ ਉਸ ਕੋਲ। ਜਥੇਬੰਦੀ ਦੇ ਵੱਡੇ ਤੋਂ ਵੱਡੇ ਨੁਕਸਾਨ ਨੂੰ ਹੱਸਕੇ ਜ਼ਰਦਿਆਂ ਫਿਰ ਤੁਰ ਪੈਣਾ।" ਹੁਣ ਵੀ ਫਰੀਦਕੋਟ,ਬਠਿੰਡੇ ਵੱਲ ਦੇ ਸੰਘਰਸ਼-ਪੱਖੀ ਲੋਕ ਉਨ੍ਹਾਂ ਦੀਆਂ ਦਲੇਰੀ ਦੀਆਂ ਬਾਤਾਂ ਪਾਂਉਦੇ ਹਨ।

ਮਾਲਵਾ ਕੇਸਰੀ ਖਾਲਿਸਤਾਨ ਕਮਾਂਡੋ ਫੋਰਸ ਦੇ ਮੁਖੀ ਭਾਈ ਵਰਿਆਮ ਸਿੰਘ ਖੱਪਿਆਵਾਲ਼ੀ ਨੂੰ ਰੋੜੇ ਪਿੰਡ ਦੇ ਸਰਪੰਚ ਜੋਗਿੰਦਰ ਸਿੰਘ ਨੇ ਮੁਖਬਰੀ ਕਰਕੇ ਗ੍ਰਿਫਤਾਰ ਕਰਵਾਇਆ ਸੀ ਜਿਨਾਂ ਨੂੰ ਫਰੀਦਕੋਟ ਦੇ ਸ਼ਾਮ ਸੁੰਦਰ ਥਾਣੇਦਾਰ ਨੇ ਬੇਹੱਦ ਘਿਨਾਉਣੇ ਤਸੀਹੇ ਦੇਕੇ ਸ਼ਹੀਦ ਕੀਤਾ ਸੀ। ੩੧ ਅਕਤੂਬਰ 1986 ਨੂੰ ਪੁਲਿਸ ਨੇ ਭਾਈ ਖੱਪਿਆਂਵਾਲ਼ੀ ਬਾਰੇ ਝੂਠੇ ਮੁਕਾਬਲੇ ਵਿਚ ਮਾਰੇ ਜਾਣ ਦੀ ਖਬਰ ਜ਼ਾਰੀ ਕ.ਰ ਦਿਤੀ। ਉਨਾਂ ਦੀ ਥਾਂ ਭਾਈ ਗੁਰਜੰਟ ਸਿੰਘ ਬੁਧ ਸਿੰਘ ਵਾਲਾ ਨੂੰ ਮਾਲਵਾ ਕੇਸਰੀ ਖਾਲਿਸਤਾਨ ਕਮਾਂਡੋ ਫੋਰਸ ਦਾ ਮੁਖੀ ਥਾਪਿਆ ਗਿਆ। ਸਿੰਘਾਂ ਨੇ ਐਲਾਨ ਕੀਤਾ ਕਿ ਭਾਈ ਖੱਪਿਆਵਾਲੀ ਨੂੰ ਗ੍ਰਿਫਤਾਰ ਕਰਵਾਉਣ ਵਾਲੇ ਨੂੰ ਸੋਧਿਆ ਜਾਵੇਗਾ। ਇਸ ਮੁਖਬਰ ਨੇ ਹੀ ਪੁਲਿਸ ਨਾ਼ਲ ਮਿਲਕੇ ਭਾਈ ਖੱਪਿਆਂਵਾਲ਼ੀ ਦਾ ਘਰ-ਘਾਟ ਤਬਾਹ ਕੀਤਾ ਸੀ। 1 ਦਸੰਬਰ 1986 ਨੂੰ ਮੁਖਬਰ ਜੋਗਿੰਦਰ ਸਿੰਘ ਸਿੰਘਾਂ ਦੇ ਧੱਕੇ ਚੜ੍ਹ ਗਿਆ। ਉਸਨੂੰ ਉਸਦੇ ਦੋ ਸਾਥੀਆਂ ਸ਼ੋਭਾ ਸਿੰਘ ਤੇ ਗੁਰਦੀਪ ਸਿੰਘ ਸਮੇਤ ਸੋਧਾ ਲਾਇਆ ਗਿਆ। ਇਹ ਕਾਰਵਾਈ ਭਾਈ ਇਕਬਾਲ ਸਿੰਘ ਬੱਬਰ, ਭਾਈ ਗੁਰਜੰਟ ਸਿੰਘ ਬੁਧਸਿੰਘਵਾਲਾ, ਭਾਈ ਗੁਰਪਾਲ ਸਿੰਘ ਭੁਚੋ ਮੰਡੀ ਤੇ ਸਾਥੀਆਂ ਨੇ ਕਿਸਾਨਾਂ ਦੇ ਭੇਸ ਵਿਚ ਕੀਤੀ ਸੀ। ਇਸ ਕਾਰਵਾਈ ਮੌਕੇ ਭਾਈ ਇਕਬਾਲ

ਸਿੰਘ ਨੂੰ ਕੁਝ ਲੋਕਾਂ ਨੇ ਘੇਰ ਲਿਆ ਸੀ ਪਰ ਭਾਈ ਗੁਰਪਾਲ ਸਿੰਘ ਨੇ ਛੇਤੀ ਨਾਲ ਐਕਸ਼ਨ ਕਰਕੇ ਛੁਡਵਾ ਲਿਆ।

ਬਾਅਦ ਵਿਚ ਖਾਲਿਸਤਾਨ ਆਰਮਡ ਫੋਰਸ,ਤੱਤ ਖਾਲਸਾ,ਦਸ਼ਮੇਸ਼ ਰਜਮੈਂਟ,ਮਾਲਵਾ ਕੇਸਰੀ ਖਾਲਿਸਤਾਨ ਕਮਾਂਡੋ ਫੋਰਸ,ਖਾਲਿਸਤਾਨ ਨੈਸ਼ਨਲ ਆਰਮੀ ਆਦਿਕ ਜੁਝਾਰੂ ਗਰੁਪਾਂ ਦੀ ਏਕਤਾ ਹੋ ਗਈ ਤੇ ਇਹਨਾਂ ਸਾਰੇ ਗਰੁਪਾਂ ਨੇ ਖਾਲਿਸਤਾਨ ਲਿਬਰੇਸ਼ਨ ਫੋਰਸ ਨੂੰ ਮਜ਼ਬੂਤ ਕੀਤਾ ਜਿਸਦੇ ਪਹਿਲੇ ਜਰਨੈਲ ਭਾਈ ਅਵਤਾਰ ਸਿੰਘ ਬ੍ਰਹਮਾ ਸਨ।ਮਗਰੋਂ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ "ਖਾਲਿਸਤਾਨ ਲਿਬਰੇਸ਼ਨ ਫੋਰਸ" ਦੇ ਮੁਖੀ ਥਾਪੇ ਗਏ।ਯਾਦ ਰਹੇ ਕਿ ਭਾਈ ਗੁਰਜੰਟ ਸਿੰਘ ਦੀ ਭਾਈ ਇਕਬਾਲ ਸਿੰਘ ਨਾਲ ਜਜ਼ਬਾਤੀ ਸਾਂਝ ਸੀ।

ਹਿੰਦੂ ਸ਼ਿਵ ਸੈਨਾ ਤੇ ਹੋਰ ਫਿਰਕੂ ਹਿੰਦੂਆਂ ਨੇ ਦਰਬਾਰ ਸਾਹਿਬ ਦੇ ਹਮਲੇ ਮੌਕੇ ਲੱਡੂ ਵੰਡੇ ਸੀ। ਭਾਈ ਸਤਨਾਮ ਸਿੰਘ ਸੰਤੂ ਨੂੰ ਨਾਲ ਲੈਕੇ ਭਾਈ ਇਕਬਾਲ ਸਿੰਘ ਨੇ ਇਹੋ ਜਿਹੇ ਨੀਚ ਬਿਰਤੀ ਵਾਲੇ ਪਾਪੀਆਂ 'ਤੇ ਕਾਲ ਬਣਕੇ ਟੁੱਟ ਪਿਆ।ਹੋਰਨਾਂ ਸਿੰਘਾਂ ਦੇ ਸਾਥ ਨਾਲ ਉਨਾਂ ਨੇ ਮਲੋਟ ਦੇ ਡੋਗਰੇ ,ਜੈਤੋਂ ਦੇ ਕਾਂਗਰਸੀ ਆਗੂ ਲਾਲਾ ਭਗਵਾਨ ਦਾਸ, ਕੋਟਕਪੂਰੇ ਦੇ ਪਤੰਗੇ ਵਰਗੇ ਕਈ ਸਿੱਖੀ ਦੇ ਵੈਰੀ, ਜਾਲਮ ਪੁਲਸੀਏ, ਨਰਕਧਾਰੀਏ ਬੁੜਕਾਏ। ਸ਼ਿਵ ਸੈਨਾ ਤਾਂ ਉਨ੍ਹਾਂ ਦਾ ਨਾਂ ਸੁਣਕੇ ਕੰਬਦੀ ਸੀ। ਉਹ ਜਥੇਬੰਦੀ ਪੱਧਰ ਤੋਂ ਉੱਪਰ ਉਠਕੇ ਕੌਮੀ ਸੇਵਾ ਕਰਨ ਵਿੱਚ ਯਕੀਨ ਰੱਖਦੇ ਸਨ । ਆਪਣੇ ਇਸ ਗੁਣ ਕਰਕੇ ਉਹ ਸਾਰੀਆਂ ਖਾੜਕੂ ਜਥੇਬੰਦੀਆਂ ਵਿੱਚ ਸਤਿਕਾਰੇ ਜਾਂਦੇ ਸਨ ।ਤਕਰੀਬਨ ਹਰ ਜੁਝਾਰੂ ਜਥੇਬੰਦੀ ਨਾਲ ਮਿਲਕੇ ਉਨਾਂ ਐਕਸ਼ਨ ਕੀਤੇ।ਹਰ ਕੋਈ ਉਨਾਂ ਦੇ ਨਾਲ ਮਿਲਕੇ ਕਾਰਵਾਈ ਕਰਨ ਵਿਚ ਫਖਰ ਸਮਝਦਾ ਸੀ ਕਿਉਂਕਿ ਉਹ ਬਹੁਤ ਤੇਜ-ਤਰਾਰ ਸਨ ਤੇ ਪਲੈਨਿੰਗ ਬੜੀ ਕਮਾਲ ਦੀ ਕਰਦੇ ਸਨ। ਭਾਈ ਸਾਹਿਬ ਨੂੰ ਕਵਿਤਾ ਲਿਖਣ ਦਾ ਸ਼ੌਕ ਵੀ ਸੀ ।

ਪੰਜਾਬ ਪ੍ਰਦੇਸ ਕਾਂਗਰਸ ਦਾ ਜਨਰਲ ਸਕੱਤਰ ਅਤੇ ਸਾਬਕਾ ਮੰਤਰੀ ਜੋਗਿੰਦਰਪਾਲ ਪਾਂਡੇ ਕੱਟੜ ਫਿਰਕਾਪ੍ਰਸਤ ਸੀ। ਉਸਨੇ ਲੁਧਿਆਣੇ ਵਿਚ ਸਿਖਾਂ ਖਿਲਾਫ ਅਗ ਉਗਲਣ ਦਾ ਕੋਈ ਮੌਕਾ ਨਹੀ ਸੀ ਖੁੰਝਾਇਆ। 19 ਜਨਵਰੀ 1987 ਨੂੰ ਭਾਈ ਇਕਬਾਲ ਸਿੰਘ ਬੱਬਰ ਤੇ ਭਾਈ ਸਤਨਾਮ ਸਿੰਘ ਸੰਤੂ ਨੇ ਲੁਧਿਆਣੇ ਵਿੱਚ ਪਾਂਡੇ ਨੂੰ ਰਗੜ ਸੁੱਟਿਆ। ਇਸ ਪਾਂਡੇ ਨੂੰ,ਕਾਂਗਰਸ ਦੀ ਬੜੀ ਵੱਡੀ ਤੋਪ ਸਮਝਿਆ ਜਾਂਦਾ ਸੀ ਜਿਹੜੀ ਸਿੰਘਾਂ ਨੇ ਠੰਡੀ ਕਰ ਦਿਤੀ।

ਉਨੀ ਦਿਨੀ ਹੀ 12 ਜਨਵਰੀ 1987 ਨੂੰ ਭਾਈ ਅਨੋਖ ਸਿੰਘ ਬੱਬਰ,

ਲੁਧਿਆਣੇ ਜ਼ਿਲੇ ਦੇ ਪਿੰਡ ਰਛੀਨ ਨੂੰ ਜਾਂਦੇ ਹੋਏ ਡੇਹਲੋਂ ਥਾਣੇ ਦੇ ਥਾਣੇਦਾਰ ਮਨਜੀਤ ਸਿੰਘ ਦੇ ਕਾਬੂ ਆ ਗਏ। ਪੁਲਿਸ ਮੁਖੀ ਰਿਬੈਰੋ ਤਾਂ ਉਨਾਂ ਨੂੰ ਝੂਠੇ ਮੁਕਾਬਲੇ ਵਿਚ ਕਤਲ ਕਰਾਉਣਾ ਚਾਹੁੰਦਾ ਸੀ ਪਰ ਲੁਧਿਆਣੇ ਦੇ ਐਸ.ਐਸ.ਪੀ.ਗਿੱਲ ਨੇ ਮਨਾ ਕਰ ਦਿਤਾ ਕਿਉਂਕਿ ਮਈ 1985 ਵਾਲੇ ਬੰਬ ਧਮਾਕਿਆਂ ਦੇ ਸਬੰਧ ਵਿਚ ਦਿੱਲੀ ਤੋਂ ਪੁਲਿਸ ਪਾਰਟੀ ਭਾਈ ਅਨੋਖ ਸਿੰਘ ਨੂੰ ਲੈਣ ਲਈ ਚੱਲ ਪਈ ਹੈ, ਤੇ ਉਨਾਂ ਦੇ ਪਿੰਡ ਵੜਿੰਗ ਸੂਬਾ ਸਿੰਘ ਖਬਰ ਵੀ ਕਰ ਦਿਤੀ ਗਈ ਹੈ।

ਇੱਧਰ ਬੱਬਰ ਸੂਰਮੇ ਵੀ ਭਾਈ ਅਨੋਖ ਸਿੰਘ ਬੱਬਰ ਨੂੰ ਛੁਡਵਾਉਣ ਲਈ ਤਤਪਰ ਸਨ। ਭਾਈ ਸੁਲੱਖਣ ਸਿੰਘ ਬੱਬਰ,ਭਾਈ ਹਰਭਜਨ ਸਿੰਘ ਮੰਡ ਫਲੌਰੀ, ਭਾਈ ਇਕਬਾਲ ਸਿੰਘ ਬੱਬਰ ਤੇ ਭਾਈ ਗੁਰਪਾਲ ਸਿੰਘ ਨੇ ਸਲਾਹ ਮਸ਼ਵਰੇ ਨਾਲ 12 ਫਰਵਰੀ ਨੂੰ ਭਾਈ ਸਾਹਿਬ ਦੀ ਲੁਧਿਆਣੇ ਅਦਾਲਣ ਵਿਚ ਪੇਸ਼ੀ ਮੌਕੇ ਕਾਰਵਾਈ ਪਾਉਣ ਦਾ ਮਤਾ ਪਕਾਇਆ। ਇਹ ਕੋਈ ਆਮ ਐਕਸ਼ਨ ਨਹੀ ਸੀ ਕਿਉਂਕਿ ਸਖਤ ਪਹਿਰਾ ਤੇ ਸ਼ਹਿਰ ਦਾ ਕੰਮ ਸੀ ਪਰ ਸਿੰਘਾਂ ਨੇ ਸੀਸ ਤਲੀ ਤੇ ਰੱਖ ਲਏ ਕਿਉਂਕਿ ਭਾਈ ਅਨੋਖ ਸਿੰਘ ਸੰਘਰਸ਼ ਦੀ ਅਹਿਮ ਹਸਤੀ ਹਨ।

ਜਦੋਂ ਭਾਈ ਅਨੋਖ ਸਿੰਘ ਨੂੰ ਕਚਿਹਰੀ ਵਿਚ ਲਿਆਂਦਾ ਗਿਆ ਤਾਂ ਪਹਿਲਾਂ ਉਨਾਂ ਨੂੰ ਬਖਸ਼ੀਖਾਨੇ ਵਿਚ ਬੰਦ ਕਰ ਦਿੱਤਾ। ਜਿਉਂ ਹੀ ਉਹਨਾਂ ਨੂੰ ਬਖਸ਼ੀਖਾਨੇ ਵਿਚੋਂ ਬਾਹਰ ਕੱਢਿਆ ਗਿਆ ਸਿੰਘਾਂ ਨੇ ਹੱਲਾ ਬੋਲ ਦਿਤਾ। ਕੜ-ਕੜ ਚੱਲਦੀ ਗੋਲੀ ਵਿਚ ਸਿੰਘ ਭਾਈ ਅਨੋਖ ਸਿੰਘ ਬੱਬਰ ਨੂੰ ਛੁਡਵਾਕੇ ਪੱਤੇਤੋੜ ਹੋ ਗਏ। ਗੋਲਾਬਾਰੀ ਦੌਰਾਨ ਭਾਈ ਇਕਬਾਲ ਸਿੰਘ ਦਾ ਨਜਦੀਕੀ ਸਾਥੀ ਭਾਈ ਸਤਨਾਮ ਸਿੰਘ ਸੰਤੂ ਸ਼ਹੀਦੀ ਪਾ ਗਿਆ। ਭਾਈ ਇਕਬਾਲ ਸਿੰਘ ਦੇ ਵੀ ਪੈਰ ਵਿਚ ਗੋਲੀ ਲੱਗੀ ਹੋਈ ਸੀ। ਸਾਰੇ ਸਿੰਘ ਜਲੰਧਰ ਰੋਡ ਤੇ ਲੋਡੂਵਾਲ ਪਿੰਡ ਵੱਲ ਨਿਕਲ ਗਏ,ਮਗਰ ਹੀ ਪੁਲਿਸ ਸੀ। ਸਖਤ ਮੁਕਾਬਲਾ ਹੋਇਆ। ਦੋ ਸਿੰਘ ਸ਼ਹੀਦ ਹੋ ਗਏ। ਕਿਸੇ ਨਾ ਕਿਸੇ ਤਰਾਂ ਉਹ ਦਰਿਆ ਦੇ ਨਾਲ-ਨਾਲ ਇਕ ਪਿੰਡ ਵਿਚ ਕਿਸੇ ਦੇ ਘਰ ਚਲੇ ਗਏ। ਫਿਰ ਕੱਪੜੇ ਬਦਲਕੇ ਉਹ ਇਕ ਰੇਤੇ ਵਾਲੀ ਟਰਾਲੀ ਤੇ ਬਹਿਕੇ ਨਿਕਲ ਗਏ। ਮਗਰੋਂ ਪੁਲਿਸ ਨੇ ਤੰਦੂਰ ਵਾਲਾ ਉਹ ਘਰ ਵੀ ਲੱਭ ਲਿਆ,ਜਿਥੇ ਬੱਬਰਾਂ ਨੇ ਕੱਪੜੇ ਬਦਲੇ ਸਨ। ਭਾਈ ਇਕਬਾਲ ਸਿੰਘ ਨੂੰ ਇਸ ਐਕਸ਼ਨ ਵਿੱਚ ਉਨ੍ਹਾਂ ਨੇ ਸਭ ਤੋਂ ਪਿਆਰੇ ਮਿਤਰ ਭਾਈ ਸਤਨਾਮ ਸਿੰਘ ਸੰਤੂ ਦੀ ਸ਼ਹੀਦੀ ਦਾ ਬੜਾ ਸਦਮਾ ਲੱਗਿਆ,ਪਰ ਉਨਾਂ ਵਾਹਿਗੁਰੂ ਦਾ ਭਾਣਾ ਮੰਨ ਲਿਆ। ਉਂਞ ਇਸ ਦਿਨ ਲੁਧਿਆਣੇ ਵਿਚ ਸਿੰਘਾਂ ਦਾ ਹੀ ਰਾਜ ਸੀ ਕਿਉਂਕਿ ਇਸੇ ਦਿਨ

ਪੰਜਾਬ ਨੈਸ਼ਨਲ ਬੈਂਕ,ਢੋਲੇਵਾਲ ਚੌਂਕ ਵਿਚ ਜਨਰਲ ਲਾਭ ਸਿੰਘ ਦੀ ਅਗਵਾਈ ਵਿਚ ਕਾਰਵਾਈ ਕਰਕੇ ਸਿੰਘ 5 ਕਰੋੜ 70 ਲੱਖ ਰੁਪਏ ਲੈ ਗਏ ਜਿਸ ਨਾਲ਼ ਸਿੱਖ ਸੰਘਰਸ਼ ਨੂੰ ਨਵੀਂ ਤੇਜੀ ਮਿਲੀ।

ਸੰਘਰਸ਼ਪੱਖੀ ਧਿਰਾਂ ਵਿਚ ਆਪਸੀ ਸਾਂਝ ਨੂੰ ਮਜ਼ਬੂਤ ਕਰਨ ਲਈ ਭਾਈ ਇਕਬਾਲ ਸਿੰਘ ਤੇ ਉਨਾਂ ਦੇ ਖਿਆਲਾਂ ਵਾਲੇ ਸਿੰਘ ਸਿਰਤੋੜ ਯਤਨ ਕਰ ਰਹੇ ਸਨ। ਇਸ ਲਈ ਸਿੰਘਾਂ ਦੀਆਂ ਮੀਟਿੰਗਾਂ ਚੱਲ ਰਹੀਆਂ ਸਨ। 10 ਮਈ 1987 ਨੂੰ ਕਈ ਜਥੇਬੰਦੀਆਂ ਦੀ ਇਕ ਜ਼ਰੂਰੀ ਮੀਟਿੰਗ ਸੰਗਰੂਰ ਕੋਲ ਹਰੀਪੁਰਾ ਬਸਤੀ ਵਿਚ ਹੋਈ ਸੀ ਜਿਸਦੀ ਸੂਹ ਬਦਨਾਮ ਪੁਲਿਸ ਕੈਟ ਗੁਰਮੀਤ ਸਿੰਘ ਪਿੰਕੀ ਨੂੰ ਲੱਗ ਗਈ। ਉਦੋਂ ਪਿੰਕੀ ਗੋਲ ਦਸਤਾਰ ਸਜਾਕੇ ਜੁਝਾਰੂਆਂ ਵਾਂਗ ਰਹਿੰਦਾ ਹੁੰਦਾ ਸੀ। ਬਹੁਤੇ ਸਿੰਘਾਂ ਨੂੰ ਪਤਾ ਨਹੀ ਸੀ ਕਿ ਉਹ ਕਾਲੀ ਬਿੱਲੀ ਬਣ ਗਿਆ ਹੈ ਜਿਸ ਕਰਕੇ ਉਹ ਪੁਲਿਸ ਦੇ ਬੜੇ ਕੰਮ ਆ ਰਿਹਾ ਸੀ। ਸਵੇਰੇ 3 ਵਜੇ ਖੰਨੇ ਦੀ ਪੁਲਿਸ ਨੇ ਛਾਪਾ ਮਾਰਿਆ। ਇਹ ਮਕਾਨ ਭੁਪਿੰਦਰ ਸਿੰਘ ਦਾ ਸੀ ਤੇ ਇਥੇ ਅਕਾਲ ਡਿਗਰੀ ਕਾਲਜ ਦੇ ਵਿਦਿਆਰਥੀ ਕਿਰਾਏ ਤੇ ਰਹਿੰਦੇ ਸਨ। ਦੋ ਸਿੰਘ ਬਾਹਰ ਵਰਾਂਡੇ ਵਿਚ ਪਏ ਸਨ,ਜਿਨ੍ਹਾਂ ਨੇ ਪੁਲਿਸ ਨੂੰ ਦੇਖਕੇ ਫਾਇਰ ਖੋਲ ਦਿਤਾ ਤਾਂ ਜੋ ਅੰਦਰਲੇ ਸਿੰਘਾਂ ਨੂੰ ਵੀ ਖਬਰ ਹੋ ਜਾਵੇ। ਗਹਿਗੱਡਵੇਂ ਮੁਕਾਬਲੇ ਵਿਚ ਭਾਈ ਜਰਨੈਲ ਸਿੰਘ ਹਲਵਾਰਾ ਤੇ ਭਾਈ ਗੁਰਪਾਲ ਸਿੰਘ ਭੁਚੋ ਮੰਡੀ ਸ਼ਹੀਦ ਹੋ ਗਏ ਪਰ ਭਾਈ ਇਕਬਾਲ ਸਿੰਘ ਬੱਬਰ ਜਿਨਾਂ ਨੂੰ ਬੱਬੂ ਕਹਿੰਦੇ ਸਨ ਤੇ ਭਾਈ ਜਸਮਿੰਦਰ ਸਿੰਘ ਜੱਸੀ(ਲੁਧਿਆਣਾ) ਇਥੋਂ ਬਚਕੇ ਨਿਕਲ ਗਏ। ਭਾਈ ਇਕਬਾਲ ਸਿੰਘ ਇਕ ਟਰੱਕ ਤੇ ਸਵਾਰ ਹੋਕੇ ਤੁਰੇ ਗਏ ਤੇ ਇਕ ਦੋ ਦਿਨਾਂ ਮਗਰੋਂ ਸੰਤਾਂ ਦੇ ਪਿੰਡ ਰੋਡੇ ਪੁਜੇ । ਪੁਲਿਸ ਨੇ ਤਾਂ ਭਾਈ ਇਕਬਾਲ ਸਿੰਘ ਦੀ ਮੌਤ ਦੀ ਖਬਰ ਵੀ ਜ਼ਾਰੀ ਕਰ ਦਿਤੀ ਜਿਸਦੀ ਮਗਰੋਂ ਤਰਦੀਦ ਕਰ ਦਿਤੀ। ਉਦੋਂ ਭਾਈ ਸਾਹਿਬ ਦੇ ਸਿਰ ਦਾ 1 ਲੱਖ ਦਾ ਇਨਾਮ ਐਲਾਨਿਆ ਹੋਇਆ ਸੀ।

ਬਾਅਦ ਵਿਚ ਪਤਾ ਲੱਗਾ ਕਿ ਪਿੰਕੀ ਦੀ ਇਹ ਪਹਿਲੀ ਮੁਖਬਰੀ ਸੀ ਜਦੋਂ ਉਸਨੂੰ ਪਤਾ ਲੱਗਾ ਕਿ ਮੇਰਾ ਭੇਤ ਖੁਲ੍ਹ ਜਾਣਾ ਹੈ ਤੇ ਨੁਕਸਾਨ ਹੋ ਸਕਦਾ ਹੈ ਤਾਂ ਉਸਨੇ ਮੁਕਾਬਲੇ ਵਿਚੋਂ ਬਚਣ ਵਾਲੇ ਦੋਨਾਂ ਸਿੰਘਾਂ ਖਿਲਾਫ ਮੁਹਿੰਮ ਅਰੰਭ ਦਿਤੀ। ਬੀਜੀ ਦੱਸਦੇ ਹਨ ਕਿ ਮੁਕਾਬਲੇ ਤੋਂ ਬਾਦ ਪੁਲਿਸ ਦੀਆਂ ਧਾੜਾਂ ਆਈਆਂ, "ਉਦੋਂ ਸਾਨੂੰ ਕੁਝ ਪਤਾ ਨਹੀ ਸੀ ਕਿਉਂਕਿ ਇਹੀ ਸੁਣਿਆ ਸੀ ਕਿ ਮੁਕਾਬਲਾ ਹੋਇਆ ਹੈ, ਸੰਗਰੂਰ ਵੱਲੀਂ, ਜਦੋਂ ਜਾਣ ਲੱਗੇ ਤਾਂ ਇਕ ਸੀ.ਆਰ.ਪੀ ਵਾਲਾ ਪੋਲਾ ਜਿਹਾ ਮੂੰਹ ਬਣਾਕੇ ਸਹਿਜ ਜਿਹੀ ਨਾਲ

ਕਹਿ ਗਿਆ-ਮਾਂ,ਵੋਹ ਨਿਕਲ ਗਿਆ,ਅਬੀ ਜਿੰਦਾ ਹੈ"। ਮੈਂ ਵਾਹਿਗੁਰੂ ਦਾ ਸ਼ੁਕਰ ਕੀਤਾ। ਪਰ ਮੈਂ ਉਹਦੀ ਸ਼ਹੀਦੀ ਦੀ ਖਬਰ ਸੁਣਨ ਲਈ ਸਦਾ ਤਿਆਰ ਰਹਿੰਦੀ ਸਾਂ।"

ਭਾਈ ਗੁਰਪਾਲ ਸਿੰਘ ਦੀ ਸ਼ਹੀਦੀ ਨੇ ਵੀ ਭਾਈ ਸਤਨਾਮ ਸਿੰਘ ਸੰਤੂ ਦੀ ਸ਼ਹੀਦੀ ਵਾਂਗ ਭਾਈ ਇਕਬਾਲ ਸਿੰਘ ਤੇ ਗਹਿਰਾ ਅਸਰ ਪਾਇਆ। ਇਸਤੋਂ ਪਹਿਲਾਂ ਇਕ ਹੋਰ ਦਿਲ ਦਾ ਜਾਨੀ ਬੰਤ ਸਿੰਘ ਮੁਕਤਸਰ ਵਿਛੋੜਾ ਦੇ ਗਿਆ ਸੀ। ਪੈਰ ਪੈਰ ਤੇ ਪੈਦੀਆਂ ਸੱਟਾਂ ਤੋਂ ਉਹ ਡੋਲੇ ਨਹੀ ਸਗੋਂ ਜਥੇਬੰਦੀ ਤੇ ਸੰਘਰਸ਼ ਨੂੰ ਹੋਰ ਮਜ਼ਬੂਤ ਕਰਨ ਲਈ ਤਤਪਰ ਰਹੇ।

ਜਿਸ ਦਿਨ ਭਾਈ ਜਰਨੈਲ ਸਿੰਘ ਹਲਵਾਰਾ ਤੇ ਭਾਈ ਗੁਰਪਾਲ ਸਿੰਘ ਬੱਬਰ ਸ਼ਹੀਦ ਹੋਏ,ਉਸੇ ਦਿਨ ਬਰਨਾਲਾ ਸਰਕਾਰ ਬਰਖਾਸਤ ਕਰਕੇ ਪੰਜਾਬ ਵਿਚ ਗਵਰਨਰੀ ਰਾਜ ਲਾਗੂ ਹੋਗਿਆ। ਜ਼ੁਲਮ ਤਾਂ 1978 ਤੋਂ ਹੀ ਹੁੰਦਾ ਰਿਹਾ ਹੈ ਪਰ ਜੋ ਜ਼ੁਲਮ ਬਰਨਾਲਾ ਸਰਕਾਰ ਮੌਕੇ ਹੋਇਆ ਤੇ ਦਰਬਾਰ ਸਾਹਿਬ ਪੁਲਿਸ ਗਈ,ਉਹ ਵੱਖਰੇ ਹੀ ਅਰਥ ਰੱਖਦਾ ਹੈ ਕਿ ਅਕਾਲੀ ਅਖਵਾਉਣ ਵਾਲਿਆਂ ਲੋਕਾਂ ਤੋਂ ਪੰਥ ਕਿਸੇ ਭਲੇ ਦੀ ਆਸ ਨਾ ਰੱਖੇ,ਜੋ ਕਿ ਆਪਣੀ ਕੁਰਸੀ ਸਲਾਮਤ ਰੱਖਣ ਲਈ ਕੁਝ ਵੀ ਕਰ ਸਕਦੇ ਹਨ। ਸੁਰਜੀਤ ਸਿੰਘ ਬਰਨਾਲੇ ਨੇ ਹਜਾਰਾਂ ਸਿੱਖਾਂ ਦਾ ਕਤਲੇਆਮ ਕਰਵਾਇਆ, ਹਜਾਰਾਂ ਨੂੰ ਜੇਲਾਂ ਵਿਚ ਸੁਟਵਾਇਆਂ ਤੇ ਹਜ਼ਾਰਾਂ ਸਿੱਖਾਂ 'ਤੇ ਨਜਾਇਜ ਤਸ਼ੱਦਦ ਕਰਵਾਇਆ। ਗੁਰਧਾਮਾਂ ਦੀ ਬੇਅਦਬੀ ਕਰਨ ਵਾਲੀ ਤਾਂ ਬਰਨਾਲੇ ਨੇ ਕੋਈ ਕਸਰ ਹੀ ਨਹੀ ਸੀ ਛੱਡੀ। ਦਿੱਲੀ ਦਰਬਾਰ ਨੂੰ ਖ਼ੁਸ਼ ਰੱਖਣ ਲਈ ਬਰਨਾਲੇ ਨੇ ਅਕਾਲ ਤਖਤ ਸਾਹਿਬ ਤੋਂ ਵੀ ਬਗਾਵਤ ਕੀਤੀ। ਇੰਨਾ ਕਰਨ ਦੇ ਬਾਵਜੂਦ ਉਹ ਰਾਜੀਵ ਤੋਂ ਪੰਜਾਬ ਲਈ ਕੱਖ ਨਾ ਲੈ ਸਕਿਆ ਤੇ ਨਿਚੋੜੇ ਹੋਏ ਨਿੰਬੂ ਵਾਂਗ ਅੰਤ ਰਾਜੀਵ ਨੇ ਔਹ ਮਾਰਿਆ। ਬਰਨਾਲਾ ਇਹ ਕਹਾਉਣ ਜੋਗਾ ਹੋਗਿਆ ਕਿ ਮੈਂ ਵੀ ਪੰਜਾਬ ਦਾ ਮੁਖਮੰਤਰੀ ਰਿਹਾਂ ਹਾਂ ਪਰ ਇਸਦੀ ਕੀਮਤ ਉਸਨੂੰ ਸਿਖਾਂ ਦਾ ਕਤਲੇਆਮ ਕਰਕੇ ਦੇਣੀ ਪਈ। ਬਹੁਤੇ ਲੋਕਾਂ ਨੂੰ ਬੇਅੰਤ ਸਿੰਘ ਦੇ ਜ਼ੁਲਮ ਹੀ ਯਾਦ ਹਨ ਪਰ ਘੱਟ ਬਰਨਾਲੇ ਨੇ ਵੀ ਨਹੀ ਸੀ ਕੀਤੀ ਤੇ ਜੇ ਪਰਕਾਸ਼ ਸਿੰਘ ਬਾਦਲ ਨੂੰ ਮੌਕਾ ਮਿਲਦਾ ਤਾਂ ਉਸਨੇ ਵੀ ਸਿੱਖ ਜੁਝਾਰੂਆਂ ਦਾ ਇਸੇ ਤਰਾਂ ਹੀ ਕਤਲੇਆਮ ਕਰਨਾ ਸੀ। ਇਹ ਗੱਲ ਅਜੇ ਮੁੱਕੀ ਨਹੀ ।ਜਦੋਂ ਵੀ ਕਿਸੇ ਅਕਾਲੀ ਨੂੰ ਲੋੜ ਲਈ ਤਾਂ ਉਹ ਬਰਨਾਲੇ-ਬੇਅੰਤ ਵਾਲੇ ਰਾਹ ਤੇ ਹੀ ਤੁਰੇਗਾ।

ਭਾਈ ਇਕਬਾਲ ਸਿੰਘ ਦਾ ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ ਤੇ ਸੰਤ ਜਰਨੈਲ ਸਿੰਘ ਭਿਡਰਾਂਵਾਲਿਆਂ ਦੇ ਪਰਿਵਾਰ ਨਾਲ ਬਹੁਤ ਪਿਆਰ

ਸੀ। ਬਾਪੂ ਜੋਗਿੰਦਰ ਸਿੰਘ ਨੇ ਉਨ੍ਹਾਂ ਦਾ ਨਾਂ ਉਜਲ ਸਿੰਘ ਰੱਖਿਆ ਹੋਇਆ ਸੀ। ਅੱਜ ਵੀ ਰੋਡੇ ਪਰਿਵਾਰ ਭਾਈ ਇਕਬਾਲ ਸਿੰਘ ਨੂੰ ਯਾਦ ਕਰਦਾ ਹੈ। ਭਾਈ ਗੁਰਜੰਟ ਸਿੰਘ ਬੁਧ ਸਿੰਘ ਵਾਲਾ ਦਾ ਭਾਈ ਇਕਬਾਲ ਸਿੰਘ ਹੋਰਾਂ ਨਾਲ ਮੇਲ-ਮਿਲਾਪ ਬਾਪੂ ਜੋਗਿੰਦਰ ਸਿੰਘ ਰੋਡੇ ਵਾਲਿਆਂ ਰਾਂਹੀ ਹੀ ਹੋਇਆ ਸੀ। ਉਦੋਂ ਕਿਸੇ ਨੂੰ ਕੀ ਪਤਾ ਸੀ ਭਾਈ ਗੁਰਜੰਟ ਸਿੰਘ ਜੀ ਸਿੱਖ ਸੰਘਰਸ਼ ਵਿਚ ਐਨਾ ਨਾਂ ਕਮਾਉਣਗੇ।

ਜੂਨ ਜੁਲਾਈ 1987 ਵਿਚ ਇਕੱਲੇ ਫਰੀਦਕੋਟ ਜ਼ਿਲੇ ਵਿਚ ਹੀ 60 ਤੋਂ ਵੱਧ ਸਿਖਾਂ ਨੂੰ ਪੁਲਿਸ ਨੇ ਕਤਲ ਕੀਤਾ ਜਿੰਨਾਂ ਵਿਚੋਂ 27 ਸਿੰਘਾਂ ਦੇ ਨਾਂ ਜ਼ਾਰੀ ਵੀ ਕੀਤੇ। ਪੁਲਿਸ ਨੇ ਸ.ਜਸਵੰਤ ਸਿੰਘ ਕਿਲੀ ਚਾਹਲ,ਸੁਖਦੇਵ ਸਿੰਘ ਮੁਕਤਸਰ,ਭੁਪਿੰਦਰ ਸਿੰਘ ਮੁਕਤਸਰ,ਮਨਜੀਤ ਸਿੰਘ ਮੋਗਾ, ਅਮਰੀਕ ਸਿੰਘ ਦੁਨੇਕੇ, ਲਖਬੀਰ ਸਿੰਘ ਡੱਲੇਕੇ, ਕਿੱਕਰ ਸਿੰਘ ਭਾਗ ਸਿੰਘ ਵਾਲਾ, ਹਰਮਿੰਦਰ ਸਿੰਘ ਜਲੰਧਰ, ਬਲਵਿੰਦਰ ਸਿੰਘ ਕੰਗਣੀਵਾਲ, ਜਲੌਰ ਸਿੰਘ ਡਾਲਾ,ਬੇਅੰਤ ਸਿੰਘ ਜੈਦਾਂ, ਮਲਕੀਤ ਸਿੰਘ ਸਾਦਿਕ, ਨੈਬ ਸਿੰਘ ਬਾਘਾ ਪੁਰਾਣਾ,ਹਰਨੇਕ ਸਿੰਘ ਝੰਡੇਆਣਾ,ਕੁਲਵੰਤ ਸਿੰਘ ਬਾਘਾ ਪੁਰਾਣਾ, ਜੁਗਰਾਜ ਸਿੰਘ ਬਾਘਾ ਪੁਰਾਣਾ, ਨੇਕ ਸਿੰਘ ਸੱਦਾ ਸਿੰਘ ਵਾਲਾ,ਸੁਖਵਿੰਦਰ ਸਿੰਘ, ਕੁਲਦੀਪ ਸਿੰਘ ਕਾਲੇਕੇ, ਨਿਰਮਲ ਸਿੰਘ ਬੁਧ ਸਿੰਘ ਵਾਲਾ, ਗੁਰਮੇਲ ਸਿੰਘ ਮੋਗਾ, ਤੇਜਾ ਸਿੰਘ ਠੂਲੇਵਾਲਾ ਆਦਿਕ। ਇਹਨਾਂ ਕਤਲਾਂ ਲਈ ਮੁਖ ਤੌਰ 'ਤੇ ਬਾਘੇਪੁਰਾਣੇ ਦਾ ਥਾਣੇਦਾਰ ਮਿੱਤ ਸਿੰਘ ਜ਼ਿੰਮੇਵਾਰ ਸੀ ਜਿਸਨੂੰ ਐਸ.ਐਸ.ਪੀ.ਗੋਬਿੰਦ ਰਾਮ ਦਾ ਥਾਪੜਾ ਹਾਸਿਲ ਸੀ। ਇਸ ਥਾਣੇਦਾਰ ਨੇ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਤੇ ਹੋਰਨਾਂ ਸਿੰਘਾਂ ਦੇ ਪਰਿਵਾਰਾਂ 'ਤੇ ਬੜੇ ਜ਼ੁਲਮ ਕੀਤੇ ਸਨ। ਭਾਈ ਗੁਰਜੰਟ ਸਿੰਘ ਦੇ ਘਰ ਦੇ ਗੇਟ ਵੀ ਇਹ ਲੁਹਾਕੇ ਥਾਣੇ ਲਿਆਇਆ ਸੀ। ਮਿਤ ਸਿੰਘ ਦੇ ਜ਼ੁਲਮਾਂ ਨੇ ਲੋਕਾਂ ਦੀ ਬਾਂ-ਬਾਂ ਕਰਵਾਈ ਪਈ ਸੀ ਤੇ ਚਾਰੇ ਪਾਸਿਓਂ ਸਿੰਘਾਂ ਨੂੰ ਵੰਗਾਰਿਆ ਜਾ ਰਿਹਾ ਸੀ।

ਜੁਝਾਰੂ ਸਿੰਘਾਂ ਨੂੰ ਮਿਤ ਸਿੰਘ ਵਿਓ ਲੱਗਦਾ ਸੀ ਪਰ ਕੋਈ ਵਾਹ ਨਹੀ ਸੀ ਚੱਲਦੀ। ਭਾਈ ਇਕਬਾਲ ਸਿੰਘ ਤੇ ਭਾਈ ਗੁਰਜੰਟ ਸਿੰਘ ਨੇ ਥਾਣੇਦਾਰ ਮਿੱਤ ਸਿੰਘ ਦਾ ਕੰਡਾ ਕੱਢਣ ਲਈ ਸਕੀਮ ਬਣਾਈ। ਇਸ ਸਕੀਮ ਅਨੁਸਾਰ 15-9-1987 ਥਾਣੇਦਾਰ ਨੂੰ ਬਾਘੇਪੁਰਾਣੇ ਥਾਣੇ ਦੇ ਗੇਟ ਤੇ ਹੀ ਠੋਕਿਆ ਗਿਆ। ਉਸਦਾ ਸਰਵਿਸ ਰਿਵਾਲਵਰ ਵੀ ਸਿੰਘ ਲੈ ਗਏ। ਇਸ ਤਰਾਂ ਥਾਣੇਦਾਰ ਮਿੱਤ ਸਿੰਘ ਨੂੰ ਸੋਧਕੇ ਉਸਦੇ ਜ਼ੁਲਮ ਦਾ ਨਾਸ਼ ਕੀਤਾ। ਇਸਦੀ ਜ਼ਿੰਮੇਵਾਰੀ ਬੱਬਰ ਖਾਲਸਾ ਤੇ ਖਾਲਿਸਤਾਨ ਲਿਬਰੇਸ਼ਨ ਫੋਰਸ

ਨੇ ਸਾਂਝੇ ਤੌਰ ਤੇ ਲਈ ਸੀ ਜਿਸਤੋਂ ਹਕੂਮਤ ਨੂੰ ਕਾਂਬਾ ਛਿੜ ਗਿਆ ਕਿ ਜੁਝਾਰੂ ਧਿਰਾਂ ਇਕੱਠੀਆਂ ਹੋ ਗਈਆਂ ਹਨ। ਮਿੱਤ ਸਿੰਘ ਦੇ ਸੋਧੇ ਨੇ ਲੋਕਾਂ ਵਿਚ ਸਿਖ ਸੰਘਰਸ਼ ਦਾ ਸਿਰ ਹੋਰ ਉਚਾ ਕੀਤਾ।

1988 ਵਿਚ ਬੱਬਰ ਖਾਲਸਾ ਦਾ ਇਕ ਸਿੰਘ ਭਾਈ ਸਰਬਜੀਤ ਸਿੰਘ ਫਾਜਿਲਕਾ ਫੜਿਆ ਗਿਆ। ਇਸ ਦੇ ਨਾਲ਼ ਹੀ ਫਿਰੋਜਪੁਰ ਇਲਾਕੇ ਦੇ ਹੋਰਨਾਂ ਬੱਬਰਾਂ ਦੇ ਸਮਰਥਕਾਂ ਤੇ ਛਾਪੇ ਵੱਜਣ ਲੱਗ ਪਏ। ਇਕ ਛਾਪਾ ਫੇਰੋਕੇ ਪਿੰਡ ਵਿਚ ਦਰਸ਼ਨ ਸਿੰਘ ਦੀ ਢਾਣੀ 'ਤੇ ਵੱਜਾ। ਇਸ ਟਿਕਾਣੇ ਤੇ ਬੱਬਰਾਂ ਦਾ ਅਸਲੇ ਦਾ ਵੱਡਾ ਜਖੀਰਾ ਸੀ ਜੋ ਭਾਈ ਸੁਲੱਖਣ ਸਿੰਘ ਵੈਰੋਵਾਲ਼, ਭਾਈ ਇਕਬਾਲ ਸਿੰਘ ਤੇ ਭਾਈ ਸਰਬਜੀਤ ਸਿੰਘ ਫਾਜਿਲਕਾ ਦੀ ਦੇਖ-ਰੇਖ ਹੇਠ ਸੀ। ਜਦ ਵੀ ਕਿਸੇ ਸਿੰਘ ਨੂੰ ਲੋੜ ਹੁੰਦੀ ਸੀ ਤਾਂ ਇਹ ਹੀ ਇਥੋਂ ਅਸਲਾ ਸਪਲਾਈ ਕਰਦੇ ਸਨ। 45 ਅਸਾਲਟਾਂ, 25 ਹਜਾਰ ਕਾਰਤੂਸ, 30 ਪਿਸਤੌਲ ਤੇ ਹੋਰ ਅਸਲੇ ਦਾ ਭੰਡਾਰ ਦੇਖਕੇ ਐਸ.ਐਸ.ਪੀ. ਸੁਮੇਧ ਸੈਣੀ ਖੁਸ਼ੀ ਵਿਚ ਬੱਕਰੇ ਬੁਲਾਉਣ ਲੱਗ ਪਿਆ। ਫਿਰ ਪੁਲਿਸ ਨੇ ਤਲਵੰਡੀ ਭਾਈ ਕੀ ਵਿਚ ਭਾਈ ਬਲਦੇਵ ਸਿੰਘ ਖਾਲਸਾ ਦੇ ਘਰ ਛਾਪਾ ਮਾਰਿਆ ਜਿਥੋਂ 13 ਅਸਾਲਟਾਂ, 9 ਪਿਸਤੌਲ ਤੇ ਭਾਰੀ ਗਿਣਤੀ ਵਿਚ ਹੋਰ ਅਸਲਾ ਮਿਲਿਆ।

ਵਿਸਾਖੀ 1988 ਨੂੰ ਦੋ ਬੱਬਰ ਦਮਦਮਾ ਸਾਹਿਬ ਤੋਂ ਕੈਟਾਂ ਦੀ ਨਿਸ਼ਾਨਦੇਹੀ 'ਤੇ ਪੁਲਿਸ ਨੇ ਚੱਕ ਲਏ । ਇਨਾਂ ਗ੍ਰਿਫਤਾਰੀਆਂ ਤੇ ਅਸਲੇ ਦੀਆਂ ਬਰਾਮਦਗੀਆਂ ਨੇ ਭਾਈ ਇਕਬਾਲ ਸਿੰਘ ਤੇ ਬੱਬਰ ਖਾਲਸਾ ਨੂੰ ਵੱਡੀ ਸੱਟ ਮਾਰੀ। ਮਗਰੋਂ ਭਾਈ ਸਰਬਜੀਤ ਸਿੰਘ ਫਾਜਿਲਕਾ ਨਾਲ ਕੀ ਬੀਤੀ ਕੋਈ ਨਹੀ ਜਾਣਦਾ। ਅਜੇ ਇਨਾਂ ਸੱਟਾਂ ਤੋਂ ਸੰਭਲੇ ਨਹੀ ਸਨ ਕਿ ਉਨਾਂ ਦਾ ਇਕ ਹੋਰ ਨਜ਼ਦੀਕੀ ਸਾਥੀ ਭਾਈ ਕੇਹਰ ਸਿੰਘ ਝੱਬਾਲ ਪੁਲਿਸ ਦੇ ਜਾਲ਼ ਵਿਚ ਫਸਕੇ ਸ਼ਹੀਦ ਹੋ ਗਿਆ। ਇਸ ਸਿੰਘ ਦਾ ਪਿੰਡ ਤਾਂ ਨੁਸ਼ਹਿਰਾ ਮੱਝਾ ਸਿੰਘ ਸੀ ਪਰ ਇਸਦਾ ਅਸਲ਼ੀ ਨਾਂ ਇਹੀ ਹੈ ਜਾਂ ਕੋਈ ਹੋਰ,ਅਜੇ ਪਤਾ ਨਹੀ।

ਹੁਣ ਤੱਕ ਬੱਬਰਾਂ ਦੀਆਂ ਉਸ ਇਲਾਕੇ ਦੀਆਂ ਬਹੁਤੀਆਂ ਠਾਹਰਾਂ ਪੁਲਿਸ ਦੀ ਨਿਗਾਹ ਵਿਚ ਆ ਗਈਆਂ ਸਨ। ਪੁਲਿਸ ਨੇ ਠਾਹਰਾਂ ਵਾਲਿਆਂ ਨੂੰ ਗੁਪਤ ਰੂਪ ਵਿਚ ਸੁਨੇਹੇ ਲਾ ਦਿਤੇ ਕਿ ਜੇ ਬਚਣਾ ਹੈ ਤਾਂ ਸਿੰਘਾਂ ਨੂੰ ਗ੍ਰਿਫਤਾਰ ਕਰਵਾਓ। ਬਹੁਤ ਸਾਰੇ ਲੋਕ ਡਰਦੇ ਪੁਲਿਸ ਨਾਲ਼ ਸਹਿਯੋਗ ਕਰਨਾ ਮੰਨ ਗਏ।

ਉਨੀ ਦਿਨੀ ਹੀ ਭਾਈ ਬਲਵਿੰਦਰ ਸਿੰਘ ਬੱਬਰ (ਕਾਲਿਆਂਵਾਲ਼ੀ)

ਉਰਫ ਟੇਲਰ ਮਾਸਟਰ ਵੀ ਗ੍ਰਿਫਤਾਰ ਹੋ ਗਏ ਸਨ ਇਹਨਾਂ ਗ੍ਰਿਫਤਾਰੀਆਂ ਦਾ ਭੇਦ ਉਦੋਂ ਖੁਲਿਆ ਜਦੋਂ ਪੁਲਿਸ ਨੇ ਫਰੀਦਕੋਟ ਤੇ ਨਾਲ ਦੇ ਪਿੰਡਾਂ ਵਿਚ ਛਾਪੇ ਮਾਰੇ। ਫਰੀਦਕੋਟ ਸ਼ਹਿਰ ਵਿਚੋਂ ਭਾਈ ਤੀਰਥ ਸਿੰਘ ਖਾਲਸਾ ਤੇ ਭਾਈ ਮੰਦਰ ਸਿੰਘ ਡੱਗੋਰੁਮਾਣਾ ਸਮੇਤ ਕਈ ਗ੍ਰਿਫਤਾਰੀਆਂ ਹੋਈਆਂ।

ਭਾਈ ਇਕਬਾਲ ਸਿੰਘ ਦੀ ਜਿੰਦਗੀ ਦੇ ਅੰਤਮ ਦਿਨਾਂ ਬਾਰੇ ਅਜੇ ਤੱਕ ਹਨੇਰਾ ਹੀ ਹੈ। ਪੜਤਾਲ ਕਰਨ ਤੇ ਇੰਨਾ ਕੁ ਪਤਾ ਲੱਗਾ ਹੈ ਕਿ 1988 ਵਿੱਚ ਉਹ ਜ਼ਿਲ੍ਹਾ ਫਿਰੋਜ਼ਪੁਰ ਦੇ ਪਿੰਡ ਲੱਖੋਕੇ ਵਿੱਚ ਕਿਸੇ ਦੀ ਮੁਖਬਰੀ ਕਾਰਨ ਗ੍ਰਿਫਤਾਰ ਕਰ ਲਏ ਗਏ । ਕਹਿੰਦੇ ਹਨ ਭਾਈ ਇਕਬਾਲ ਸਿੰਘ ਨੇ ਬਾਰਡਰ ਕਰਾਸ ਕਰਨਾ ਸੀ ਤੇ ਇਹ ਕਿਸੇ ਖਾਸ ਭੇਤੀ ਨੂੰ ਹੀ ਪਤਾ ਸੀ। ਇਸ ਬਾਰੇ ਮੱਲਾਂ ਨਾੜਾ ਪਿੰਡ ਦੇ ਬਾਰਡਰ ਕਰਾਸ ਕਰਵਾਉਣ ਵਾਲਿਆਂ ਬੰਦਿਆ ਬਾਰੇ ਵੀ ਸ਼ੱਕ ਹੈ। ਭਾਂਵੇ ਜਿਵੇਂ ਹੋਇਆ ਪਰ ਇਹ ਗੱਲ ਪੱਕੀ ਹੈ ਕਿ ਉਹ ਬਾਰਡਰ ਕਰਾਸ ਕਰਨ ਦੇ ਗੇੜ ਵਿਚ ਹੀ ਗ੍ਰਿਫਤਾਰ ਹੋਏ ਸਨ।

ਗ੍ਰਿਫਤਾਰੀ ਤੋਂ ਬਾਦ ਉਹ ਜਾਣਦੇ ਸਨ ਕਿ ਦੁਸ਼ਮਣ ਨੇ ਕੋਈ ਕਸਰ ਨਹੀ ਛੱਡਣੀ। ਉਨ੍ਹਾਂ ਨੂੰ ਸੀ.ਆਰ.ਪੀ ਦੇ ਹਵਾਲੇ ਕਰ ਦਿਤਾ ਗਿਆ ਤੇ ਮਾਝੇ ਵਿਚ ਫਤਿਆਬਾਦ ਰੱਖਕੇ ਤਸ਼ੱਦਦ ਕੀਤਾ। ਸਰਕਾਰ ਉਨ੍ਹਾਂ ਤੋਂ ਵੱਡੇ ਭੇਦ ਹਾਸਿਲ ਕਰਨਾ ਚਾਹੁੰਦੀ ਸੀ ਪਰ ਡਰ ਸੀ ਕਿ ਉਹ ਪਹਿਲਾਂ ਵਾਂਗ ਹੱਥੋਂ ਨਾ ਨਿਕਲ ਜਾਣ। ਇਸ ਕਰਕੇ ਉਨਾਂ ਦੀ ਲੱਤ ਤੋੜ ਦਿਤੀ ਗਈ ਤਾਂ ਜੋ ਉਹ ਫਰਾਰ ਨਾ ਹੋ ਜਾਣ। ਬੇਤਹਾਸ਼ਾ ਤਸ਼ਦੱਦ ਝੱਲਕੇ ਵੀ ਉਨਾਂ ਨਾ ਕੋਈ ਅਸਲਾ ਫੜਾਇਆ ਤੇ ਨਾ ਹੀ ਕਿਸੇ ਸਾਥੀ ਸਿੰਘ ਜਾਂ ਹਮਦਰਦ ਬਾਰੇ ਮੂੰਹ ਖੋਹਲਿਆ। ਉਨ੍ਹਾਂ ਦੇ ਪੈਰਾਂ ਨੂੰ ਹੱਥਕੜੀਆਂ ਲਾਕੇ,ਪੁਲਿਸ ਦੀ ਵਰਦੀ ਪਾਕੇ ਆਪ ਨਾਲ ਲੈਕੇ ਪੁਲਸੀਏ ਫਿਰਦੇ ਰਹੇ।

ਕਦੇ ਕੋਈ ਕਹਿੰਦਾ ਕਿ ਉਹ ਵੈਰੋਵਾਲ ਪੁਲਿਸ ਕੋਲ ਹਨ,ਕਦੇ ਮਾਲ ਮੰਡੀ ਦੀ ਦੱਸ ਪੈਂਦੀ ਤੇ ਕਦੇ ਖੰਡੂਰ ਸਾਹਿਬ ਦੀ। ਦਰਅਸਲ ਪੁਲਿਸ ਨੂੰ ਡਰ ਸੀ ਕਿ ਉਨਾਂ ਨੂੰ ਛਡਵਾਉਣ ਲਈ ਸਿੰਘ ਕੋਈ ਕਾਰਵਾਈ ਨਾ ਕਰ ਦੇਣ,ਇਸ ਲਈ ਉਹਨਾਂ ਨੂੰ ਇਕ ਥਾਂ ਨਹੀ ਰੱਖਿਆ ਜਾਂਦਾ ਸੀ। ਤਸੀਹਿਆਂ ਵਾਲੀ ਤਾਂ ਪੁਲਿਸ ਨੇ ਅੱਤ ਹੀ ਕਰ ਦਿਤੀ। ਜੀਪਾਂ ਮਗਰ ਬੰਨ੍ਹਕੇ ਘੜੀਸਿਆ ਗਿਆ,ਅੰਗ ਅੰਗ ਭੰਨਿਆ ਗਿਆ ਤੇ ਇਕ ਜਿੰਦਾ ਲਾਸ਼ ਬਣਾ ਦਿਤਾ,ਪਰ ਐਨੇ ਜ਼ੁਲਮ ਮੂਹਰੇ ਵੀ ਉਹ ਝੁਕੇ ਨਹੀ,ਲਿਫੇ ਨਹੀ,ਟੁੱਟੇ ਨਹੀ। ਕਿਸੇ ਨਾ ਕਿਸੇ ਤਰਾਂ ਉਹ ਬਾਹਰ ਸੁਨੇਹਾ ਘੱਲਦੇ ਰਹੇ। ਬੀਜੀ ਦੱਸਦੇ ਹਨ ਕਿ ਇਕ ਬੰਦਾ ਪੁਲਿਸ ਦੀ ਹਿਰਾਸਤ ਵਿਚੋਂ ਛੁੱਟਕੇ ਕਈ ਦਿਨ ਘਰ

ਬੈਠਾ ਰਿਹਾ ਤੇ ਫਿਰ ਭਾਈ ਇਕਬਾਲ ਸਿੰਘ ਬਾਰੇ ਦੱਸਣ ਆਇਆ। ਪਰ ਉਦੋਂ ਤੱਕ ਤਾਂ ਕੇ.ਪੀ.ਐਸ.ਗਿੱਲ ਉਨਾਂ ਦੀ ਸ਼ਹੀਦੀ ਦਾ ਐਲਾਨ ਕਰ ਚੁਕਾ ਸੀ। ਪਤਾ ਨਹੀ ਕਿੰਨਾ ਕੁ ਚਿਰ ਤਸੀਹੇ ਦੇ ਦੇ ਕੇ ਉਨਾਂ ਨੂੰ ਕਦੋਂ ਸ਼ਹੀਦ ਕੀਤਾ ਗਿਆ।

ਸਰਕਾਰ ਅਤੇ ਪੁਲੀਸ ਨੇ ਉਨ੍ਹਾਂ ਦੀ ਗ੍ਰਿਫਤਾਰੀ ਅਤੇ ਸ਼ਹਾਦਤ ਬਾਰੇ ਕੋਈ ਐਲਾਨ ਨਾ ਕੀਤਾ ਜਿਸ ਕਾਰਨ ਉਨ੍ਹਾਂ ਦੀ ਸ਼ਹਾਦਤ ਦੀ ਸਹੀ ਤਾਰੀਕ ਦਾ ਅਜ ਤਕ ਪਤਾ ਨਹੀਂ ਸੀ ਲੱਗ ਸਕਿਆ। ਸਿਰਫ 7 ਸਤੰਬਰ 1988 ਦੇ ਅਖਬਾਰ ਤੋਂ ਹੀ ਪਤਾ ਲੱਗਾ ਕਿ ਭਾਈ ਇਕਬਾਲ ਸਿੰਘ ਸ਼ਹੀਦ ਹੋ ਚੁਕੇ ਹਨ। ਕੇ.ਪੀ.ਐਸ.ਗਿਲ ਨੇ ਦਾਅਵਾ ਕੀਤਾ ਸੀ ਕਿ ਉਨ੍ਹਾਂ ਦੇ ਨਾਲ਼ ਹੀ ਬੱਬਰਾਂ ਦੀ 7 ਮੈਂਬਰੀ ਮੁਖ ਟੀਮ ਵਿਚੋਂ ਭਾਈ ਅਨੋਖ ਸਿੰਘ ਬੱਬਰ, ਮਾਸਟਰ ਬਲਵਿੰਦਰ ਸਿੰਘ, ਮਾਸਟਰ ਸੁਖਜਿੰਦਰ ਸਿੰਘ ਦਾਬਾਂਵਾਲਾਂ, ਭਾਈ ਸੁਲਖਣ ਸਿੰਘ ਬੱਬਰ ਖਤਮ ਕਰ ਦਿਤੇ ਗਏ ਹਨ।

ਕਿਹਾ ਜਾਂਦਾ ਹੈ ਕਿ ਉਹ 8 ਵਾਰ ਪਾਕਿਸਤਾਨ ਗਏ। ਪੰਜਾ ਸਾਹਿਬ ਗੁਰਦੁਆਰਾ ਸਾਹਿਬ ਵਿਚ ਖਿਚੀ ਉਨਾਂ ਦੀ ਫੋਟੋ ਅਕਸਰ ਮਿਲਦੀ ਹੈ। ਉਨਾਂ ਦੀ ਇਕ ਹੋਰ ਸਿੰਘ ਭਾਈ ਅਮਰਜੀਤ ਸਿੰਘ ਸ਼ਹਿਜਾਦਾ ਪਿੰਡ ਜ਼ਿਲਾ ਜਲੰਧਰ ਨਾਲ ਇਕ ਫੋਟੋ ਹੈ ਜੋ ਉਨਾਂ ਦਾ ਪੁਰਾਤਨ ਜੁਝਾਰੂਆਂ ਵਾਲਾ ਸਰੂਪ ਪੇਸ਼ ਕਰਦੀ ਹੈ। ਹਮੇਸ਼ਾਂ ਬਾਣੀ ਨਾਲ ਜੁੜੇ ਰਹਿਣ ਵਾਲੇ ਭਾਈ ਸਾਹਿਬ ਸਿੱਖੀ ਦੇ ਵੈਰੀਆਂ ਨੂੰ ਖਤਮ ਕਰਨ ਲਈ ਸਦਾ ਤਿਆਰ ਰਹਿੰਦੇ ਸਨ। ਪੈਦਲ ਸਫਰ ਕਰਨਾ ਤੇ ਹਰ ਇਲਾਕੇ ਵਿਚ ਨਵੇ ਨਾਂ ਹੇਠ ਵਿਚਰਨਾ ਉਨਾਂ ਦਾ ਖਾਸ ਗੁਣ ਰਿਹਾ। ਹਰ ਠਾਹਰ 'ਤੇ ਉਹ ਆਪਣੇ ਬਸਤਰ ਜ਼ਰੂਰ ਰੱਖਦੇ ਤਾਂ ਕਿ ਲੋੜ ਮੌਕੇ ਵਰਤੇ ਜਾਣ। ਦਲੀਲ ਨਾਲ਼ ਗੱਲ ਕਰਦੇ ਸੀ। ਉਨਾਂ ਨੂੰ ਮਿਲਣ ਵਾਲਿਆਂ ਨੇ ਦੱਸਿਆ ਕਿ ਉਹ ਬੰਦੇ ਦੇ ਢਿੱਡ ਵਿਚ ਹੀ ਵੜ ਜਾਂਦੇ ਸਨ ਤੇ ਮਿੱਠਾ ਤੇ ਠਰੰਮੇ ਵਾਲਾ ਸਭਾਅ ਸੀ। ਪਰ ਦੁਸ਼ਟਾਂ ਖਿਲਾਫ ਐਕਸ਼ਨ ਕਰਨ ਵੇਲ਼ੇ ਉਹ "ਅੱਗ ਦੀ ਨਾਲ਼" ਹੁੰਦੇ ਸੀ। ਭਾਈ ਇਕਬਾਲ ਸਿੰਘ ਮਿਠਬੋਲੜੇ ਤੇ ਮਿਲਾਪੜੇ ਹੋਣ ਕਾਰਨ ਉਹ ਛੇਤੀ ਹੀ ਲੋਕਾਂ ਵਿੱਚ ਰਚਮਿਚ ਜਾਂਦੇ ਸਨ। ਬੱਬਰ ਖਾਲਸਾ ਵਲੋਂ ਕੀਤੇ ਹਰ ਮਹੱਤਵਪੂਰਨ ਐਕਸ਼ਨ ਵਿੱਚ ਉਹਨਾਂ ਦੀ ਸ਼ਮੂਲੀਅਤ ਰਹੀ ਹੈ।

ਗੁਰੀਲਾ ਯੁੱਧ ਦੇ ਇਸ ਕਾਮਯਾਬ ਯੋਧੇ ਦਾ ਜਨਮ ਤਾਂ ਭਾਂਵੇ ਮਾਝੇ ਵਿਚ ਹੋਇਆ ਪਰ ਜਿਆਦਾ ਸਮਾਂ ਉਧਰ ਰਹੇ ਹੋਣ ਕਰਕੇ ਮਾਲਵੇ ਦੇ ਲੋਕ ਉਨਾਂ ਨੂੰ ਆਪਣੇ ਇੱਧਰਲੇ ਹੀ ਕਿਸੇ ਪਿੰਡ ਦਾ ਸਮਝਦੇ ਹਨ। ਕੋਈ ਉਨਾਂ ਨੂੰ ਬਾਲ਼ਾ ਬੱਬਰ ਕਹਿੰਦਾ ਹੈ,ਕੋਈ ਮੋਹਣੀ,ਕੋਈ ਉੱਜਲ, ਕੋਈ ਪੱਪਾ,

ਕੋਈ ਬੱਬੂ ਤੇ ਕੋਈ ਲੱਖਾ । ਬਹੁਤੇ ਲੋਕੀ ਉਨਾਂ ਨੂੰ ਮੋਹਣੀ ਕਰਕੇ ਜਾਣਦੇ ਨੇ। ਹੁਣ ਵੀ ਉਸ ਯੋਧੇ ਦੀ ਫੋਟੋ ਦੇਖਕੇ ਕਈ ਲੋਕ ਬਹਿਸ ਪੈਂਦੇ ਨੇ ਕਿ ਉਹ 'ਪੱਪਾ' ਹੈ ਜਾਂ ਉਹ 'ਬੱਬੂ' ਹੈ। ਉਨ੍ਹਾਂ ਆਪਣੀ ਅਸਲੀ ਪਛਾਣ ਨੂੰ ਆਪਣੇ ਸਾਥੀਆਂ ਵਿੱਚ ਜੱਗ ਜਾਹਰ ਨਹੀਂ ਹੋਣ ਦਿੱਤਾ । ਹਰ ਇਲਾਕੇ ਵਿੱਚ ਉਨ੍ਹਾਂ ਨੇ ਆਪਣਾ ਵੱਖਰਾ ਨਾਂ ਰਖਿਆ ਸੀ । ਜਿਸ ਕਰਕੇ ਵੱਡੇ ਵੱਡੇ ਐਕਸ਼ਨਾਂ ਵਿਚ ਯੋਗਦਾਨ ਪਾਉਣ ਦੇ ਬਾਵਜੂਦ ਉਨ੍ਹਾਂ ਦੀ ਚਰਚਾ ਉਨ੍ਹੀ ਨਹੀ ਹੋਈ ਜਿੰਨੀ ਦੇ ਉਹ ਹੱਕਦਾਰ ਸਨ। ਦਰਅਸਲ ਸ਼ੁਰੂ-ਸ਼ੁਰੂ ਵਿਚ ਨਿੱਤਰੇ ਸਿੰਘਾਂ ਨੂੰ ਨਾਂ ਚਮਕਾਉਣ ਦੀ ਕੋਈ ਲਲਕ ਨਹੀ ਸੀ ਜੋ ਕਿ ਮਗਰੋਂ ਸੰਘਰਸ਼ ਵਿਚ ਬੜੀ ਗਲਤ ਰੁਝਾਨ ਵਾਂਗ ਦਾਖਲ ਹੋ ਗਈ ਸੀ। ਮਗਰੋਂ ਤਾਂ ਉਹ ਦਿਨ ਵੀ ਆਏ ਜਦੋਂ ਕਈ ਸਿੰਘਾਂ ਨੇ ਆਪਣਾ ਅਸਲੀ ਨਾਂ ਵੀ "ਉਰਫ"ਪਾਕੇ ਨਾਲ਼ ਹੀ ਦੇ ਦੇਣਾ। ਦਸੋ ਭਲਾ, ਜਥੇਬੰਦੀ ਨੇ ਤਾਂ ਗੁਪਤ ਨਾਂ ਦਿਤਾ ਹੀ ਅਸਲੀ ਪਛਾਣ ਨੂੰ ਲੁਕੋਣ ਲਈ ਹੈ, ਜੇ ਅਸਲ਼ੀ ਨਾਂ ਹੀ ਛਾਪਣੇ ਹਨ ਫਿਰ ਗੁਪਤ ਨਾਂ ਦੀ ਕੀ ਲੋੜ ਹੈ। ਪਰ ਮੁਢਲੇ ਸਿੰਘ ਆਪਣਾ ਨਾਂ ਛੁਪਾਉਣ ਵਿਚ ਐਨਾ ਯਕੀਨ ਰੱਖਦੇ ਸਨ ਕਿ ਅੱਜ ਵੀ ਕਈਆਂ ਦੇ ਕਾਰਨਾਮੇ ਤੇ ਕਈਆਂ ਦੇ ਅਸਲੀ ਨਾਂ ਲੋਕਾਂ ਨੂੰ ਪਤਾ ਨਹੀ। ਜਿਵੇਂ ਕਿਸੇ ਵਿਰਲੇ ਨੂੰ ਹੀ ਪਤਾ ਹੋਵੇਗਾ ਕਿ ਭਾਈ ਮਥੁਰਾ ਸਿੰਘ ਦਾ ਅਸਲੀ ਨਾਂ ਭਾਈ ਹਰਵਿੰਦਰ ਸਿੰਘ ਸੀ।

ਭਾਈ ਇਕਬਾਲ ਸਿੰਘ ਤੱਤੇ ਰਾਂਹਾਂ ਦੇ ਪਾਂਧੀ ਬਣ ਸਿੱਖਾਂ ਦੇ ਕਾਤਲਾਂ ਨੂੰ ਸਿੱਖ ਰਵਾਇਤਾਂ ਅਨੁਸਾਰ ਸਜ਼ਾਵਾਂ ਦੇਣ ਲਈ ਮੈਦਾਨ ਵਿਚ ਨਿਤਰੇ ਸਨ। ਉਹ ਤੇ ਉਨਾਂ ਵਰਗਿਆਂ ਹਜਾਰਾਂ ਸਿੰਘਾਂ ਦੀਆਂ ਕੁਰਬਾਨੀਆਂ ਨੂੰ ਅੱਜ ਕਈ ਸੱਜਣ ਡਰਾਇੰਗ-ਰੂਮਾਂ ਵਿਚ ਚਾਹ ਦੀ ਪਿਆਲੀ ਪੀਂਦੇ-ਪੀਂਦੇ, "ਡਿਸਕਸ" ਕਰਕੇ ਬੜੀ ਮੌਜ ਨਾਲ਼ ਹੀ ਕਹਿ ਦਿੰਦੇ ਹਨ ਕਿ ਅਜੇ ਇਸ ਤਰਾਂ ਕਰਨ ਦੀ ਲੋੜ ਨਹੀ ਸੀ। ਇਹ ਜਾਣਕੇ ਬੜਾ ਅਜ਼ੀਬ ਲੱਗਦਾ ਹੈ ਕਿ ਅਜੇ ਵੀ ਦਿਲੀ ਵਾਲੇ ਬੰਬ ਧਮਾਕੇ ਕੇਸ ਵਿਚ ਪੁਲਿਸ ਨੂੰ ਭਾਈ ਇਕਬਾਲ ਸਿੰਘ ਦੀ ਭਾਲ਼ ਹੈ ਤੇ ਉਹ ਹੁਣ ਵੀ ਕਦੇ ਕਦੇ ਗੇੜਾ ਮਾਰ ਜਾਂਦੇ ਹਨ। ਭਾਈ ਸਾਹਿਬ ਦੇ ਬੀਜੀ ਪੁਰਾਤਨ ਸਿੰਘਣੀਆਂ ਵਰਗਾ ਜਿਗਰਾ ਰੱਖਦੇ ਹਨ। ਉਹਨਾਂ ਨੂੰ ਆਪਣੇ ਸ਼ੇਰ ਪੁਤ ਦਾ ਮਾਣ ਹੈ। ਜਦੋਂ ਵੀ ਉਨਾਂ ਦੇ ਪੁੱਤ ਦੀ ਗੱਲ ਚੱਲਦੀ ਹੈ ਤਾਂ ਉਨਾਂ ਦੇ ਚੇਹਰੇ ਤੇ ਇੱਕ ਨੂਰ ਜਿਹਾ ਆ ਜਾਂਦਾ ਹੈ। ਉਹ ਸਿੱਖੀ ਲਈ ਜੂਝ ਰਹੇ ਹਰ ਸਿੰਘ ਵਿਚੋਂ ਆਪਣਾ, "ਬਾਲ੍ਹਾ" ਲੱਭਦੇ ਹਨ। ਭਾਈ ਸਾਹਿਬ ਦੇ ਪਿਤਾ ਸ.ਜਗਤਾਰ ਸਿੰਘ ਗੁਰਸਿਖ ਤੇ ਰੱਬ ਦਾ ਸ਼ੁਕਰ ਕਰਨ ਵਾਲੇ ਹਨ। ਉਨਾਂ ਦਾ ਛੋਟਾ ਭਰਾ, ਪੁਲਿਸ ਦੀਆਂ ਵਧੀਕੀਆਂ ਤੋਂ ਤੰਗ ਆਕੇ, ਪਰਿਵਾਰ ਸਮੇਤ ਅਮਰੀਕਾ ਚਲਾ ਗਿਆ ਹੈ।

ਜਦੋਂ ਵੀ ਮੈਂ ਬੀਜੀ ਨਾਲ਼ ਗੱਲ ਕੀਤੀ ਹੈ ਤਾਂ ਉਨਾਂ ਇਹ ਜ਼ਰੂਰ ਕਿਹਾ,"ਆਪਦੀ ਸੋਹਣੀ ਨਿਭਾ ਗਿਆ...ਮੇਰਾ ਕਦੇ ਦਿਲ ਈ ਨਹੀਂ ਸੀ ਕੀਤਾ ਬਈ ਉਹਨੂੰ ਟੋਕਾਂ ਇਸ ਪਾਸਿਓਂ..ਮੈਨੂੰ ਵਧੀਆ ਲੱਗਦਾ ਸੀ ਚਲੋ ਸਿੱਖੀ ਦੀ ਸੇਵਾ ਕਰਦਾ ਹੈ"। ਬੀਜੀ ਅੱਜ ਵੀ ਆਪਣੇ ਪੁੱਤ ਨਾਲ਼ ਸਬੰਧਤ ਹਰ ਚੀਜ ਸੰਭਾਲੀ ਫਿਰਦੇ ਹਨ। ਘਰ ਵਿਚ ਪੁੱਤ ਦੀ ਆਦਮ-ਕੱਦ ਫੋਟੋ ਪਈ ਹੈ। ਕਹਿੰਦੇ," ਆਹ ਸਾਰੇ ਕਾਗਜ ਪਏ ਨੇ..ਆਹ ਉਹ ਚਿੱਠੀ ਆ ਜਿਹੜੀ ਦਿੱਲੀ ਵਾਲੇ ਬੰਬ ਕੇਸ ਮੌਕੇ ਭੇਜੀ ਸੀ ਆਪਾਂ ਸ਼੍ਰੋਮਣੀ ਕਮੇਟੀ ਰਾਂਹੀ.....ਆਹ ਸਾਰੀਆਂ ਐਫ.ਆਈ.ਆਰ ਪਈਆਂ ਨੇ..ਤੇ ਆਹ ਉਹਦੀ ਕਾਪੀ ਪਈ ਆ..ਇਹਦੇ ਵਿਚ ਲਿਖਦਾ ਹੁੰਦਾ ਸੀ...ਆਹ ਸਾਰੀਆਂ ਅਖਬਾਰਾਂ ਨੇ..ਜਦੋਂ ਵੀ ਪੁਲਿਸ ਵਾਲੇ ਆਂਉਦੇ ਸੀ ਮੈਂ ਤਾਂ ਆਹ ਗਿੱਲ ਵਾਲੀ ਖਬਰ ਦਿਖਾ ਦਿੰਦੀ ਸੀ,ਇਹਦੇ 'ਚ ਸਾਰੇ ਬੱਬਰਾਂ ਦੀ ਸ਼ਹੀਦੀ ਬਾਰੇ ਲਿਖਿਆ।"

ਬੱਬਰ ਖਾਲਸਾ ਜਥੇਬੰਦੀ ਵੱਲੋਂ 13 ਅਪ੍ਰੈਲ 1992 ਨੂੰ ਭਾਈ ਇਕਬਾਲ ਸਿੰਘ ਬੱਬਰ ਦੇ ਪਰਿਵਾਰ ਨੂੰ ਤਖਤ ਸ਼੍ਰੀ ਦਮਦਮਾ ਸਾਹਿਬ ਵਿਖੇ ਸਨਮਾਨਿਤ ਕੀਤ ਗਿਆ। ਸਨਮਾਨ ਨਿਸ਼ਾਨੀ-ਬੱਬਰ ਖਾਲਸਾ ਵਾਲੀ ਸਿਰੀ ਸਾਹਿਬ ਉਨਾਂ ਦੇ ਵਾਰਿਸਾਂ ਨੂੰ ਭਾਈ ਸਾਹਿਬ ਦੀ ਸਿੱਖੀ ਪ੍ਰਤੀ ਘਾਲਣਾ ਦੀ ਯਾਦ ਦਿਵਾਂਉਦੀ ਰਹੇਗੀ।

ਭਾਈ ਇਕਬਾਲ ਸਿੰਘ ਬੱਬਰ ਤੇ ਉਹਨਾਂ ਵਰਗੇ ਸਿੰਘਾਂ ਨੇ ਆਪਣੀ ਜਿੰਦਗੀ ਜਿਸ ਸੋਚ ਵਿਚੋਂ ਧਰਮ ਲੇਖੇ ਲਾਈ,ਉਸਦਾ ਪਤਾ ਉਨ੍ਹਾਂ ਦੀ ਇਕ ਡਾਇਰੀ ਵਿਚ ਉਨਾਂ ਦੇ ਲਿਖੇ ਹਰਫ ਪੜ੍ਹਕੇ ਪਤਾ ਲੱਗਦਾ ਹੈ,ਜਿਨਾਂ ਤੋਂ ਸਾਡੀ ਨਵੀ ਪੀੜ੍ਹੀ ਨੂੰ ਵੀ ਜਾਣੂੰ ਹੋਣ ਦੀ ਲੋੜ ਹੈ ਕਿ ਆਖਰ ਕਿਉਂ ਉਨ੍ਹਾਂ ਦੀ ਪਿਛਲੀ ਪੀੜ੍ਹੀ ਦੀ ਸਿੱਖ ਜਵਾਨੀ ਹੱਥਾਂ ਵਿਚ ਹਥਿਆਰ ਲੈਕੇ ਨਿੱਤਰੀ ਸੀ।ਆਓ,ਭਾਈ ਇਕਬਾਲ ਸਿੰਘ ਬੱਬਰ ਦੀ ਲਿਖੇ ਕਾਵਿ-ਖਿਆਲ ਪੜ੍ਹੀਏ ਜਿਹੜੀ ਭਾਂਵੇ ਕਵਿਤਾ ਦੇ ਮਾਪ-ਦੰਡਾਂ 'ਤੇ ਤਾਂ ਪੂਰੇ ਨਹੀ ਉਤਰਦੇ ਪਰ ਆਪਣੀ ਗੱਲ ਕਹਿ ਰਹੇ ਹਨ,

ਗਦਾਰਾਂ ਨੂੰ ਪੂਜਣ ਵਾਲਿਓ,
ਕੁਝ ਕਦਰ ਕਰੋ ਇਨਸਾਨਾਂ ਦੀ।
ਮੋਰਚਿਆਂ ਚ ਮਰੇ ਸ਼ੇਰਾਂ ਦੀ,
ਤੇ ਪਰਕਰਮਾਂ ਵਿਚ ਮਰੇ ਜਵਾਨਾਂ ਦੀ।
ਗਦਾਰਾਂ ਤੋਂ ਸਾਨੂੰ ਕੀ ਮਿਲਣੈ?
ਗਦਾਰ ਨਹੀ ਸੱਚ ਸੁਣਾ ਸਕਦੇ।

ਇਹਨਾਂ ਝੂਠਿਆਂ ਤੇ ਗਦਾਰਾਂ ਤੋਂ,
ਸਿੰਘ ਨਹੀ ਧੋਖਾ ਖਾ ਸਕਦੇ।
ਗਦਾਰ ਤਾਂ ਆਖਿਰ ਗਦਾਰ ਨੇ,
ਗਦਾਰ ਨਹੀ ਪੂਜਾ ਕਰਾ ਸਕਦੇ।
ਗਦਾਰਾਂ ਦੀ ਪੂਜਾ ਕੀ ਕਰਨੀ,
ਜੋ ਸ਼ਕਲ ਦਿਸੇ ਸ਼ੈਤਾਨਾਂ ਦੀ।
ਗਦਾਰਾਂ ਨੂੰ ਪੂਜਣ ਵਾਲਿਓ..

ਪੂਜੋ ਉਨ੍ਹਾਂ ਬੰਦਿਆਂ ਨੂੰ,
ਜੋ ਕੌਮ ਦਾ ਰੌਸ਼ਨ ਨਾਂ ਕਰ ਗੇ।
ਆਪ ਸਦਾ ਲਈ ਸੌਂ ਗਏ ਨੇ,
ਪਰ ਕੌਮ ਨੂੰ ਇਕ ਥਾਂ ਕਰ ਗਏ।
ਭੈਣਾਂ ਤੋਂ ਵਿਛੜੇ ਵੀਰਾਂ ਦੀ,
ਮਾਵਾਂ ਦੇ ਪੁੱਤ ਜਵਾਨਾਂ ਦੀ।
ਗਦਾਰਾਂ ਨੂੰ ਪੂਜਣ ਵਾਲਿਓ....

ਜਿਸ ਗਦਾਰ ਦੀ ਪੂਜਾ ਕਰਦੇ ਓ,
ਉਹ ਗਦਾਰ ਹੈ,ਇਨਸਾਨ ਨਹੀ।
ਜੋ ਚੂਸਣ ਖੂਨ ਗਰੀਬਾਂ ਦਾ,
ਉਹ ਜੋਕਾਂ ਨੇ ਇਨਸਾਨ ਨਹੀਂ,
ਇਹ ਧਰਮ ਦੇ ਠੇਕੇਦਾਰਾਂ ਦਾ,
ਕੋਈ ਰਾਮ ਨਹੀ,ਭਗਵਾਨ ਨਹੀ।
ਜਿਥੇ ਕੌਮ ਦੀ ਖਾਤਰ ਮਰਦੇ ਨੇ,
ਉਹ ਤੀਰਥ ਹੈ,ਸ਼ਮਸ਼ਾਨ ਨਹੀ।
'ਰੰਧਾਵਾ" ਜੋ ਮਰਗੇ ਨੇ ਸਿੱਖੀ ਲਈ,
ਉਨ੍ਹਾਂ ਦੇ ਯਾਦ ਨਿਸ਼ਾਨਾਂ ਦੀ।

ਗਦਾਰਾਂ ਨੂੰ ਪੂਜਣ ਵਾਲਿਓ,
ਕੋਈ ਕਦਰ ਕਰੋ ਇਨਸਾਨਾਂ ਦੀ।
ਮੋਰਚਿਆਂ 'ਚ ਸਹੀਦ ਹੋਏ ਸ਼ੇਰਾਂ ਦੀ,
ਤੇ ਹਰਿਮੰਦਰ 'ਚ ਮਰੇ ਜਵਾਨਾਂ ਦੀ।

ਇਹ ਲਾਈਨਾਂ ਦੱਸਦੀਆਂ ਹਨ ਕਿ ਸਿੱਖਾਂ ਕੋਲ ਹੋਰ ਕੋਈ ਰਾਹ ਨਹੀ ਸੀ ਬਚਿਆ ਕਿਉਂਕਿ ਸਮੇਂ ਦੀ ਸਰਕਾਰ ਨੇ ਦਰਬਾਰ ਸਾਹਿਬ 'ਤੇ

ਹਮਲਾ ਕਰਕੇ ਸਿਖੀ ਅਣਖ ਨੂੰ ਵੰਗਾਰਿਆ ਸੀ। ਇਸਦਾ ਜਵਾਬ ਹਥਿਆਰਾਂ ਨਾਲ ਹੀ ਦਿਤਾ ਜਾ ਸਕਦਾ ਸੀ। ਗੁਰਬਾਣੀ ਦਾ ਫੁਰਮਾਣ ਹੈ-ਜੇ ਜੀਵੈ ਪਤਿ ਲਥੀ ਜਾਇ ਸਭ ਹਰਾਮ ਜੇਤਾ ਕਿਛੁ ਖਾਇ॥ ਤੇ ਇਹ ਹੀ ਬਾਣੀ ਦੀ ਤੁਕ ਇਨਾਂ ਸੂਰਮਿਆਂ ਦਾ ਆਧਾਰ ਬਣੀ। ਇਸ ਕਵਿਤਾ ਤੋਂ ਪਤਾ ਲੱਗਦਾ ਹੈ ਕਿ ਕੌਮ ਨਾਲ ਗਦਾਰੀਆਂ ਕਰਨ ਵਾਲੇ ਅਕਾਲੀਆਂ ਦੇ ਪਿਛਲੱਗ ਬਣਨ ਦੀ ਥਾਂ ਉਸ ਵਕਤ ਸਿਖ ਜਵਾਨੀ ਨੇ ਦਰਬਾਰ ਸਾਹਿਬ ਦੇ ਹਮਲੇ ਮੌਕੇ ਜੂਝਕੇ ਸ਼ਹੀਦ ਹੋਏ ਸਿੰਘ-ਸਿੰਘਣੀਆਂ ਦੇ ਰਾਹ ਨੂੰ ਧਾਰਨ ਕੀਤਾ ਸੀ।

ਉਨਾਂ ਦੀ ਡਾਇਰੀ ਵਿਚ ਇਕ ਥਾਂ ਦਰਜ਼ ਹੈ:

ਜਿਹਦੇ ਆਪਣੇ ਸਿਰ 'ਤੇ ਲੱਖ ਪੀੜਾਂ,
ਉਹਨੇ ਖੁਸ਼ੀ ਬੇਗਾਨੀ ਨੂੰ ਕੀ ਕਰਨਾ?
ਜਿਹੜੀ ਕੌਮ ਦੀ ਭਾਜੀ ਨਹੀ ਮੋੜ ਸਕਦੀ,
ਚੜ੍ਹਦੀ ਓਸ ਜਵਾਨੀ ਨੂੰ ਕੀ ਕਰਨਾ?

ਸ਼੍ਰੋਮਣੀ ਕਮੇਟੀ ਵੱਲੋਂ ਛਾਪੇ ਇਕ ਕਿਤਾਬਚੇ 'ਤੇ ਵੀ ਉਨਾਂ ਆਪਣੀ ਲਿਖਾਈ ਵਿਚ ਕਾਫੀ ਕੁਝ ਲਿਖਿਆ ਹੈ। ਪਰ ਵਿਚ ਗੂਹੜਾ ਕਰਕੇ,ਬੜਾ ਦਿਲ ਲਾਕੇ ਲਿਖਿਆ ਹੋਇਆ ਹੈ, "ਸਿੱਖ ਕੌਮ ਜ਼ਰੂਰ ਇਕ ਦਿਨ ਰਾਜ ਕਰਗੀ। ਸਮਾਂ ਬਹੁਤ ਨੇੜੇ ਆ ਰਿਹਾ ਹੈ।" ਸਿੱਖ-ਰਾਜ ਦਾ ਸੁਪਨਾ ਲੈਕੇ ਉਹ ਤੇ ਉਨਾਂ ਵਰਗੇ ਹਜਾਰਾਂ ਹੀ ਸਿੰਘ ਤੁਰ ਗਏ ਤੇ ਆਪਣੀਆਂ ਅਗਲੀਆਂ ਪੀੜ੍ਹੀਆਂ ਨੂੰ ਇਹ ਜ਼ਿੰਮੇਵਾਰੀ ਸੌਂਪ ਗਏ।

ਇਨਾਂ ਬੱਬਰ ਸੂਰਮਿਆਂ ਦੀਆਂ ਗਥਾਵਾਂ ਤੋਂ ਅਗਲੀਆਂ ਪੀੜ੍ਹੀਆਂ ਨੂੰ ਜਾਣੂੰ ਕਰਵਾਉਣਾ ਸਾਡਾ ਫਰਜ਼ ਹੈ ਤਾਂ ਜੋ ਸਾਨੂੰ ਉਹ ਤੇ ਉਨਾਂ ਦਾ ਅਧੂਰਾ ਮਿਸ਼ਨ ਹਮੇਸ਼ਾਂ ਯਾਦ ਰਹੇ। ਉਂਝ ਅਫਸੋਸ ਵਾਲੀ ਗੱਲ ਹੈ ਕਿ ਹੋਰਨਾਂ ਕਈ ਯੋਧਿਆਂ ਵਾਂਗ ਉਹ ਵੀ ਅਣਗੌਲੇ ਹੋ ਗਏ ਹਨ। ਖੈਰ, ਜਦੋਂ ਅਸੀਂ ਆਜ਼ਾਦ ਹੋਵਾਂਗੇ ਉਦੋਂ ਇਨਾਂ ਸਾਰਿਆਂ ਯੋਧਿਆਂ ਦੀਆਂ ਯਾਦਗਾਰਾਂ ਬਣਾਵਾਂਗੇ।

# ਦੁਆਬੇ ਵਿੱਚ ਖਾੜਕੂ ਸਿੰਘਾਂ ਦਾ ਕੇਂਦਰ—ਡੱਲੇਵਾਲ

*—ਚਰਨਜੀਤ ਸਿੰਘ ਸੁਜੋਂ*

ਜਲੰਧਰ-ਲਧਿਆਣਾ ਦੇ ਰਾਸ਼ਟਰੀ ਮਾਰਗ ਤੇ ਲਹਿੰਦੇ ਵਾਲੇ ਪਾਸੇ ਤੇ ਗੁਰਾਇਆਂ ਥਾਣੇ ਅਤੇ ਫਿਲੌਰ ਸਬ ਡਵੀਜ਼ਨ ਅਧੀਨ ਆਉਂਦਾ ਛੋਟਾ ਜਿਹਾ ਪਿੰਡ ਹੈ ਡੱਲੇਂਵਾਲ । ਜਿਸ ਵਿਚ ਢਿੱਲੋਂ ਅਤੇ ਨਿੱਝਰ ਗੋਤਾਂ ਨਾਲ ਸਬੰਧ ਰੱਖਣ ਵਾਲੇ ਜੱਟ ਸਿੱਖ ਪਰਿਵਾਰ ਹਨ , ਜੋ ਕਿ ਕਿਹਾ ਜਾਂਦਾ ਹੈ ਨਿੱਝਰ ਗੋਤ ਵਾਲੇ ਆਦਮਪੁਰ ਦੇ ਲਾਗੇ ਪੰਡੋਰੀ ਨਿੱਝਰਾਂ ਤੋਂ ਅਤੇ ਢਿੱਲੋਂ ਗੁਰਾਇਆਂ ਦੀ ਪੱਤੀ ਮਾਂਗਾ ਨਾਲ ਮੂਲ ਰੂਪ ਵਿੱਚ ਸਬੰਧ ਰੱਖਦੇ ਹਨ । ਇਸ ਪਿੰਡ ਵਿੱਚ ਜੱਟਾਂ ਤੋਂ ਇਲਾਵਾ ਦਲਿਤ, ਤਰਖਾਣ, ਲੁਹਾਰ, ਬ੍ਰਾਹਮਣ, ਖੱਤਰੀ , ਬਾਲਮੀਕ, ਰੋੜੇ ਅਤੇ ਝਿਊਰ ਆਦਿ ਜਾਤਾਂ ਨਾਲ ਸਬੰਧਤ ਘਰ ਵੀ ਹਨ । ਪਰ ਸਿੱਖ ਧਰਮ ਵਿੱਚ ਜਾਤ ਪਾਤ ਦੀ ਕੋਈ ਜਗਾਹ ਨਹੀਂ, ਗੁਰੂ ਸਹਿਬਾਨ ਨੇ ਤਾਂ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦਾ ਹੁਕਮ ਸਿੱਖਾਂ ਨੂੰ ਕੀਤਾ ਹੈ । ਇਸ ਪਿੰਡ ਵਿੱਚ 1800 ਸੌ ਦੇ ਲਗਭਗ ਵੋਟਰ ਹਨ । ਜ਼ਮੀਨ ਪੱਖੋਂ ਇੱਥੋਂ ਦੇ ਵਸਨੀਕਾਂ ਦਾ ਹੱਥ ਤੰਗ ਹੀ ਹੈ । ਜਿਆਦਾ ਤਰ ਪਰਿਵਾਰ ਵਿਦੇਸ਼ਾਂ ਵਿੱਚ ਹੀ ਸੈਟਲ ਹਨ । ਇਸ ਪਿੰਡ ਦਾ ਨਾਮ ਸਿੱਖ ਇਤਿਹਾਸ ਦੇ ਅਹਿਮ ਪੰਨਿਆਂ ਨਾਲ ਜੁੜ ਚੁੱਕਾ ਹੈ , ਜਦੋਂ ਵੀ ਕੋਈ ਇਤਿਹਾਸਕਾਰ ਸਿੱਖ ਸੰਘਰਸ਼ ਨੂੰ ਕਿਤਾਬੀ ਰੂਪ ਦੇਣ ਲਈ ਆਪਣੀ ਕਲਮ ਉਠਾਵੇਗਾ ਜਾਂ ਸੰਘਰਸ਼ ਦੇ ਉਤਰਾਵਾਂ-ਚੜਾਂਵਾਂ ਬਾਰੇ ਪੜਚੋਲ ਕਰੇਗਾ ਤਾਂ ਡੱਲੇਵਾਲ ਪਿੰਡ ਦੇ ਯੋਗਦਾਨ ਨੂੰ ਉਹ ਅੱਖੋਂ ਪਰੋਖੇ ਨਹੀਂ ਕਰ ਸਕੇਗਾ । ਕਿਉਂ ਦੁਆਬਾ ਖਾਸ ਕਰ ਜਲੰਧਰ ਜਿਲ੍ਹੇ ਵਿੱਚ ਇਹ ਪਹਿਲਾ ਪਿੰਡ ਹੈ ਜਿਸ ਨੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੇ ਅਦੇਸ਼ ਨੂੰ ਸਭ ਤੋਂ ਪਹਿਲਾਂ ਅਮਲੀ ਤੌਰ 1983 ਵਿੱਚ ਹੀ ਅਪਣਾ ਲਿਆ ਸੀ ਕਿ ਹਰ ਪਿੰਡ ਵਿੱਚ ' ਤਿੰਨ ਨੌਜਵਾਨ ਤਿਆਰ ਹੋਵੋ , ਇੱਕ ਵਧੀਆ ਮੋਟਰਸਾਈਕਲ ਅਤੇ ਤਿੰਨ ਰਿਵਾਲਵਰ ਖਰੀਦੋ ਤਾਂ ਕਿ ਸਿੱਖ ਕੌਮ ਦੇ ਹੱਕਾਂ ਨੂੰ ਪ੍ਰਾਪਤ ਕੀਤਾ ਜਾ ਸਕੇ ਅਤੇ ਕੌਮ ਦੇ ਦੋਖੀਆਂ, ਸਿੰਘਾ ਦੇ ਕਾਤਲਾਂ ਨੂੰ ਨੱਥ ਪਾਈ ਜਾ ਸਕੇ" । ਪੁਲੀਸ ਦੇ ਰਿਕਾਰਡ ਅਨੁਸਾਰ ਇਸ ਪਿੰਡ ਦੇ ਵਸਨੀਕ ਜੋ ਸਿੱਖ ਸੰਘਰਸ਼ ਵਿੱਚ ਸ਼ਾਮਲ ਹੋਏ ਉਹਨਾਂ ਵਿੱਚ ਭਾਈ ਸੱਤਪਾਲ ਸਿੰਘ ਢਿੱਲੋਂ, ਭਾਈ ਹਰਮਿੰਦਰ ਸਿੰਘ, ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ,ਭਾਈ ਬਲਵਿੰਦਰ ਸਿੰਘ ਆਦਿ ਪ੍ਰਮੁੱਖ ਸਨ ।

# ਸ਼ਹੀਦ ਭਾਈ ਸੱਤਪਾਲ ਸਿੰਘ ਢਿੱਲੋਂ ਜਨਰਲ ਸਕੱਤਰ ਸਿੱਖ ਸਟੂਡੈਂਟਸ ਫੈਡਰੇਸ਼ਨ

ਭਾਈ ਸੱਤਪਾਲ ਸਿੰਘ ਢਿੱਲੋਂ ਦਾ ਜਨਮ 3 ਐਪਰੈਲ 1961 ਨੂੰ ਇਸ ਪਿੰਡ ਵਿੱਚ ਸ੍ਰ ਕਰਮ ਸਿੰਘ ਢਿੱਲੋਂ ਦੇ ਘਰੇ ਮਾਤਾ ਕਰਤਾਰ ਕੌਰ ਦੀ ਕੁੱਖੋਂ ਹੋਇਆ। ਪਰਿਵਾਰ ਵਿੱਚ ਉਸ ਦਾ ਇੱਕ ਵੱਡਾ ਭਰਾ ਸ੍ਰ, ਨਿਰਮਲ ਸਿੰਘ ਢਿੱਲੋਂ, ਤਿੰਨ ਭੈਣਾ ਬੀਬੀ ਮਹਿੰਦਰ ਕੌਰ ,ਬੀਬੀ ਜਗੀਰ ਕੌਰ ਅਤੇ ਬੀਬੀ ਜੋਗਿੰਦਰ ਕੌਰ ਸਨ। ਸੱਤਪਾਲ ਸਿੰਘ ਸਭ ਤੋਂ ਛੋਟਾ ਹੋਣ ਕਰਕੇ ਸਾਰਿਆਂ ਲਈ ਬਹੁਤ ਹੀ ਲਾਡਲਾ ਸੀ। ਮਾਰਚ 1967 ਭਾਵ ਛੇ ਸਾਲ ਦੀ ਉਮਰ ਵਿੱਚ ਮੁੱਢਲੀ ਵਿਦਿਆ ਪਿੰਡ ਦੇ ਸਰਕਾਰੀ ਪ੍ਰਾਇਮਰੀ ਸਕੂਲ ਵਿੱਚ ਦਾਖਲ ਕਰਵਾਇਆ ਗਿਆ। ਜਿਸ ਉਪਰੰਤ 1973 ਵਿੱਚ ਉਸ ਨੇ ਸੀਨੀਅਰ ਸੈਕੰਡਰੀ ਸਕੂਲ ਅੱਟਾ ਵਿੱਚ ਦਾਖਲਾ ਲਿਆ ਅਤੇ ਇਥੋਂ ਹੀ ਦਸਵੀਂ ਦਾ ਇਮਿਤਿਹਾਨ ਪਾਸ ਕੀਤਾ। ਅੱਟੇ ਸਕੂਲ ਵਿੱਚ ਲੰਬੀ ਛਾਲ ਅਤੇ ਤੀਹਰੀ ਛਾਲ ਉਸ ਦੇ ਪੈਟ ਈਵੈਂਟਸ ਸਨ। ਵਾਲੀਵਾਲ ਖੇਡਣ ਦਾ ਵੀ ਉਸ ਨੂੰ ਕਾਫੀ ਸ਼ੌਕ ਸੀ। 1979 ਵਿੱਚ ਉਸ ਨੇ ਰਾਮਗੜੀਆ ਆਰਟਸ ਕਾਲਜ ਵਿੱਚ ਦਾਖਲਾ ਲਿਆ ਜਿੱਥੋਂ ਉਸ ਨੇ 1982 ਵਿੱਚ ਬੀ. ਏ ਫਾਈਨਲ ਦਾ ਇਮਤਿਹਾਨ ਪਾਸ ਕੀਤਾ ਅਤੇ ਐਮ.ਏ ਵਿੱਚ ਕਪੂਰਥਲਾ ਦੇ ਰਣਧੀਰ ਕਾਲਜ ਵਿੱਚ ਦਾਖਲਾ ਲੈ ਲਿਆ।

ਇਹ ਸਾਲ ਸਿੱਖ ਕੌਮ ਵਿੱਚ ਇਨਕਲਾਬੀ ਤਬਦੀਲੀ ਲੈ ਕੇ ਆਇਆ। ਵੀਹਵੀਂ ਸਦੀ ਦੇ ਮਹਾਨ ਸਿੱਖ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਆਪਣੇ ਸਾਥੀ ਸਿੰਘਾਂ ਦੀ ਰਿਹਾਈ ਲਈ 19 ਜੁਲਾਈ 1982 ਨੂੰ ਸ੍ਰੀ ਅਕਾਲ ਤਖਤ ਸਾਹਿਬ ਤੋਂ ਮੋਰਚਾ ਅਰੰਭ ਕੀਤਾ ਗਿਆ। ਜਿਸ ਨੂੰ ਚਾਰ ਅਗਸਤ ਨੂੰ ਧਰਮਯੁੱਧ ਮੋਰਚੇ ਦੇ ਬੈਨਰ ਹੇਠ ਪੂਰੀ ਸਿੱਖ ਕੌਮ ਨੇ ਅਪਣਾ ਲਿਆ। ਸੰਤਾਂ ਦੀ ਅਗੰਮੀ ਸਖਸ਼ੀਅਤ ਸਿੱਖ ਜਵਾਨੀ ਵਿੱਚ ਇਨਕਲਾਬੀ ਤਬਦੀਲੀ ਲਿਆ ਰਹੀ ਸੀ। ਜਿਹੜਾ ਵੀ ਨੌਜਵਾਨ ਉਹਨਾਂ ਦਾ ਭਾਸ਼ਣ ਇੱਕ ਵਾਰ ਸੁਣ ਲੈਂਦਾ ਸੀ ਮਾਨੋਂ ਉਸ ਦੇ ਜੀਵਨ ਦੀ ਨੁਹਾਰ ਹੀ ਬਦਲ ਜਾਂਦੀ ਸੀ। ਜਨਵਰੀ 1983 ਦੌਰਾਨ ਕਪੂਰਥਲਾ ਦੇ ਕਾਲਜ ਵਿੱਚ ਫੈਡਰੇਸ਼ਨ ਦਾ ਮੀਤ ਪ੍ਰਧਾਨ ਹਰਿੰਦਰ ਸਿੰਘ ਕਾਹਲੋਂ ਆਇਆ ਜਿਸ ਨੇ ਨੌਜਵਾਨਾਂ ਨੂੰ ਇਕੱਠੇ ਕਰਕੇ ਫੈਡਰੇਸ਼ਨ ਦਾ ਯੂਨਿਟ ਖੜਾ ਕਰ ਦਿੱਤਾ। ਭਾਈ ਸੱਤਪਾਲ ਸਿੰਘ ਨੂੰ ਕਾਲਜ ਦੇ ਯੂਨਿਟ ਦਾ ਜਨਰਲ ਸਕੱਤਰ ਅਤੇ ਕੁੱਝ ਸਮੇਂ ਬਾਅਦ ਹੀ ਉਸ ਦੀ ਕੌਮ ਪ੍ਰਤੀ ਲਗਨ ਨੂੰ ਦੇਖਦਿਆਂ ਜਿਲ੍ਹਾ ਜਨਰਲ ਸਕੱਤਰ ਅਤੇ ਭਾਈ ਰਾਜਬੀਰ ਸਿੰਘ ਨੂੰ ਜਿਲ੍ਹਾ ਪ੍ਰਧਾਨ ਬਣਾ ਦਿੱਤਾ ਗਿਆ। ਕੁੱਝ ਸਮੇਂ ਬਾਅਦ ਭਾਈ ਸੱਤਪਾਲ ਸਿੰਘ ਢਿੱਲੋਂ ਦਾ ਕਾਹਲੋਂ ਨੇ ਸੰਤ ਭਿੰਡਰਾਂਵਲਿਆਂ ਨਾਲ ਮਿਲਾਪ ਕਰਵਾ ਦਿੱਤਾ ਜਦੋਂ ਭਾਈ ਢਿੱਲੋਂ ਨੇ ਕਪੂਰਥਲਾ ਜਿਲ੍ਹੇ ਵਲੋਂ ਗ੍ਰਿਫਤਾਰੀ ਦੇਣ ਲਈ ਆਪਣੇ ਪਿੰਡ ਦੇ ਸਾਥੀ ਸਿੰਘਾਂ ਨੂੰ ਨਾਲ ਲੈ ਕੇ ਗਿਆ ਸੀ।

ਜੇਹਲ ਵਿੱਚ ਦੋ ਦਿਨ ਗੁਜ਼ਾਨ ਮਗਰੋਂ ਭਾਈ ਢਿੱਲੋਂ ਨੇ ਫਗਵਾੜਾ ਵਿੱਚ ਫੈਡਰੇਸ਼ਨ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਤਿੰਨ ਮਹੀਨੇ ਦੀ ਸਖਤ ਮੁਸ਼ੱਕਤ ਤੋਂ ਬਾਅਦ ਫਗੜਾੜੇ ਦੇ ਸਮੁੱਚੇ ਕਾਲਜਾਂ ਚੋਂ ਕਾਮਰੇਡਾਂ ਦੀ ਜਥੇਬੰਦੀ ਦਾ ਲਗਭਗ ਸਫਾਇਆ ਕਰ ਦਿੱਤਾ ਗਿਆ। ਲਾਲ ਝੰਡਿਆਂ ਦੀ ਜਗ੍ਹਾ ਕੇਸਰੀ ਨਿਸ਼ਾਨ ਸਾਹਿਬ ਅਤੇ ਕੇਸਰੀ ਦਸਤਾਰਾਂ ਨੇ ਲੈ ਲਈ। ਫਗਵਾੜਾ ਵਿੱਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਯੂਨਿਟ ਬਨਾਉਣ ਲਈ ਭਾਈ ਢਿੱਲੋਂ ਅਤੇ ਉਸ ਦੇ ਸਾਥੀਆਂ ਨੂੰ ਭਾਰੀ ਮੁਸ਼ੱਕਤ ਕਰਨੀ ਪਈ। ਭਾਈ ਮਨਜੀਤ ਸਿੰਘ ਬੰਬ ਰਸੂਲਪੁਰ, ਭਾਈ ਜਗਜੀਤ ਸਿੰਘ ਗਿੱਲ, ਭਾਈ ਸ਼ੇਰ ਸਿੰਘ ਪੰਡੋਰੀ, ਭਾਈ ਪਰਮਜੀਤ ਸਿੰਘ ਗੰਡਾਸਾ ਫਗਵਾੜਾ, ਭਾਈ ਜਰਨੈਲ ਸਿੰਘ ਲਖਪੁਰ, ਭਾਈ ਜੋਧ ਸਿੰਘ, ਅਮਰਜੀਤ ਸਿੰਘ, ਭਾਈ ਚਰਨਜੀਤ ਸਿੰਘ, ਭਾਈ ਲਵਸ਼ਿੰਦਰ ਸਿੰਘ ਡੱਲੇਵਾਲ, ਭਾਈ ਹਰਮਿੰਦਰ ਸਿੰਘ, ਭਾਈ ਕੁਲਵਿੰਦਰ ਸਿੰਘ ਪੋਲਾ, ਭਾਈ ਬਲਵਿੰਦਰ ਸਿੰਘ ਕਾਕਾ ਲਾਲਾ ਡੱਲੇਵਾਲ ਆਦਿ ਸਿੰਘਾਂ ਦੀਆਂ ਕਈ ਵਾਰ ਕਾਮਰੇਡਾਂ ਚੰਡਾ ਨਾਲ ਜਬਰਦਸਤ ਲੜਾਈਆਂ ਹੋਈਆਂ। ਪਰ ਸਾਰੇ ਸਿੰਘ ਕਈ ਮਹੀਨੇ ਹਰ ਰੋਜ਼ ਇਸ ਕਾਰਜ ਵਿੱਚ ਲੱਗੇ ਰਹੇ। ਅਖੀਰ ਕਾਮਯਾਬੀ ਪ੍ਰਾਪਤ ਹੋਈ ਅਤੇ ਫਗਵਾੜੇ ਚੋਂ ਕਾਮਰੇਡਾਂ ਦੀ ਜਥੇਬੰਦੀ ਸਟੂਡੈਂਟਸ ਫੈਡਰੇਸ਼ਨ ਆਫ ਇੰਡੀਆਂ ਦਾ ਮੁਕੰਮਲ ਸਫਾਇਆ ਹੋ ਗਿਆ। ਭਾਈ ਸੱਤਪਾਲ ਸਿੰਘ ਨੇ 25 ਜੂਨ 1983 ਤੋਂ 30 ਜੂਨ 1983 ਤੱਕ ਗੁਰਦਵਾਰਾ ਪਾਉਂਟਾ ਸਾਹਿਬ ਵਿੱਖੇ ਫੈਡਰੇਸ਼ਨ ਦਾ ਗੁਰਮਤਿ ਕੈਂਪ ਅਟੈਂਡ ਕੀਤਾ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਸਰਪ੍ਰਸਤੀ ਹੇਠ ਫੈਡਰਸ਼ਨ ਦੇ ਨੌਜਵਾਨਾਂ ਦਾ 26 ਦਸੰਬਰ 1983 ਤੋਂ 31 ਦਸੰਬਰ 1983 ਤੱਕ ਛੇ ਰੋਜ਼ਾ ਗੁਰਮਤਿ ਕੈਂਪ ਲੱਗਾ। ਜਿਸ ਵਿੱਚ ਭਾਈ ਢਿੱਲੋਂ ਨੇ ਗੁਰਮਤਿ ਦੀ ਜਾਣਕਾਰੀ ਹਾਸਲ ਕੀਤੀ ਅਤੇ ਮਰਜੀਵੜਾ ਫੌਜ ਵਿੱਚ ਆਪਣਾ ਨਾਮ ਦਰਜ ਕਰਵਾ ਦਿੱਤਾ। ਇੱਥੇ ਹੀ ਸੰਤਾਂ ਨੇ ਜਾਪ ਸਾਹਿਬ ਦੇ ਅਰਥ ਕੀਤੇ ਅਤੇ ਕੈਂਪ ਵਿੱਚ ਸ਼ਾਮਲ ਸਾਰੇ ਨੌਜਵਾਨਾਂ ਨੇ ਦਮਦਮੀ ਟਕਸਾਲ ਦੇ ਹੈਂਡ ਕਵਾਟਰ ਗੁਰਦਵਾਰਾ ਗੁਰਦਰਸ਼ਨ ਪ੍ਰਕਾਸ਼ ਚੌਂਕ ਮਹਿਤਾ ਤੋਂ ਅੰਮ੍ਰਿਤ ਪਾਨ ਕੀਤਾ।

## ਭਾਈ ਹਰਮਿੰਦਰ ਸਿੰਘ ਢਿੱਲੋਂ ਸਿੱਖ ਸਟੂਡੈਂਟਸ ਫੈਡਰੇਸ਼ਨ ਲਾਲਾ ਡੱਲੇਵਾਲ

ਭਾਈ ਹਰਮਿੰਦਰ ਸਿੰਘ ਦਾ ਜਨਮ ਸ੍ਰ, ਗੁਰਦੇਵ ਸਿੰਘ ਦੇ ਘਰੇ ਹੋਇਆ। ਭਾਈ ਹਰਮਿੰਦਰ ਸਿੰਘ ਦੇ ਦੋ ਭਰਾ ਸ੍ਰ ਹਰਜਿੰਦਰ ਸਿੰਘ ਘੁੱਗਾ, ਸ੍ਰ ,ਗੁਰਜੀਤ ਸਿੰਘ ਭੋਲਾ, ਤਿੰਨ ਭੈਣਾ ਬੀਬੀ ਕਸ਼ਮੀਰ ਕੌਰ, ਬੀਬੀ ਮਹਿੰਦਰ ਕੌਰ ਅਤੇ ਬੀਬੀ ਛਿੰਦੋ ਕੌਰ ਹਨ। ਭਾਈ ਹਰਮਿੰਦਰ ਸਿੰਘ ਨੇ ਸਿੱਖ ਸੰਘਰਸ਼ ਵਿੱਚ 14 ਅਗਸਤ

ਵਾਲੇ ਦਿਨ ਸ਼ਮੂਲੀਅਤ ਕੀਤੀ, ਸੰਘਰਸ਼ਮਈ ਜੀਵਨ ਦੌਰਾਨ ਉਸ ਦੇ ਪਰਿਵਾਰ ਨੂੰ ਅਨੇਕਾਂ ਔਕੜਾਂ ਦਾ ਸਾਹਮਣਾ ਕਰਨਾ ਪਿਆ।

## ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਸਿੱਖ ਸਟੂਡੈਂਟਸ ਫੈਡਰੇਸ਼ਨ

ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਦਾ ਜਨਮ 25 ਅਗਸਤ 1965 ਨੂੰ ਸ੍ਰ. ਅਵਤਾਰ ਸਿੰਘ ਢਿੱਲੋਂ ਜੋ ਕਿ ਭਾਰਤ ਦੀ ਨੇਵੀ (ਸਮੁੰਦਰੀ ਫੌਜ) ਵਿਚ ਉਚ ਦਰਜੇ ਦੇ ਅਫਸਰ ਸਨ ਦੇ ਘਰੇ ਮਾਤਾ ਮਹਿੰਦਰ ਕੌਰ ਦੀ ਕੁੱਖੋਂ ਨਾਨਕੇ ਪਿੰਡ ਸੰਘੇ ਖਾਲਸਾ ਵਿਖੇ ਹੋਇਆ ਸੀ। ਮੁੱਢਲੀ ਵਿਦਿਆ ਪਿੰਡ ਦੇ ਸਰਕਾਰੀ ਪ੍ਰਾਇਮਰੀ ਸਕੂਲ ਤੋਂ ਪ੍ਰਾਪਤ ਕਰਨ ਮਗਰੋਂ ਸੀਨੀਅਰ ਸੈਕੰਡਰੀ ਸਕੂਲ ਅੱਟਾ ਵਿੱਖੇ ਮਾਤਾ ਪਿਤਾ ਵਲੋਂ ਦਾਖਲ ਕਰਵਾਇਆ ਗਿਆ। ਜਿੱਥੇ ਦਸਵੀਂ ਜ਼ਮਾਤ ਦਾ ਇਮਿਤਿਹਾਨ 1982 ਵਿੱਚ ਫਸਟ ਡਵੀਜ਼ਨ ਵਿਚ ਪਾਸ ਕੀਤਾ। ਬਚਪਨ ਤੋਂ ਹੀ ਉਹ ਸ਼ਰਾਰਤੀ ਸੁਭਾਅ ਦਾ ਮੁੰਡਾ ਸੀ ਜਿਸ ਕਰਕੇ ਹਰ ਰੋਜ਼ ਹੀ ਉਲਾਂਭੇ ਲਿਆਂਉਂਦਾ ਰਹਿੰਦਾ ਸੀ , ਹਰ ਬਚਪਨ ਖੁੱਲਾਂ ਦੀ ਖੁਰਾਕ ਲੈ ਕੇ ਪ੍ਰਵਾਨ ਚੜਦਾ ਹੈ ,ਆਦਮੀਂ ਦੀ ਜਿੰਦਗ਼ੀ ਵਿੱਚ ਬਚਪਨ ਦੇ ਸਮੇਂ ਨੂੰ ਬੇਹਤਰੀਨ ਸਮਾਂ ਮੰਨਿਆ ਜਾਂਦਾ ਹੈ। ਦਸਵੀਂ ਪਾਸ ਕਰਨ ਮਗਰੋਂ ਉਸ ਨੇ ਪ੍ਰੀ ਯੂਨੀਵਰਸਟੀ (ਪ੍ਰੈਂਪ) ਵਿੱਚ ਲਾਇਲਪੁਰ ਖਾਲਸਾ ਕਾਲਜ ਜਲੰਧਰ ਵਿੱਚ ਦਾਖਲਾ ਲਿਆ। ਕਾਲਜ ਵਿੱਚ ਇਸ ਵਕਤ ਉਸ ਦੇ ਅਨੇਕਾਂ ਦੋਸਤ ਸਨ। ਜਵਾਨੀ ਦੀ ਦਹਿਲੀਜ਼ ਤੇ ਪੈਰ ਰੱਖਦਿਆਂ ਹੀ ਉਸ ਨੇ ਲੋਕਾਂ ਨਾਲ ਲੜਾਈਆਂ ਕਰਨੀਆਂ ਸੁਰੂ ਕਰ ਦਿੱਤੀਆਂ। ਹਰ ਜਵਾਨੀ ਬੇਹੱਦ ਮਸਤਾਨੀ ਹੋਇਆ ਕਰਦੀ ਹੈ। ਇਸ ਵਿੱਚ ਸਾਹਮਣੇ ਆਉਣ ਵਾਲੇ ਲੋਕ ਕਾਂ ਚਿੜੀਆਂ ਹੀ ਨਜ਼ਰ ਆਉਂਦੇ ਹਨ। ਹਰ ਨੌਜਵਾਨ ਦੋ ਦਰਵਾਜ਼ਿਆਂ ਰਾਹੀਂ ਪ੍ਰਵੇਸ਼ ਕਰਕੇ ਅੱਗੇ ਵਧਦਾ ਹੈ। ਇੱਕ ਇਸ਼ਕ ਮਜਾਜੀ ਅਤੇ ਦੂਜਾ ਇਸ਼ਕ ਹਕੀਕੀ। ਇੱਕ ਨੂੰ ਮੌਜ ਮਸਤੀ ਅਤੇ ਦੂਜੇ ਨੂੰ ਹਕੀਕਤਾਂ ਲਈ ਕੁਰਬਾਨੀ ਮੰਨਿਆ ਗਿਆ ਹੈ। ਭਾਈ ਡੱਲੇਵਾਲ ਦਾ ਜਨਮ ਜਿਸ ਪਰਿਵਾਰ ਵਿੱਚ ਹੋਇਆ ਉਹ ਧਾਰਮਿਕ ਖਿਆਲਾਂ ਅਤੇ ਅਸੂਲਾਂ ਦਾ ਧਾਰਨੀ ਸੀ। ਇਸ ਕਰਕੇ ਉਹਨੇ ਧਰਮ ਦੀਆਂ ਹਕੀਕਤਾਂ ਤੇ ਚੱਲਣ ਲਈ ਆਪਣੇ ਗਰਮ ਖੂਨ ਦਾ ਵੇਗ ਮੋੜ ਲਿਆ। 19 ਜੁਲਾਈ 1982 ਨੂੰ ਵੀਹਵੀਂ ਸਦੀ ਦੇ ਮਹਾਨ ਸਿੱਖ ਅਤੇ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਨੇ ਭਾਈ ਅਮਰੀਕ ਸਿੰਘ ਜੀ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਅਤੇ ਬਾਬਾ ਠਾਹਰਾ ਸਿੰਘ ਦੀ ਗ੍ਰਿਫਤਾਰੀ ਦੇ ਰੋਸ ਵਜੋਂ ਸ੍ਰੀ ਅਕਾਲ ਤਖਤ ਸਾਹਿਬ ਤੋਂ ਸਮੂਹ ਸਿੰਘਾਂ ਦੀ ਰਿਹਾਈ ਲਈ ਮੋਰਚਾ ਅਰੰਭ ਕਰ ਦਿੱਤਾ ਅਤੇ 51 ਸਿੰਘਾਂ ਦਾ ਹਰ ਰੋਜ਼ ਜਥਾ ਗ੍ਰਿਫਤਾਰੀ ਲਈ ਭੇਜਣਾ ਅਰੰਭ ਕਰ ਦਿੱਤਾ। ਮੋਰਚੇ ਨੂੰ ਸਿੱਖ ਸੰਗਤਾਂ ਵਲੋਂ ਇੰਨਾ ਜਬਰਦਸਤ ਹੁੰਗਾਰਾ ਮਿਲਿਆ

ਕਿ ਫਸਲੀ ਬਟੇਰਿਆਂ , ਸਿਆਸੀ ਭੁੱਖ ਦੀ ਪੂਰਤੀ ਲਈ ਧਰਮ ਨੂੰ ਵਰਤਣ ਵਾਲਿਆਂ (ਅਕਾਲੀਆਂ) ਨੇ ਇਸ ਮੋਰਚੇ ਵਿੱਚ ਸ਼ਾਮਲ ਹੋਣ ਲਈ ਅਤੇ ਮੋਰਚੇ ਵਿੱਚ ਸਿੱਖ ਕੌਮ ਦੇ ਹੱਕਾਂ ਹਿਤਾਂ ਨਾਲ ਸਬੰਧਤ ਅਨੰਦਪੁਰ ਸਾਹਿਬ ਦੇ ਮਤੇ ਸਮੇਤ 45 ਮੰਗਾਂ ਸ਼ਾਮਲ ਕਰਨ ਦੀ ਸੰਤਾਂ ਨੂੰ ਬੇਨਤੀ ਕੀਤੀ । ਜੋ ਕਿ ਧਰਮ ਦੀ ਖਾਤਰ ਮਰ ਮਿਟਣ ਦਾ ਜਜ਼ਬਾ ਰੱਖਣ ਵਾਲੇ ਉਸ ਮਹਾਨ ਸੰਤ ਸਿਪਾਹੀ ਨੇ ਝੱਟ ਪ੍ਰਵਾਨ ਕਰ ਲਈ। ਸਾਰੀਆਂ ਧਿਰਾਂ ਨੇ ਸਹਿਮਤੀ ਕਰਕੇ 4 ਅਗਸਤ 1982 ਵਾਲੇ ਦਿਨ ਧਰਮ ਯੁੱਧ ਮੋਰਚਾ ਅਰੰਭ ਕਰ ਦਿੱਤਾ ਗਿਆ । ਇਸ ਮੋਰਚੇ ਵਿੱਚ ਗ੍ਰਿਫਤਾਰੀ ਦੇਣ ਵਾਲੇ ਸਿੱਘ ਅਕਸਰ ਹੀ ਲਾਇਲਪੁਰ ਖਾਲਸਾ ਕਾਲਜ ਅੱਗਿਉਂ ਅਕਾਸ਼ ਗੂੰਜਾਊ ਜੈਕਾਰੇ ਲਗਾਉਂਦੇ ਹੋਏ ਲੰਘਿਆ ਕਰਦੇ ਸਨ। ਜਿਸ ਦਾ ਹੋਰ ਨੌਜਵਾਨਾਂ ਵਾਂਗ ਭਾਈ ਡੱਲੇਵਾਲ ਦੇ ਮਨ ਤੇ ਵੀ ਗਹਿਰਾ ਅਸਰ ਹੋਇਆ । ਉਸ ਨੇ ਧਰਮ ਦੀ ਖਾਤਰ ਕੁੱਝ ਕਰ ਗੁਜ਼ਰਨ ਦਾ ਫੈਂਸਲਾ ਕਰ ਲਿਆ। ਦੂਜੇ ਪਾਸੇ ਉਸਦਾ ਬਚਪਨ ਦਾ ਦੋਸਤ ਭਾਈ ਸੱਤਪਾਲ ਸਿੰਘ ਢਿੱਲੋਂ ਵੀ ਉਸ ਨੂੰ ਫੈਡਰੇਸ਼ਨ ਵਿੱਚ ਭਰਤੀ ਹੋਣ ਲਈ ਆਖ ਰਿਹਾ ਸੀ । ਫਰਬਰੀ 1983 ਵਿੱਚ ਉਸ ਨੇ ਫੈਡਰੇਸ਼ਨ ਦੀ ਬਕਾਇਦਾ ਮੈਂਬਰਸ਼ਿੱਪ ਲੈ ਲਈ । ਇਸ ਵਕਤ ਫੈਡਰੇਸ਼ਨ ਭਾਈ ਅਮਰੀਕ ਸਿੰਘ ਜੀ ਦੀ ਯੋਗ ਅਗਵਾਈ ਅਤੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਨੇਕ ਸਲਾਹ ਤੇ ਚੱਲਦੀ ਹੋਈ ਗੁਰਮਤਿ ਸਿਧਾਂਤਾਂ ਤੇ ਪਹਿਰਾ ਦਿੰਦੀ ਹੋਈ ਬੁਲੰਦੀਆਂ ਵਲ ਵਧ ਰਹੀ ਸੀ। ਪੰਜਾਬ ਭਰ ਵਿੱਚ ਫੈਡਰੇਸ਼ਨ ਦੇ ਨੌਜਵਾਨਾਂ ਵਲੋਂ ਧਰਮਯੁੱਧ ਮੋਰਚੇ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਜਾ ਰਿਹਾ ਸੀ। ਭਾਈ ਡੱਲੇਵਾਲ ਨੇ ਸਾਲ 1983 ਦੇ ਇਮਿਤਿਹਾਨ ਨਾ ਦਿੱਤੇ ਅਤੇ ਅਗਲੇ ਸਾਲ ਉਸ ਦੇ ਘਰਦਿਆਂ ਨੇ ਫੇਰ ਪ੍ਰੈਪ ਵਿੱਚ ਦਾਖਲ ਕਰਵਾ ਦਿੱਤਾ। ਪਰ ਹੁਣ ਉਹ ਪੜ੍ਹਨ ਦੀ ਬਜਾਏ ਫੈਡਰੇਸ਼ਨ ਦੇ ਪ੍ਰੋਗਰਾਮਾਂ ਵਿੱਚ ਹੀ ਸ਼ਮੂਲੀਅਤ ਕਰਦਾ ਸੀ । ਭਾਈ ਸਤਪਾਲ ਸਿੰਘ ਢਿੱਲੋਂ ਨਾਲ ਧਰਨੇ, ਹੜਤਾਲਾਂ, ਕਾਨਫਰੰਸਾਂ, ਰਸਤਾ ਰੋਕਣ ਵਰਗੇ ਪ੍ਰੋਗਰਾਮਾ ਵਿੱਚ ਸ਼ਾਮਲ ਹੋਣਾ ਉਸਦਾ ਹਰ ਰੋਜ਼ ਦੀ ਜਿੰਦਗੀ ਦਾ ਹਿੱਸਾ ਬਣ ਚੁੱਕਾ ਸੀ । ਚਾਰ ਅਗਸਤ 1983 ਨੂੰ ਧਰਮ ਯੁੱਧ ਮੋਰਚੇ ਦੇ ਆਗੂਆਂ ਵਲੋਂ ਪੂਰੇ ਪੰਜਾਬ ਵਿੱਚ ਰਸਤਾ ਰੋਕਣ ਦਾ ਐਲਾਨ ਕੀਤਾ ਗਿਆ । ਗਿਆਰਾਂ ਵਜੇ ਤੋਂ ਲੈ ਕੇ ਤਿੰਨ ਵਜੇ ਤੱਕ ਪੰਜਾਬ ਭਰ ਵਿੱਚ ਕੋਈ ਵਾਹਨ ਚੱਲਣ ਨਹੀਂ ਦਿੱਤਾ ਗਿਆ । ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਨੇ ਭਾਈ ਸੱਤਪਾਲ ਸਿੰਘ ਢਿੱਲੋਂ, ਭਾਈ ਹਰਮਿੰਦਰ ਸਿੰਘ ਅਤੇ ਭਾਈ ਬਲਵਿੰਦਰ ਸਿੰਘ ਨੇ ਸਥਾਨਕ ਅਕਾਲੀ ਜਥੇਦਾਰਾਂ ਨਾਲ ਗੁਰਾਇਆਂ ਵਿਖੇ ਇਸ ਦਿਨ ਸੜਕੀ ਆਵਾਜਈ ਰੋਕ ਕੇ ਰੱਖੀ । ਸਰਕਾਰ ਵਲੋਂ ਸਿੱਖਾਂ ਦੇ ਝੂਠੇ ਪੁਲੀਸ ਮੁਕਾਬਲੇ ਬਣਾਉਣ ਜਾਂ ਉਹਨਾਂ ਤੇ ਝੂਠੇ ਕੇਸ ਪਾਉਣ ਦਾ ਸਿਲਸਲਾ ਸ਼ੁਰੂ ਕੀਤਾ ਜਾ ਚੁੱਕਾ ਸੀ। ਸਿੱਖ ਆਪਣੇ ਮੁਲਕ ਵਿੱਚ ਰਫਿਊਜੀ ਬਣ ਕੇ ਰਹਿੰਦੇ ਪ੍ਰਤੀਤ ਹੋ ਰਹੇ ਸਨ। ਭਾਰਤ ਦੀ ਕੇਂਦਰ

ਸਰਕਾਰ ਨੇ ਸਿੱਖ ਸਟੂਡੈਂਟਸ ਫੈਡਰੇਸ਼ਨ ਤੇ ਗੈਰ ਕਨੂੰਨੀ ਗਤੀਵਿਧੀਆਂ ਰੋਕੂ ਐਕਟ ਲਗਾ ਕੇ ਪਬੰਦੀ ਲਗਾ ਦਿੱਤੀ। ਫੈਡਰੇਸ਼ਨ ਦੇ ਕਈ ਆਗੂ ਰੂਪੋਸ਼ ਹੋ ਗਏ। ਭਾਈ ਸੱਤਪਾਲ ਸਿੰਘ ਢਿੱਲੋਂ ਨੇ ਇਸ ਪਬੰਦੀ ਖਿਲਾਫ ਹੱਥ ਲਿਖਤ ਜਾਰੀ ਕਰਨ ਦੀ ਸਾਥੀ ਸਿੰਘਾ ਨਾਲ ਸਲਾਹ ਕੀਤੀ। ਗੁਰਦਵਾਰਾ ਬਾਬਾ ਸੰਗ ਢੇਸੀਆਂ ਵਿਖੇ ਕਈ ਦਿਨ ਲਗਾ ਕੇ ਹੱਥਾਂ ਨਾਲ ਵੱਡੇ ਵੱਡੇ ਪੋਸਟਰ ਲਿਖੇ ਗਏ। ਭਾਈ ਲਵਸ਼ਿੰਦਰ ਸਿੰਘ ਡੱਲੇਵਾਲ, ਭਾਈ ਅਮਰਜੀਤ ਸਿੰਘ, ਭਾਈ ਚਰਨਜੀਤ ਸਿੰਘ, ਭਾਈ ਪਰਮਜੀਤ ਸਿੰਘ ਗੰਡਾਸਾ, ਭਾਈ ਬਲਵਿੰਦਰ ਸਿੰਘ, ਭਾਈ ਜਗਜੀਤ ਸਿੰਘ ਗਿੱਲ, ਭਾਈ ਕੁਲਵਿੰਦਰ ਸਿੰਘ ਪੋਲਾ, ਭਾਈ ਜਰਨੈਲ ਸਿੰਘ, ਭਾਈ ਸ਼ੇਰ ਸਿੰਘ ਪੰਡੋਰੀ, ਭਾਈ ਜਸਵੀਰ ਸਿੰਘ ਆਦਿ ਸਿੰਘਾਂ ਨੇ ਇੱਕ ਰਾਤ ਵਿੱਚ ਹੀ ਸਾਈਕਲਾਂ ਤੇ ਸਵਾਰ ਹੋ ਕੇ ਫਿਲੌਰ, ਨੂਰਮਹਿਲ, ਨਕੋਦਰ, ਫਗਵਾੜਾ ਅਤੇ ਕਪੂਰਥਲਾ ਵਿਚ ਲਗਾ ਦਿੱਤੇ। ਪੰਜਾਬ ਪੁਲੀਸ ਵਿੱਚ ਹਫੜਾ ਦਫੜੀ ਪੈਦਾ ਹੋ ਗਈ। ਜਿਸ ਨੇ ਹਰਕਤ ਵਿੱਚ ਆਉਂਦਿਆਂ ਪੰਜ ਸਿੰਘਾਂ ਤੇ ਦੇਸ਼ ਧ੍ਰੋਹ ਦਾ ਕੇਸ ਦਰਜ ਕਰ ਦਿੱਤਾ। ਭਾਈ ਲਵਸ਼ਿੰਦਰ ਸਿੰਘ ਅਤੇ ਭਾਈ ਸਤਪਾਲ ਸਿੰਘ ਢਿੱਲੋਂ ਦੇ ਨਾਲ ਭਾਈ ਅਮਰੀਕ ਸਿੰਘ ਜੀ ਨਾਲ ਕਈ ਮੁਲਾਕਾਤਾਂ ਕਰ ਚੁੱਕੇ ਸਨ ਅਤੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਕਈ ਵਾਰ ਭਾਸ਼ਨ ਸੁਣ ਚੁੱਕੇ ਸਨ। ਸਿੰਘਾਂ ਖਿਲਾਫ ਬਗਾਵਤ ਦਾ ਕੇਸ ਦਰਜ ਹੋਣ ਦੀ ਖਬਰ ਦੇਣ ਲਈ ਜਦੋਂ ਭਾਈ ਅਮਰੀਕ ਸਿੰਘ ਨੂੰ ਉਹ ਸਾਥੀ ਸਿੰਘਾਂ ਦੇ ਨਾਲ ਮਿਲਿਆ ਤਾਂ ਭਾਈ ਸਾਹਿਬ ਦਾ ਜਵਾਬ ਸੀ ਕਿ ਆਪਾਂ ਤਾਂ ਹੈ ਹੀ ਬਾਗੀ। ਘਬਰਾਉ ਨਾ ਤਿਆਰ ਰਹਿਣਾ ਜਲਦੀ ਹੀ ਆਪਾਂ ਸੰਗਠਿਤ ਰੂਪ ਵਿਚ ਕਾਰਵਾਈ ਕਰਾਂਗੇ। ਪੰਜਾਬ ਭਰ ਵਿੱਚ ਰੇਲਵੇ ਸਟੇਸ਼ਨਾਂ ਨੂੰ ਅੱਗ ਲਗਾ ਕੇ ਸਾੜਨ ਦਾ ਪ੍ਰੋਗਰਾਮ ਉਲੀਕਿਆ ਗਿਆ। ਕੁੱਲ 37 ਸਟੇਸ਼ਨ 14 ਐਪਰੈਲ ਦੀ ਰਾਤ ਨੂੰ ਇੱਕੋ ਸਮੇਂ ਅਤੇ ਇੱਕੋ ਤਰੀਕੇ ਨਾਲ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਸਿੰਘਾਂ ਵਲੋਂ ਸਾੜ ਦਿੱਤੇ ਗਏ। ਜਿਹਨਾਂ ਵਿੱਚ ਪਰਤਾਬਪੁਰਾ ਦਾ ਸਟੇਸ਼ਨ ਸਾੜਨ ਵਿੱਚ ਭਾਈ ਡੱਲੇਵਾਲ ਨੇ ਭਾਈ ਢਿੱਲੋਂ ਦੇ ਨਾਲ ਸ਼ਮੂਲੀਅਤ ਕੀਤੀ। ਪੁਲੀਸ ਵਲੋਂ ਸਿੰਘਾਂ ਤੇ ਜ਼ੁਲਮ ਰੁਕਣ ਦਾ ਨਾਮ ਨਹੀਂ ਸੀ ਲੈ ਰਹੇ। ਇੱਕ ਦਿਨ 21 ਮਈ 1984 ਦੀ ਸ਼ਾਮ ਭਾਈ ਸੱਤਪਾਲ ਸਿੰਘ ਢਿੱਲੋਂ, ਭਾਈ ਲਵਸ਼ਿੰਦਰ ਸਿੰਘ ਡੱਲੇਵਾਲ, ਅਤੇ ਭਾਈ ਬਲਵਿੰਦਰ ਸਿੰਘ ਨੇ ਪੁਲੀਸ ਦੇ ਸਬ ਇੰਸਪੈਕਟਰ ਹਰਦਿਆਲ ਸਿੰਘ ਨੂੰ ਰਾਏਪੁਰ ਅਰਾਈਆਂ ਲਾਗੇ ਸੋਧ ਦਿੱਤਾ ਅਤੇ ਉਸ ਦਾ 455 ਬੋਰ ਦਾ ਸਰਵਿਸ ਰਿਵਾਲਵਰ ਵੀ ਖੋਹ ਲਿਆ। ਇਸ ਦੌਰਾਨ ਭਾਈ ਬਲਵਿੰਦਰ ਸਿੰਘ ਦੀ ਬਾਂਹ ਵਿੱਚ ਗੋਲੀ ਵੱਜ ਗਈ। ਜਿਸ ਨੂੰ ਭਾਈ ਸੱਤਪਾਲ ਸਿੰਘ ਢਿੱਲੋਂ ਆਪਣੇ ਸਾਥੀਆਂ ਦੀ ਮੱਦਦ ਨਾਲ ਰਾਤੋ ਰਾਤ ਦਰਬਾਰ ਸਾਹਿਬ ਅੰਮ੍ਰਿਤਸਰ ਲੈ ਗਏ। ਜਿੱਥੇ ਭਾਈ ਅਮਰੀਕ ਸਿੰਘ ਜੀ ਨੇ ਬਾਂਹ ਵਿੱਚੋਂ ਗੋਲੀ ਕਢਵਾਈ ਅਤੇ ਇਲਾਜ ਕਰਵਾਇਆ।

## ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਫੌਜੀ ਹਮਲਾ

ਜੂਨ 1984 ਨੂੰ ਭਾਰਤ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਤੇ ਫੌਜੀ ਹਮਲਾ ਕਰ ਦਿੱਤਾ। ਇਸ ਅੱਤ ਵਹਿਸ਼ੀ ਹਮਲੇ ਹਮਲੇ ਦੌਰਾਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਚਲਾਈ ਹੋਈ ਦਮਦਮੀ ਟਕਸਾਲ ਦੇ ਮੁਖੀ ਮਹਾਂਪੁਰਸ਼ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਅਨੇਕਾਂ ਸਾਥੀ ਸਿੰਘਾਂ ਨਾਲ ਭਾਰਤੀ ਫੌਜ ਦਾ 72 ਘੰਟੇ ਮੁਕਾਬਲਾ ਕਰਦੇ ਹੋਏ ਸ਼ਹੀਦ ਹੋ ਗਏ। ਦਿੱਲੀ ਤਖਤ ਤੇ ਬਿਰਾਜਮਾਨ ਕਾਂਗਰਸ ਸਰਕਾਰ ਵਲੋਂ ਘੱਟ ਗਿਣਤੀਆਂ ਦਾ ਨਾਮੋ ਨਿਸ਼ਾਨ ਮਿਟਾ ਕੇ ਹਿੰਦੂ ਰਸ਼ਟਰ ਦੀ ਮੁਦਈ ਫ੍ਰਿਕਾਪ੍ਰਸਤ ਪਾਰਟੀ ਭਾਜਪਾ ਦੀ ਉਕਸਾਹਟ ਅਤੇ ਗੱਦਾਰ ਏ ਆਜ਼ਮ ਲੌਂਗੋਵਾਲ, ਟੌਹੜਾ, ਬਾਦਲ, ਬਲਵੰਤੇ ਲੱਡੂ ਵਰਗੇ ਅਖੌਤੀ ਅਕਾਲੀਆਂ ਦੀ ਸਹਿਮਤੀ ਨਾਲ ਕੀਤੇ ਗਏ ਇਸ ਹਮਲੇ ਦਾ ਮੁੱਖ ਮਕਸਦ ਸਿੱਖ ਨਸਲਕੁਸ਼ੀ ਸੀ। ਸਿੱਖਾਂ ਨੂੰ ਇਹ ਅਹਿਸਾਸ ਕਰਵਾਉਣਾ ਸੀ ਕਿ ਉਹ ਭਾਰਤ ਵਿਚ ਗੁਲਾਮ ਹਨ। ਇਸ ਹਮਲੇ ਦੌਰਾਨ ਵੀਹਵੀਂ ਸਦੀ ਦੇ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਅਗਵਾਈ ਵਿਚ ਸਿੰਘਾਂ ਨੇ ਭਾਰਤੀ ਫੌਜ ਦਾ ਅਜਿਹਾ ਡੱਟ ਕੇ ਮੁਕਾਬਲਾ ਕੀਤਾ ਕਿ ਦੁਨੀਆਂ ਦੇ ਇਤਿਹਾਸ ਵਿਚ ਬਹਾਦਰੀ ਦੀ ਅਨੋਖੀ ਮਿਸਾਲ ਸਿਰਜ ਦਿੱਤੀ ਗਈ। ਸ੍ਰੀ ਅਕਾਲ ਤਖਤ ਸਾਹਿਬ ਢਹਿ ਢੇਰੀ ਕਰ ਦਿੱਤਾ ਗਿਆ। ਹਜ਼ਾਰਾਂ ਨਿਰਦੋਸ਼ ਸਿੱਖ ਸ਼ਹੀਦ ਕਰ ਦਿੱਤੇ ਗਏ ਸਨ। ਸਿੱਖ ਮਾਨਸਿਕਤਾ ਬੁਰੀ ਤਰਾਂ ਨਾਲ ਜ਼ਖਮੀਂ ਹੋ ਚੁੱਕੀ ਸੀ।

## 17 ਸਰਕਾਰੀ ਸਕੂਲਾਂ ਨੂੰ ਅੱਗ

ਸਰਕਾਰ ਖਿਲਾਫ ਰੋਸ ਦਾ ਪ੍ਰਗਟਾਵਾ ਕਰਨ ਲਈ ਭਾਈ ਸੱਤਪਾਲ ਸਿੰਘ ਢਿੱਲੋਂ, ਭਾਈ ਲਵਸ਼ਿੰਦਰ ਸਿੰਘ ਡੱਲੇਵਾਲ, ਭਾਈ ਹਰਮਿੰਦਰ ਸਿੰਘ, ਭਾਈ ਜਗਜੀਤ ਸਿੰਘ ਗਿੱਲ, ਭਾਈ ਕੁਲਵਿੰਦਰ ਸਿੰਘ ਪੋਲਾ, ਭਾਈ ਪਰਮਜੀਤ ਸਿੰਘ ਮੱਲੀ ਅਤੇ ਭਾਈ ਜਸਵੀਰ ਸਿੰਘ ਆਦਿ ਨੇ 14 ਅਗਸਤ 1984 ਦੀ ਰਾਤ ਨੂੰ ਜਲੰਧਰ ਜਿਲ੍ਹੇ ਵਿਚ 17 ਸਰਕਾਰੀ ਸਕੂਲਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ। ਅਗਲੇ ਦਿਨ ਦਸਮੇਸ਼ ਰਜਮੈਂਟ ਦੇ ਨਾਮ ਹੇਠ ਜਿੰਮੇਵਾਰੀ ਲਈ ਗਈ। ਸੀ.ਆਈ.ਏ ਸਟਾਫ ਜਲੰਧਰ ਦੇ ਇੰਚਾਰਜ ਸੁੱਚਾ ਸਿੰਘ ਇੰਸਪਕੈਟਰ ਨੂੰ ਭਾਈ ਸੱਤਪਾਲ ਸਿੰਘ ਢਿੱਲੋਂ ਬਾਰੇ ਸੂਹ ਲੱਗ ਚੁੱਕੀ ਸੀ। ਉਸ ਨੇ ਭਾਈ ਢਿੱਲੋਂ ਨੂੰ ਫੜ੍ਹਨ ਲਈ ਜਾਲ ਵਿਛਾਉਣਾ ਸ਼ੁਰੂ ਕੀਤਾ ਅਤੇ ਆਪਣੇ ਦੋ ਖਾਸ ਮੁਖਬਰਾਂ ਮਾਸਟਰ ਸੁਖਦੇਵ ਸਿੰਘ ਰੁੜਕੀ ਅਤੇ ਉਸ ਦੇ ਭਰਾ ਸਤਨਾਮ ਸਿੰਘ ਸੱਤੇ ਦੀ ਸੀ.ਆਈ.ਡੀ ਕਰਨ ਲਈ ਡਿਊਟੀ ਲਗਾਈ। ਜਿਹਨਾਂ ਪੂਰੀ ਰਿਪੋਰਟ ਦਿੱਤੀ ਕਿ ਹਰ ਰੋਜ਼ ਸ਼ਾਮ ਵਕਤ ਭਾਈ ਸੱਤਪਾਲ ਸਿੰਘ ਆਪਣੇ ਸਾਥੀਆਂ ਨਾਲ ਪਿੰਡ ਦੇ ਬਾਹਰਵਾਰ ਵਾਲੀਵਾਲ ਖੇਡਿਆ ਕਰਦਾ ਹੈ। ਪੂਰੀ

ਮੁਖਬਰੀ ਅਨੁਸਾਰ ਪੁਲੀਸ ਨੇ ਪਿੰਡ ਡੱਲੇਵਾਲ ਨੂੰ ਚਾਲੇ ਪਾ ਦਿੱਤੇ ਪਰ ਪੁਲੀਸ ਦੇ ਪੁੱਜਣ ਤੋਂ ਪੰਦਰਾਂ ਮਿੰਟ ਪਹਿਲਾਂ ਪਿੰਡ ਦਾ ਆਦਮੀ ਰਘਬੀਰ ਸਿੰਘ ਸਖਤ ਬੀਮਾਰ ਹੋ ਗਿਆ ਅਤੇ ਉਹ ਇਵੇਂ ਰੌਲਾ ਪਉਣ ਲੱਗ ਪਿਆ ਜਿਵੇਂ ਕਿ ਉਸ ਨੂੰ ਹਵਾ ਆਈ ਹੋਵੇ। ਉਸਦਾ ਰੌਲਾ ਸੁਣ ਕੇ ਭਾਈ ਸੱਤਪਾਲ ਸਿੰਘ , ਭਾਈ ਲਵਸ਼ਿੰਦਰ ਸਿੰਘ ਚੁਬਾਰੇ ਤੇ ਚੜ੍ਹ ਕੇ ਉਸ ਨੂੰ ਦੇਖਣ ਲੱਗ ਪਏ ਕਿ ਇੰਨੇ ਚਿਰ ਨੂੰ ਪੁਲੀਸ ਦੀਆਂ ਗੱਡੀਆਂ ਆ ਗਈਆਂ। ਜਿਸ ਨੂੰ ਦੇਖਦੇ ਸਾਰ ਹੀ ਕੋਠਿਆਂ ਤੋਂ ਛਾਲਾਂ ਮਾਰਦੇ ਹੋਏ ਪੁਲੀਸ ਦੀ ਗ੍ਰਿਫਤ ਤੋਂ ਦੂਰ ਨਿਕਲ ਗਏ । ਪੁਲੀਸ ਭਾਈ ਢਿੱਲੋਂ ਦੇ ਘਰ ਦਾ ਸਮਾਨ, ਪਸ਼ੂ ਅਤੇ ਉਸ ਦੀ ਮਾਤਾ ਅਤੇ ਭੈਣ ਨੂੰ ਫੜ ਕੇ ਥਾਣੇ ਲੈ ਗਈ ।

ਅਗਲੇ ਦਿਨ ਭਾਈ ਜਗਜੀਤ ਸਿੰਘ ਗਿੱਲ ਆਇਆ । ਪਤਾ ਲੱਗ ਚੁੱਕਾ ਸੀ ਕਿ ਪੁਲੀਸ ਦਾ ਰੇਡ ਕਰਵਾਉਣ ਵਿੱਚ ਰੁੜਕੀ ਦੇ ਕਾਂਗਰਸੀ ਸੁਖਦੇਵ ਸਿੰਘ ਮਾਸਟਰ ਅਤੇ ਉਹਦੇ ਭਰਾ ਸੱਤੇ ਦਾ ਹੱਥ ਹੈ ਜੋ ਕਿ ਇੰਸਪੈਕਟਰ ਸੁੱਚਾ ਸਿੰਘ ਦੇ ਪੱਕੇ ਟਾਊਟ ਹਨ ਅਤੇ ਫੈਡਰਸ਼ਨ ਨਾਲ ਸਬੰਧਤ ਸਿੰਘਾਂ ਦੀਆਂ ਲਿਸਟਾਂ ਬਣਾ ਕੇ ਪੁਲੀਸ ਨੂੰ ਦੇ ਰਹੇ ਹਨ। ਪੁਲੀਸ ਛਾਪੇ ਤੋਂ ਤੀਜੇ ਦਿਨ ਹੀ 28 ਫਰਵਰੀ ਨੂੰ ਜਗਜੀਤ ਸਿੰਘ ਗਿੱਲ, ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਹਰਮਿੰਦਰ ਸਿੰਘ ਨੇ ਸਵੇਰ ਸਾਰ ਮਾਸਟਰ ਸੁਖਦੇਵ ਸਿੰਘ ਰੁੜਕੀ ਨੂੰ ਉਹਦੇ ਘਰੇ ਜਾ ਕੇ ਸੋਧ ਦਿੱਤਾ ਅਤੇ ਫਰਾਰ ਹੋ ਗਏ। ਜਲੰਧਰ ਜਿਲ੍ਹੇ ਦੀ ਪੁਲੀਸ ਪੂਰੀ ਤਰਾਂ ਹਿੱਲ ਚੁੱਕੀ ਸੀ। ਦੂਜੇ ਦਿਨ ਗੁਰਾਇਆਂ, ਫਿਲੌਰ, ਨਵਾਂ ਸ਼ਹਿਰ, ਨਕੋਦਰ ਅਤੇ ਬੰਗਾ ਥਾਣੇ ਦੀ ਪੁਲੀਸ ਨੇ ਸਾਦੇ ਰੂਪ ਵਿੱਚ ਛਾਪਾ ਮਾਰਿਆ, ਪੂਰੇ ਡੱਲੇਵਾਲ ਪਿੰਡ ਨੂੰ ਸੀਲ ਕਰਕੇ ਕਰਫਿਊ ਲਗਾ ਦਿੱਤਾ । ਲਵਸ਼ਿੰਦਰ ਸਿੰਘ, ਹਰਮਿੰਦਰ ਸਿੰਘ ਅਤੇ ਸੱਤਪਾਲ ਸਿੰਘ ਦੇ ਘਰ ਦੀ ਬਰੀਕੀ ਨਾਲ ਤਲਾਸ਼ੀ ਲਈ ਗਈ ਅਤੇ ਪਿੰਡ ਦੇ ਪੰਜ ਨੌਜਵਾਨ ਫੜ ਕੇ ਥਾਣੇ ਲੈ ਗਈ ਜਿਹੜੇ ਇਹਨਾਂ ਨਾਲ ਵਾਲੀਵਾਲ ਖੇਡਿਆ ਕਰਦੇ, ਜਿਹਨਾਂ ਵਿੱਚ ਭਾਈ ਬਲਵਿੰਦਰ ਸਿੰਘ ਕਾਕਾ ਮੁੱਖ ਸਨ ।

ਭਾਈ ਸੱਤਪਾਲ ਸਿੰਘ, ਭਾਈ ਲਵਸ਼ਿੰਦਰ ਸਿੰਘ ਅਤੇ ਭਾਈ ਹਰਮਿੰਦਰ ਸਿੰਘ ਤਿੰਨੇ ਹੀ ਲੁਧਿਆਣੇ ਦੀ ਜੰਮੂ ਕਾਲੋਨੀ ਵਿੱਚ ਕਿਰਾਏ ਤੇ ਕਮਰਾ ਲੈ ਕੇ ਰਹਿਣ ਲੱਗ ਪਏ ਅਤੇ ਆਪਣੇ ਇਲਾਕੇ ਨੂੰ ਛੱਡ ਕੇ ਹੋਰ ਇਲਾਕੇ ਵਿੱਚ ਫੈਡਰੇਸ਼ਨ ਦੇ ਪੁਰਾਣੇ ਸਿੰਘਾ ਨੂੰ ਜਥੇਬੰਦ ਕਰਨ ਲੱਗ ਪਏ। ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਲੁਧਿਆਣੇ ਵਿਖੇ ਭਾਈ ਢਿੱਲੋਂ ਦੇ ਕੋਸ਼ਿਸ਼ ਨਾਲ ਸ਼ਕਤੀ ਸ਼ਾਲੀ ਯੂਨਿਟ ਸਥਾਪਤ ਹੋ ਗਿਆ। ਜਿਸ ਯੂਨਿਟ ਨਾਲ ਸਬੰਧਤ ਅਨੇਕਾਂ ਨੌਜਵਾਨ ਸੰਘਰਸ਼ ਵਿੱਚ ਜੂਝਦੇ ਹੋਏ ਸ਼ਹੀਦ ਹੋਏ, ਜਿਹਨਾਂ ਵਿੱਚ ਮੁੱਖ ਤੌਰ ਤੇ ਭਾਈ ਗੁਰਜੀਤ ਸਿੰਘ ਕਾਕਾ, ਭਾਈ ਗੁਰਮੀਤ ਸਿੰਘ ਮੀਤਾ, ਭਾਈ ਨਿਰਮਲ ਸਿੰਘ ਨੌਹਰਾ ਨਜ਼ਦੀਕ ਨਾਭਾ, ਭਾਈ ਅਮਰ ਸਿੰਘ ਮਾਨ ਅਤੇ ਇਹਨਾਂ ਦੇ ਸਾਥੀ ਸ਼ਾਮ ਹਨ।

## ਫੈਡਰੇਸ਼ਨ ਤੋਂ ਪਬੰਦੀ ਖਤਮ ਹੋਣੀ

ਚੌਂਦਾਂ ਐਪਰੈਲ 1985 ਨੂੰ ਵਿਸਾਖੀ ਵਾਲੇ ਦਿਨ ਪੰਜਾਬ ਦੇ ਗਵਰਨਰ ਸਿਧਾਰਥ ਸ਼ੰਕਰ ਰੇਅ ਨੇ ਸਿਖ ਸਟੂਡੈਂਟਸ ਫੈਡਰੇਸ਼ਨ ਤੋਂ ਪਬੰਦੀ ਹਟਾ ਦਿੱਤੀ। ਭਾਈ ਸੱਤਪਾਲ ਸਿੰਘ ਆਪਣੇ ਸਾਥੀ ਸਿੰਘਾਂ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਭਾਈ ਹਰਮਿੰਦਰ ਸਿੰਘ ਸਮੇਤ ਸ੍ਰੀ ਦਰਬਾਰ ਸਾਹਿਬ ਦੇ ਦਫਤਰ ਚਲਾਉਣ ਲੱਗ ਪਏ। ਭਾਈ ਚਰਨਜੀਤ ਸਿੰਘ ਤਲਵੰਡੀ ਨੂੰ ਦਫਤਰ ਸਕੱਤਰ ਬਣਾਇਆ ਗਿਆ। ਇੱਥੇ ਰਹਿੰਦਿਆਂ ਫੈਡਰੇਸ਼ਨ ਨੂੰ ਪੂਰੇ ਪੰਜਾਬ ਵਿਚ ਜਥੇਬੰਦ ਕਰਨਾ ਅਰੰਭ ਕੀਤਾ ਗਿਆ। ਵੱਖ ਵੱਖ ਜਿਲ੍ਹਿਆਂ ਵਿਚ ਕਾਨਫਰੰਸਾਂ ਕਰਵਾਈਆਂ ਜਾਣ ਲੱਗੀਆਂ। ਗੁਰਾਇਆਂ ਥਾਣੇ ਦਾ ਇੰਚਾਰਜ ਦਰਸ਼ਨ ਸਿੰਘ ਬਾਜਵਾ ਸਿੱਖ ਨੌਜਵਾਨਾਂ ਨੂੰ ਬਹੁਤ ਪ੍ਰੇਸ਼ਾਨ ਕਰਦਾ ਸੀ ਹਰ ਦੂਜੇ ਤੀਜੇ ਦਿਨ ਡੱਲੇਵਾਲ ਪਿੰਡ ਵਿੱਚ ਇਹਨਾਂ ਤਿੰਨਾਂ ਭਗੌੜੇ ਸਿੰਘਾਂ ਦੇ ਘਰੇ ਛਾਪਾ ਮਾਰ ਕੇ ਬੇਤੁਕੀ ਪੁੱਛਗਿੱਛ ਕਰਦਾ ਰਹਿੰਦਾ ਸੀ। ਇੱਕ ਦਿਨ ਹਰਮਿੰਦਰ ਸਿੰਘ ਅਤੇ ਲਵਸ਼ਿੰਦਰ ਸਿੰਘ ਨੇ ਇਸ ਨੂੰ ਸਬਕ ਸਿਖਾਉਣ ਲਈ ਜੱਜਾ ਕਲਾਂ ਤੋਂ ਸਕੂਟਰ ਖੋਹ ਲਿਆ ਅਤੇ ਇਸ ਨੂੰ ਸੋਧਣ ਦੀ ਕੋਸ਼ਸ਼ ਕਰਦੇ ਰਹੇ, ਬਾਜਵਾ ਥਾਣੇ ਤੋਂ ਦਸ ਕੁ ਫਰਲਾਂਗ ਦੂਰ ਆਪਣੇ ਘਰੋਂ ਤੁਰ ਕੇ ਹਰ ਰੋਜ਼ ਥਾਣੇ ਆਇਆ ਕਰਦਾ ਸੀ, ਪਰ ਹਰ ਰੋਜ਼ ਹੀ ਉਸਦਾ ਟਾਈਮ ਵੱਖਰਾ ਹੁੰਦਾ ਸੀ। ਇਸ ਕਰਕੇ ਆਪਣਾ ਇਲਾਕਾ ਹੋਣ ਕਾਰਨ ਆਮ ਲੋਕ ਜਾਣਦੇ ਹੋਣ ਕਰਕੇ ਥਾਣੇ ਮੂਹਰੇ ਖੜਨਾ ਸੁਰੱਖਿਅਤ ਨਹੀਂ ਸੀ। ਅਖੀਰ ਇਹਨਾਂ ਜੱਜਾਂ ਕਲਾਂ ਤੋਂ ਖੋਹਿਆ ਸਕੂਟਰ ਤਿੰਨ ਹਫਤੇ ਬਾਅਦ ਸੁੱਟ ਦਿੱਤਾ। ਲੁਧਿਆਣੇ ਜਾ ਕੇ ਗੁਰੂ ਨਾਨਕ ਇੰਜੀਨੀਅਰਿੰਗ ਕਾਲਜ ਦੇ ਵਿਦਿਆਰਥੀ ਭਾਈ ਗੁਰਜੀਤ ਸਿੰਘ ਕਾਕਾ ਪਿੰਡ ਪੋਹਲੀ ਅਤੇ ਭਾਈ ਖੜਗ ਸਿੰਘ ਪਿੰਡ ਰੱਤਾ ਖੇੜਾ ਜਿਲ੍ਹਾ ਫਿਰੋਜ਼ਪੁਰ ਨਾਲ ਗੱਲ ਕੀਤੀ ਤਾਂ ਉਹਨਾਂ ਇਹ ਕੰਮ ਨੇਪਰੇ ਚਾੜਨ ਦਾ ਵਾਅਦਾ ਕੀਤਾ ਅਤੇ ਕਿਹਾ ਕਿ ਸਾਨੂੰ ਇੱਕ ਸਕੂਟਰ ਅਤੇ ਇੱਕ ਇਲਾਕੇ ਦਾ ਜਾਣਕਾਰ ਸਿੰਘ ਦੇ ਦਿਉ। ਇਸ ਲਈ ਭਾਈ ਗੁਰਨੇਕ ਸਿੰਘ ਨੇਕਾ ਉਰਫ ਹਰੀ ਸਿੰਘ ਬਾਬਾ ਜੋ ਕਿ ਮਹਿਸਮਪੁਰ ਦਾ ਵਸਨੀਕ ਸੀ ਉਸ ਨੂੰ ਇਹਨਾਂ ਨਾਲ ਭੇਜਣ ਦੀ ਸਲਾਹ ਬਣ ਲਈ। ਫਿਲੌਰ ਨਜ਼ਦੀਕ ਗੰਨਾ ਪਿੰਡ ਤੋਂ ਦੁਪਿਹਰ ਵਕਤ ਇੱਕ ਸਕੂਟਰ ਖੋਹ ਲਿਆ ਗਿਆ। ਰਾਤ ਵੇਲੇ ਭਾਈ ਗੁਰਜੀਤ ਸਿੰਘ ਕਾਕਾ ,ਭਾਈ ਖੜਗ ਸਿੰਘ ਅਤੇ ਭਾਈ ਗੁਰਨੇਕ ਸਿੰਘ ਮਿਥੇ ਠਿਕਾਣੇ ਤੇ ਆ ਗਏ। ਇਤਫਾਕ ਨਾਲ ਇਸ ਸਕੂਟਰ ਦਾ ਚੌਥਾ ਗੇਅਰ ਨਹੀਂ ਸੀ ਪੈਂਦਾ। ਇਹਨਾਂ ਤਿੰਨਾਂ ਸਿੰਘਾਂ ਨੂੰ ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਹਰਮਿੰਦਰ ਸਿੰਘ ਨੇ ਖੋਹਿਆ ਹੋਇਆ ਸਕੂਟਰ, ਦੋ 455 ਬੋਰ ਦੇ ਰਿਵਾਲਵਰ ਅਤੇ ਇੱਕ 32 ਬੋਰ ਦਾ ਪਿਸਤੌਲ ਦੇ ਕੇ ਕਿਹਾ ਕਿ ਸਵੇਰ ਨੂੰ ਜਾਂਦੇ ਵਕਤ ਇਹ ਸਕੂਟਰ ਸੁੱਟ ਕੇ ਹੋਰ ਖੋਹ ਲਿਉ। ਅਜਿਹਾ ਹੀ ਕੀਤਾ ਗਿਆ। ਤਿੰਨੇ ਸਿੰਘ ਗੁਰਾਇਆਂ

ਥਾਣੇ ਮੂਹਰੇ ਦੋ ਘੰਟੇ ਖੜੇ ਰਹੇ ਪਰ ਬਾਜਵਾ ਨਾ ਆਇਆ। ਅਖੀਰ ਇਹਨਾਂ ਵਾਪਸ ਆਉਣ ਦਾ ਮਨ ਬਣਾ ਲਿਆ। ਪਰ ਵਾਪਸੀ ਮੌਕੇ ਇੱਕ ਬੱਸ ਦੇ ਉਹਲੇ ਨਾਕਾ ਲਗਾ ਕੇ ਖੜੀ ਪੁਲੀਸ ਨੇ ਆਮ ਲੋਕਾਂ ਨੂੰ ਢਾਲ ਬਣਾ ਕੇ ਗ੍ਰਿਫਤਾਰ ਕਰ ਲਿਆ। ਦੋਵੇਂ ਸਿੰਘ ਫਿਰ ਦਰਬਾਰ ਸਾਹਿਬ ਆ ਗਏ। ਦਰਬਾਰ ਸਾਹਿਬ ਵਿਖੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਲੋਂ ਸ਼ਹੀਦ ਭਾਈ ਬੇਅੰਤ ਸਿੰਘ ਦੀ ਪਹਿਲੀ ਬਰਸੀ ਮਨਾਉਣ ਦਾ ਐਲਾਨ ਕੀਤਾ ਗਿਆ। ਜਿਸ ਵਿੱਚ ਬਹੁਤ ਵੱਡੀ ਗਿਣਤੀ ਵਿੱਚ ਸਿੱਖ ਸੰਗਤਾਂ ਸ਼ਾਮਲ ਹੋਈਆਂ। ਸਮਾਗਮ ਦੀ ਸਮਾਪਤੀ ਤੋਂ ਬਾਅਦ ਬੀਬੀ ਬਿਮਲ ਕੌਰ ਖਾਲਸਾ ਨੇ ਪੰਜ ਸਿੰਘਾਂ ਦੀ ਅਗਵਾਈ ਵਿੱਚ ਸਰਕਾਰੀ ਸੇਵਾ ਨਾਲ ਮੁਰੰਮਤ ਕਰਵਾਏ ਗਏ ਅਕਾਲ ਤਖਤ ਨੂੰ ਢਾਹੁਣ ਲਈ ਪਹਿਲਾ ਟੱਕ ਗਲਾ ਦਿੱਤਾ। ਨਗਾਰੇ ਦੀ ਚੋਟ ਤੇ ਅਕਾਲ ਤਖਤ ਸਾਹਿਬ ਦਾ ਛੱਜਾ ਢਾਹ ਦਿੱਤਾ ਗਿਆ। ਜਿਸ ਨੂੰ ਢਾਹੁਣ ਵਾਲਿਆਂ ਵਿੱਚ ਹਰਿੰਦਰ ਸਿੰਘ ਕਾਹਲੋਂ, ਹਰਮਿੰਦਰ ਸਿੰਘ, ਲਵਸ਼ਿੰਦਰ ਸਿੰਘ, ਭੁਪਿੰਦਰ ਸਿੰਘ, ਮੁਖਵਿੰਦਰ ਸਿੰਘ ਸੰਧੂ ਸਮੇਤ ਅਨੇਕਾਂ ਫੈਡਰੇਸ਼ਨ ਦੇ ਅਹੁਦੇਦਾਰ ਅਤੇ ਵਰਕਰ ਸ਼ਾਮਲ ਸਨ।

## ਭਾਈ ਸੱਤਪਾਲ ਸਿੰਘ ਢਿੱਲੋਂ ਦੀ ਗ੍ਰਿਫਤਾਰੀ ਅਤੇ ਰਿਹਾਈ

ਸਿੱਖ ਸਟੂਡੈਂਟਸ ਫੈਡਰੇਸ਼ਨ ਨੂੰ ਪੂਰੇ ਪੰਜਾਬ ਵਿੱਚ ਜਥੇਬੰਦ ਕਰਨ ਲਈ ਜਿਲ੍ਹੇ ਵਾਰ ਕਾਨਫਰੰਸਤਾਂ ਦਾ ਪ੍ਰੋਗਰਾਮ ਉਲੀਕਿਆ ਗਿਆ ਸੀ। ਕਸਬਾ ਨਡਾਲਾ ਜੋ ਕਿ ਕਪੂਰਥਲਾ ਜ਼ਿਹੇ ਵਿੱਚ ਪੈਂਦਾ ਹੈ। ਇੱਥੇ ਕਾਨਫਰੰਸ ਨੂੰ ਸੰਬੋਧਨ ਕਰਨ ਲਈ ਭਾਈ ਸਤਪਾਲ ਸਿੰਘ ਢਿੱਲੋਂ ਜਾ ਰਿਹਾ ਸੀ। ਪਰ ਰਸਤੇ ਵਿੱਚ ਹੀ 22 ਸਤੰਬਰ 1985 ਨੂੰ ਕਪੂਰਥਲਾ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਅਠਾਰਾਂ ਦਿਨ ਪੁਲੀਸ ਰਿਮਾਂਡ ਵਿੱਚ ਰੱਖ ਕੇ ਬੇਤਹਾਸ਼ਾ ਤਸ਼ੱਦਦ ਕੀਤਾ ਗਿਆ ਅਤੇ ਦਸ ਕੇਸ ਪਾ ਕੇ ਕਪੂਰਥਲਾ ਦੀ ਕੇਂਦਰੀ ਜੇਹਲ ਵਿੱਚ ਬੰਦ ਕਰ ਦਿੱਤਾ ਗਿਆ। ਜਦੋਂ ਜਲੰਧਰ ਪੁਲੀਸ ਨੇ ਭਾਈ ਢਿੱਲੋਂ ਦੇ ਦੋਵੇਂ ਭਗੌੜੇ ਸਾਥੀ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਭਾਈ ਹਰਮਿੰਦਰ ਸਿੰਘ ਨੂੰ ਗ੍ਰਿਫਤਾਰ ਕਰਕੇ ਜਲੰਧਰ ਜੇਹਲ ਭੇਜ ਦਿੱਤਾ ਤਾਂ ਹਫਤੇ ਕੁ ਬਾਅਦ ਭਾਈ ਢਿੱਲੋਂ ਨੇ ਆਪਣੀ ਜੇਹਲ ਬਦਲੀ ਕਰਵਾਉਣ ਲਈ ਜੱਜ ਨੂੰ ਦਰਖਾਸਤ ਦੇ ਦਿੱਤੀ ਜਿਸ ਨੂੰ ਮਨਜ਼ੂਰ ਕਰਦਿਆਂ ਉਸ ਨੂੰ ਵੀ ਜਲੰਧਰ ਜੇਹਲ ਵਿੱਚ ਭੇਜ ਦਿੱਤਾ ਗਿਆ। ਹੁਣ ਸਾਰੇ ਮੁਕੱਦਮੇਵਾਰ ਇਕੱਠੇ ਸਨ ਜਦੋਂ ਦੀ ਤਰੀਕ ਭੁਗਤਣ ਲਈ ਜਾਂਦੇ ਸਨ ਤਾਂ ਖਾਲਿਸਤਾਨ ਜਿੰਦਾਬਾਦ, ਸੰਤ ਭਿੰਡਰਾਂਵਾਲੇ ਅਮਰ ਰਹੇ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਜਿੰਦਾਬਾਦ ਦੇ ਜੈਕਾਰੇ ਗੂੰਜਾਂਉਂਦੇ ਹੋਏ ਜਾਇਆ ਕਰਦੇ ਸਨ। ਇੱਥੇ ਰਹਿੰਦਿਆਂ ਪੁਲੀਸ ਦੇ ਸਬ ਇੰਸਪੈਕਟਰ ਹਰਦਿਆਲ ਸਿੰਘ ਦੇ ਕਤਲ ਕੇਸ, ਕਪੂਰਥਲਾ ਬੈਂਕ ਡਾਕਾ ਅਤੇ ਕਤਲ ਦੇ ਕੇਸ ਚੋਂ ਬਰੀ ਅਤੇ

ਬਾਕੀ ਕੇਸਾਂ ਚੋਂ ਜ਼ਮਾਨਤਾਂ ਹੋਣ ਤੇ ਸੱਤ ਐਪਰੈਲ 1986 ਨੂੰ ਜਲੰਧਰ ਜੇਹਲ ਚੋਂ ਰਿਹਆ ਕਰ ਦਿੱਤਾ ਗਿਆ। ਜੇਹਲ ਚੋਂ ਬਾਹਰ ਆਉਂਦੇ ਸਾਰ ਹੀ ਭਾਈ ਢਿੱਲੋਂ ਨੇ ਫੈਡਰੇਸ਼ਨ ਨੂੰ ਲਾਮਬੰਦ ਕਰਨਾ ਅਰੰਭ ਕਰ ਦਿੱਤੀਆਂ। ਭਾਈ ਢਿੱਲੋਂ ਨੂੰ ਜਲੰਧਰ ਜਿਲ੍ਹੇ ਦਾ ਪ੍ਰਧਾਨ ਬਣਾ ਦਿੱਤਾ ਗਿਆ। ਇਸ ਵਕਤ ਫੈਡਰੇਸ਼ਨ ਦਾ ਕਨਵੀਨਰ ਹਰਿੰਦਰ ਸਿੰਘ ਕਾਹਲੋਂ ਸੀ, ਜਿਸ ਨੇ ਬਾਅਦ ਵਿੱਚ ਆਤਮ ਸਮਰਪਣ ਕਰ ਦਿੱਤਾ ਸੀ। ਇਸ ਤੋਂ ਬਾਅਦ ਸਰਬਜੀਤ ਰੋਪੜ ਕਨਵੀਨਰ ਬਣਿਆ ਪਰ ਉਹਨੇ ਖਾਲਿਸਤਾਨ ਕਮਾਂਡੋ ਫੋਰਸ ਦੇ ਪਹਿਲੇ ਮੁਖੀ ਭਾਈ ਮਨਵੀਰ ਸਿੰਘ ਚਹੇੜੂ ਨੂੰ ਮੁਖਬਰੀ ਕਰਕੇ ਸਵਰਨ ਸਿੰਘ ਘੋਟਣੇ ਕੋਲ ਗ੍ਰਿਫਤਾਰ ਕਰਵਾ ਦਿੱਤਾ। ਖਾਲਿਸਤਾਨ ਕਮਾਂਡੋ ਫੋਰਸ ਦਾ ਮੁਖੀ ਭਾਈ ਸੁਖਦੇਵ ਸਿੰਘ ਸੁੱਖਾ ਸਿਪਾਹੀ ਉਰਫ ਜਨਰਲ ਲਾਭ ਸਿੰਘ ਜੀ ਬਣੇ ਉਹਨਾਂ ਸਭ ਤੋਂ ਪਹਿਲਾਂ ਸਰਬਜੀਤ ਰੋਪੜ ਨੂੰ ਕੀਤੀ ਗੱਦਾਰੀ ਦੀ ਸਜ਼ਾ ਦਿੰਦਿਆਂ ਉਸ ਦਾ ਖਾਤਮਾ ਕੀਤਾ ਅਤੇ ਫੈਡਰੇਸ਼ਨ ਦੀ ਵਾਗਡੋਰ ਭਾਈ ਗੁਰਜੀਤ ਸਿੰਘ ਜੀ ਦੇ ਹਵਾਲੇ ਕਰ ਦਿੱਤੀ, ਜੋ ਕਿ ਦਰਬਾਰ ਸਾਹਿਬ ਤੇ ਹੋਏ ਹਮਲੇ ਤੋਂ ਪਹਿਲਾਂ ਸਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਗੰਨਮੈਨ ਅਤੇ ਉਹਨਾਂ ਦੇ ਰਿਸ਼ਤੇਦਾਰ ਸਨ। ਆਪ ਫਿਰੋਜ਼ਪੁਰ ਦੇ ਜ਼ਿਲ੍ਹਾ ਪ੍ਰਧਾਨ ਰਹੇ ਸਨ। ਭਾਈ ਗੁਰਜੀਤ ਸਿੰਘ ਨੇ ਫੈਡਰੇਸ਼ਨ ਨੂੰ ਬੁਲੰਦੀਆਂ ਤੱਕ ਪਹੁੰਚਾ ਦਿੱਤਾ। ਅਖੀਰ ਸਾਰੇ ਸਿੰਘਾਂ ਨੇ ਜਨਰਲ ਲਾਭ ਸਿੰਘ ਦੀ ਸਲਾਹ ਨਾਲ ਗੁਰਮਤਾ ਕਰਕੇ ਫੈਡਰੇਸ਼ਨ ਨੂੰ ਪੂਰਨ ਗਠਿਤ ਕਰਨ ਦਾ ਫੈਂਸਲਾ ਕਰਦਿਆਂ ਭਾਈ ਮਨਜੀਤ ਸਿੰਘ ਦੇ ਜੇਹਲ ਵਿੱਚ ਹੋਣ ਕਾਰਨ ਭਾਈ ਗੁਰਜੀਤ ਸਿੰਘ ਨੂੰ ਕਾਰਜਕਾਰੀ ਪ੍ਰਧਾਨ ਬਣਾ ਦਿੱਤਾ। ਕਾਰਜਕਾਰੀ ਜਨਰਲ ਸਕੱਤਰ ਸਵਰਨ ਸਿੰਘ ਦੀ ਗ੍ਰਿਫਤਾਰੀ ਤੋਂ ਬਾਅਦ ਭਾਈ ਸੱਤਪਾਲ ਸਿੰਘ ਢਿੱਲੋਂ ਨੂੰ ਕਾਰਜਕਾਰੀ ਜਨਰਲ ਸਕੱਤਰ ਬਣਾਇਆ ਗਿਆ।

## ਭਾਈ ਲਵਸ਼ਿੰਦਰ ਸਿੰਘ ਅਤੇ ਭਾਈ ਹਰਮਿੰਦਰ ਸਿੰਘ ਦੀ ਗ੍ਰਿਫਤਾਰੀ

7 ਨਵੰਬਰ ਨੂੰ ਦਰਬਾਰ ਸਾਹਿਬ ਕੰਪਲੈਕਸ ਵਿੱਚ ਸੁਰਜੀਤ ਸਿੰਘ ਬਰਨਾਲਾ ਨੇ ਪੁਲੀਸ ਦਾ ਵੱਡਾ ਛਾਪਾ ਮਰਵਾਇਆ। ਫੈਡਰੇਸ਼ਨ ਦੇ ਆਗੂ ਭਾਈ ਮੁਖਵਿੰਦਰ ਸਿੰਘ ਸਮੇਤ ਕਈ ਸਿੰਘ ਫੜੇ ਗਏ। ਇਸ ਛਾਪੇ ਤੋਂ ਬਚੇ ਭਾਈ ਲਵਸ਼ਿੰਦਰ ਸਿੰਘ ਅਤੇ ਭਾਈ ਹਰਮਿੰਦਰ ਸਿੰਘ ਨੇ ਅਗਲੇ ਦਿਨ ਸ੍ਰੀ ਦਰਬਾਰ ਸਾਹਿਬ ਤੋਂ ਚਲੇ ਜਾਣ ਬਾਰੇ ਸੋਚ ਲਿਆ। ਦੋਵੇਂ ਜਣੇ 9 ਨਵੰਬਰ 1985 ਸ਼ਾਮ ਵਕਤ ਦਰਬਾਰ ਸਾਹਿਬ ਚੋਂ ਨਿੱਕਲ ਕੇ ਬੱਸ ਅੱਡੇ ਤੇ ਪੁੱਜ ਗਏ ਅਤੇ ਅੰਮਿਤਸਰ ਤੋਂ ਬੱਸ ਰਾਹੀਂ ਚੱਲ ਪਏ ਭਾਈ ਲਵਸ਼ਿੰਦਰ ਸਿੰਘ ਫਗਵਾੜੇ ਉੱਤਰ ਕੇ ਆਪਣੀ ਮਾਸੀ ਦੇ ਘਰੇ ਚਲੇ ਗਿਆ ਜਦ ਕਿ ਹਰਮਿੰਦਰ ਆਪਣੇ ਘਰੇ (ਪਿੰਡ ਡੱਲੇਵਾਲ) ਰਾਤ ਕੱਟਣ ਲਈ

ਚਲੇ ਗਿਆ , ਅਗਲੇ ਦਿਨ ਇਹਨਾਂ ਫਗਵਾੜਾ ਵਿਖੇ ਭਾਈ ਜਗਜੀਤ ਸਿੰਘ ਗਿੱਲ ਅਤੇ ਹੋਰ ਸਿੰਘਾਂ ਨੂੰ ਮਿਲਣਾ ਸੀ । ਪਰ ਇਸੇ ਰਾਤ ਫਿਲੌਰ ਵਿਖੇ ਸ਼ਿਵ ਸੈਨਾ ਦਾ ਪ੍ਰਧਾਨ ਅਤੇ ਉਹਦੇ ਸਾਥੀ ਨੂੰ ਸਿੰਘਾਂ ਨੇ ਕਤਲ ਕਰ ਦਿੱਤਾ । ਪੁਲੀਸ ਨੇ ਰੈਗੂਲਰੀ ਛਾਪਾ ਮਾਰਦਿਆਂ ਪਹਿਲਾਂ ਭਾਈ ਲਵਸ਼ਿੰਦਰ ਸਿੰਘ ਦੇ ਘਰ ਦੀ ਤਲਾਸ਼ੀ ਲਈ ਕਿਉਂ ਕਿ ਸਭ ਤੋਂ ਪਹਿਲਾਂ ਉਸਦਾ ਘਰ ਆਉਂਦਾ ਸੀ, ਫਿਰ ਭਾਈ ਸੱਤਪਾਲ ਸਿੰਘ ਢਿੱਲੋਂ ਦਾ ਘਰ ਫਰੋਲਿਆ ਅਤੇ ਬਾਅਦ ਵਿੱਚ ਜਦੋਂ ਹਰਮਿੰਦਰ ਸਿੰਘ ਦੇ ਘਰੇ ਜਾ ਰੇਡ ਮਾਰਿਆ, ਤਾਂ ਉੱਥੋਂ ਉਸ ਨੂੰ ਗ੍ਰਿਫਤਾਰ ਕਰ ਲਿਆ ਗਿਆ ਜੋ ਕਿ ਅਜੇ ਅੱਧਾ ਘੰਟਾ ਪਹਿਲਾਂ ਹੀ ਘਰ ਪੁੱਜਾ ਸੀ । ਗੁਰਾਇਆਂ ਥਾਣੇ ਲਿਆ ਕੇ ਫਿਲੌਰ ਪੁਲੀਸ ਥਾਣੇ ਦੇ ਇੰਚਾਰਜ ਬਲਦੇਵ ਸਿੰਘ ਢਿੱਲੋਂ ਨੂੰ ਸੱਦ ਕੇ ਇੰਟੈਰੋਗੇਟ ਕੀਤਾ ਗਿਆ ਤਾਂ ਲਵਸ਼ਿੰਦਰ ਸਿੰਘ ਦਾ ਵੀ ਪਤਾ ਲੱਗ ਗਿਆ , ਅੱਧੀ ਰਾਤ ਦੇ ਵਕਤ ਫਗਵਾੜਾ ਦੇ ਸਤਨਾਮਪੁਰਾ ਮੁਹੱਲੇ ਵਿੱਚ ਉਸ ਘਰ ਨੂੰ ਘੇਰਾ ਪਾ ਲਿਆ ਗਿਆ, ਜਦੋਂ ਭਾਈ ਲਵਸ਼ਿੰਦਰ ਸਿੰਘ ਚੁਬਾਰੇ ਚੜ ਕੇ ਦੂਜੇ ਘਰ ਛਾਲ ਮਾਰਨ ਲੱਗਾ ਤਾਂ ਪਿਛਲੇ ਪਾਸੇ ਘੇਰਾ ਪਾ ਖੜੀ ਪੁਲੀਸ ਨੇ ਗ੍ਰਿਫਤਾਰ ਕਰ ਲਿਆ । ਫਿਲੌਰ ਥਾਣੇ ਵਿੱਚ ਲਿਆ ਕੇ ਤਸ਼ੱਦਦ ਦਾ ਦੌਰ ਸ਼ੁਰੂ ਹੋ ਗਿਆ । ਜਲੰਧਰ ਜਿਲ੍ਹੇ ਦਾ ਪੁਲੀਸ ਮੁਖੀ ਐੱਸ.ਐੱਸ. ਵਿਰਕ, ਡੀ.ਐੱਸ.ਡੀ. ਸਵਰਨ ਸਿੰਘ ਘੋਟਣਾ, ਸੀ.ਆਈ.ਏ. ਸਟਾਫ ਜਲੰਧਰ ਦੇ ਇੰਚਾਰਜ ਉਂਕਾਰ ਸਿੰਘ, ਦਰਸ਼ਨ ਸਿੰਘ ਬਾਜਵਾ ਥਾਣਾ ਇੰਚਾਰਜ ਗੁਰਾਇਆਂ, ਬਲਦੇਵ ਸਿੰਘ ਢਿੱਲੋਂ ਥਾਣਾ ਇੰਚਾਰਜ ਫਿਲੌਰ ਅਤੇ ਡੀ.ਐੱਸ.ਪੀ. ਫਿਲੌਰ ਗੁਰਚਰਨ ਸਿੰਘ ਆਦਿ ਪੁਲੀਸ ਅਫਸਰ ਚਾਰ ਦਿਨ ਦੋਹਾਂ ਤੇ ਤਸ਼ੱਦਦ ਕਰਦੇ ਰਹੇ । ਉਨੀਦਰਾ ਰੱਖਣਾ, ਖੜਾ ਰੱਖਣਾ, ਸਿੱਧਾ ਘੋਟਣਾ, ਪੁੱਠਾ ਘੋਟਣਾ, ਗੁਪਤ ਅੰਗਾਂ ਤੇ ਬਿਜਲੀ ਦੇ ਝਟਕੇ, ਲੱਤਾਂ ਪਾੜਨਾ ਆਦਿ ਤਰੀਕੇ ਹਰ ਰੋਜ਼ ਵਰਤੇ ਜਾਂਦੇ ਰਹੇ । 14 ਨਵੰਬਰ ਨੂੰ ਸਵੇਰ ਸਾਰ ਇਲਾਕਾ ਮੈਜਿਸਟਰੇਟ ਫਿਲੌਰ ਦੀ ਕੋਠੀ ਲਿਜਾ ਕੇ ਪੁਲੀਸ ਰਿਮਾਂਡ ਦੀ ਮੰਗ ਕੀਤੀ ਗਈ । ਜੱਜ ਨੇ ਪੁੱਛਿਆ ਕਿ ਤੁਸੀਂ ਸ਼ਨਾਖਤ ਕਰਵਾਉਣੀ ਹੈ ? ਤਾਂ ਲਵਸ਼ਿੰਦਰ ਸਿੰਘ ਨੇ ਕਿਹਾ ਕਿ ਉਹ ਕੀ ਹੁੰਦੀ ਹੈ ਜਦਕਿ ਹਰਮਿੰਦਰ ਸਿੰਘ ਨੇ ਆਖਿਆ ਕਿ ਸਾਨੂੰ ਡਾਕਟਰੀ ਸਹਾਇਤਾ ਚਾਹੀਦੀ ਤਾਂ ਜੱਜ ਨੇ ਕਿਹਾ ਕਿ ਜਾਉ ਇਹਨਾਂ ਵਕੀਲ ਨੂੰ ਮਿਲਾਉ ਅਤੇ ਕਚਿਹਰੀ ਪੇਸ਼ ਕਰਿਉ । ਦਸ ਵਜੇ ਦੁਬਾਰਾ ਪੇਸ਼ ਕਰਕੇ ਪੰਜ ਦਿਨ ਦਾ ਪੁਲੀਸ ਰਿਮਾਂਡ ਲੈ ਲਿਆ ਗਿਆ । ਇਸੇ ਦਿਨ ਜਲੰਧਰ ਜਿਲ੍ਹੇ ਦੇ ਪੁਲੀਸ ਮੁਖੀ ਐੱਸ.ਐੱਸ.ਵਿਰਕ ਨੇ ਪ੍ਰੈੱਸ ਕਾਨਫਰੰਸ ਵਿੱਚ ਦੱਸਿਆ ਕਿ ਪੁਲੀਸ ਨੇ ਕਿ ਪਿੰਡ ਜੱਜਾਂ ਕਲਾਂ ਕੋਲ ਗੁਰਾਇਆਂ ਅਤੇ ਫਿਲੌਰ ਪੁਲੀਸ ਨੇ ਸਾਂਝਾ ਨਾਕਾ ਲਾਇਆ ਹੋਇਆ ਸੀ ਕਿ ਦੋ ਆਦਮੀਂ ਆਉਂਦੇ ਦੇਖੇ ਜਦੋਂ ਉਹਨਾਂ ਨੂੰ ਰੋਕਿਆ ਗਿਆ ਤਾਂ ਉਹ ਭੱਜ ਗਏ ਅਤੇ ਪੁਲੀਸ ਨੇ ਪਿੱਛਾ ਕਰਕੇ ਫੜ ਲਿਆ । ਤਲਾਸ਼ੀ ਲੈਣ ਤੇ ਉਹਨਾਂ ਤੋਂ ਦੋ ਹੈਂਡ ਗਰਨੇਡ,

ਇੱਕ ਬੰਬ ਅਤੇ ਸਿੱਖ ਸਟੂਡੈਂਟਸ ਫੈਡਰੇਸ਼ਨ ਦੀਆਂ ਮੈਂਬਰਸ਼ਿਪ ਬੁੱਕਾਂ ਬਰਾਮਦ ਹੋਈਆਂ। ਐਸ.ਐਸ.ਪੀ. ਇਹਨਾਂ ਦੀ ਗ੍ਰਿਫਤਾਰੀ ਨੂੰ ਵੱਡੀ ਸਫਲਤਾ ਦੱਸਦਿਆਂ ਜਲੰਧਰ ਜਿਲ੍ਹੇ ਵਿਚ ਵਾਪਰੀਆਂ ਦਰਜਨਾਂ ਵਾਰਦਾਤਾਂ ਨੂੰ ਹੱਲ ਕਰਨ ਦਾ ਦਾਅਵਾ ਕੀਤਾ ਸੀ। ਇਸ ਵਕਤ ਇਹਨਾਂ ਤੇ ਅਸਲਾ ਐਕਟ (25/54/59), ਧਮਾਕਾਖੇਜ਼ ਸਮੱਗਰੀ ਐਕਟ, ਪੁਲੀਸ ਇੰਸਪੈਕਟਰ ਹਰਦਿਆਲ ਸਿੰਘ ਦਾ ਕਤਲ, ਕਾਂਗਰਸੀ ਆਗੂ ਮਾਸਟਰ ਸੁਖਦੇਵ ਸਿੰਘ ਰੁੜਕੀ ਦਾ ਕਤਲ, ਕੇਨਰਾ ਬੈਂਕ ਕਪੂਰਥਲਾ ਵਿਚ ਡਾਕਾ ਅਤੇ ਸੁਰੱਖਿਆ ਗਾਰਡ ਦਾ ਕਤਲ, ਇੰਦਰਾ ਗਾਂਧੀ ਦੇ ਕਤਲ ਤੋਂ ਬਾਅਦ ਸਿੱਖਾਂ ਦੇ ਕਤਲੇਆਮ ਖਿਲਾਫ ਰੋਸ ਵਜੋਂ ਵਜੋਂ ਬਿਲਗਾ ਵਿਖੇ ਅੰਨ੍ਹੇਵਾਹ ਫਾਇਰਿੰਗ ਕਰਕੇ ਕਤਲ ਕੀਤੇ ਇੱਕ ਫਿਰਕੇ ਦੇ ਲੋਕਾਂ ਦੇ ਕਤਲ ਦਾ ਕੇਸ ਅਤੇ ਦੋ ਵਿਅਕਤੀਆਂ ਨੂੰ ਜ਼ਖਮੀਂ ਕਰਨ ਦਾ ਕੇਸ, ਜੱਜਾਂ ਕਲਾਂ ਤੋਂ ਸਕੂਟਰ ਖੋਹਣ ਦਾ ਕੇਸ, ਸਟੇਸ਼ਨ ਅਤੇ ਸਕੂਲ ਸਾੜਨ ਦੇ ਕੇਸ, ਪਿੰਡ ਮਾਣਕ, ਮੰਡੀ ਅਤੇ ਪਰਤਾਬਪੁਰਾ ਬੈਂਕਾਂ ਵਿਚ ਡਾਕੇ ਮਾਰਨ ਦੇ ਕੇਸ ਦਰਜ ਕੀਤੇ ਗਏ ਸਨ। ਚਾਰ ਵਾਰ ਪੁਲੀਸ ਰਿਮਾਂਡ ਲਿਆ ਅਤੇ ਚਾਰ ਦਸੰਬਰ ਨੂੰ ਕੇਂਦਰੀ ਜੇਹਲ ਜਲੰਧਰ ਵਿਚ ਭੇਜ ਦਿੱਤਾ ਗਿਆ।

ਭਾਈ ਸੱਤਪਾਲ ਸਿੰਘ ਢਿੱਲੋਂ, ਭਾਈ ਹਰਮਿੰਦਰ ਸਿੰਘ, ਭਾਈ ਗੁਰਨੇਕ ਸਿੰਘ ਉਰਫ ਹਰੀ ਸਿੰਘ ਬਾਬਾ, ਭਾਈ ਜਗਜੀਤ ਸਿੰਘ ਗਿੱਲ ਗੰਗਾਨਗਰ ਅਤੇ ਭਾਈ ਕੁਲਵਿੰਦਰ ਸਿੰਘ ਪੋਲਾ ਵੱਖ ਵੱਖ ਕੇਸਾਂ ਉਸ ਦੇ ਮੁਕੱਦਮੇਵਾਰ (ਸਾਥੀ) ਸਨ। ਜਲੰਧਰ ਜੇਹਲ ਵਿਚ ਭਾਈ ਡੱਲੇਵਾਲ ਦਾ ਮਿਲਾਪ ਭਾਈ ਸੁਖਦੇਵ ਸਿੰਘ ਉਰਫ ਜਨਰਲ ਲਾਭ ਸਿੰਘ, ਭਾਈ ਸਵਰਨਜੀਤ ਸਿੰਘ, ਭਾਈ ਗੁਰਿੰਦਰ ਸਿੰਘ ਵਰਗੇ ਯੋਧਿਆਂ ਨਾਲ ਹੋਇਆ। ਪੰਜ ਐਪਰੈਲ 1986 ਤੱਕ ਇਹ ਸਾਰੇ 36 ਚੱਕੀਆਂ ਦੇ ਇੱਕ ਨੰਬਰ ਬਲਾਕ ਵਿਚ ਰਹਿੰਦੇ ਰਹੇ। ਜਨਰਲ ਲਾਭ ਸਿੰਘ, ਭਾਈ ਸਵਨਰਜੀਤ ਸਿੰਘ ਅਤੇ ਭਾਈ ਗੁਰਿੰਦਰ ਸਿੰਘ ਦੇ ਜਲੰਧਰ ਕਚਿਹਰੀਆਂ ਤੋ ਫਰਾਰ ਹੋਣ ਤੋਂ ਤੀਜੇ ਦਿਨ ਅੱਠ ਅਪ੍ਰੈਲ ਵਾਲੇ ਦਿਨ ਭਾਈ ਡੱਲੇਵਾਲ ਅਤੇ ਭਾਈ ਲਾਲਾ ਨੂੰ ਜਲੰਧਰ ਜੇਹਲ ਵਿਚ ਬੰਦ ਇੱਕ ਦਰਜਨ ਸਿੰਘਾਂ ਸਮੇਤ ਸਕਿਉਰਟੀ ਜੇਹਲ ਸੰਗਰੂਰ ਵਿਚ ਤਬਦੀਲ ਕਰ ਦਿੱਤਾ ਗਿਆ ਅਤੇ ਤਰੀਕਾਂ ਤੇ ਲਿਜਾਣ ਤੇ ਪਬੰਦੀ ਲਗਾ ਦਿੱਤੀ ਗਈ। ਉਨੀ ਮਾਰਚ 1987 ਨੂੰ ਹਾਈਕੋਰਟ ਵਿਚ ਭਾਈ ਲਵਸ਼ਿੰਦਰ ਸਿੰਘ ਦੀਆਂ ਜ਼ਮਾਨਤਾਂ ਮੰਨਜੂਰ ਹੋਣ ਮਗਰੋਂ ਜਦੋਂ ਰਿਹਾ ਹੋ ਕੇ ਜੇਹਲ ਦੇ ਮੁੱਖ ਦਰਵਾਜੇ ਤੇ ਪੁੱਜਾ ਤਾਂ ਪਹਿਲਾਂ ਹੀ ਤਿਆਰ ਖੜੀ ਪੁਲੀਸ ਨੇ ਗ੍ਰਿਫਤਾਰ ਕਰ ਲਿਆ ਅਤੇ ਲੱਧਾ ਕੋਠੀ ਅਤੇ ਮਗਰੋਂ ਬਹਾਦਰ ਗੜ੍ਹ ਥਾਣੇ ਵਿਚ ਬੰਦ ਕਰ ਦਿੱਤਾ। ਇੱਕ ਹਫਤੇ ਬਾਅਦ ਗੁਰਾਇਆਂ ਦੀ ਪੁਲੀਸ ਉਸ ਨੂੰ ਲੈਣ ਆਈ ਜਿਸ ਨੇ ਇੱਕ ਰਾਤ ਥਾਣੇ ਵਿਚ ਰੱਖ ਕੇ ਅਗਲੇ ਦਿਨ ਸੀ.ਆਈ. ਸਟਾਫ ਜਲੰਧਰ ਭੇਜ ਦਿੱਤਾ। ਪੰਦਰਾਂ ਦਿਨ ਉਹ ਇੱਥੇ ਬੰਦ ਰਿਹਾ ਅਖੀਰ ਫਿਰ ਗੁਰਾਇਆਂ ਥਾਣੇ ਦੇ ਇੰਚਾਰਜ

ਦਿਲਬਾਗ ਸਿੰਘ ਦੇ ਸਪੁਰਦ ਕਰ ਦਿੱਤਾ ਗਿਆ। ਜੋ ਕਿ ਹਰ ਰੋਜ਼ ਹੀ ਛੱਡਣ ਦੇ ਪੰਚਾਇਤ ਨੂੰ ਲਾਰੇ ਲਗਾਉਂਦਾ ਰਿਹਾ। ਅਖੀਰ ਕੁਦਰਤ ਨੇ ਇੱਕ ਖੇਡ ਵਰਤਾਇਆ। ਇੱਕ ਵਿਆਕਤੀ ਨੂੰ ਪੁਲੀਸ ਫੜ ਕੇ ਲਿਆਈ ਅਤੇ ਲਵਸ਼ਿੰਦਰ ਸਿੰਘ ਨੂੰ ਕਹਿਣ ਲੱਗੀ ਕਿ ਇਸ ਨੂੰ ਤੇਰੇ ਨਾਲ ਹਵਾਲਾਤ ਵਿੱਚ ਬੰਦ ਕਰ ਦੇਈਏ ? ਆਉਣ ਵਾਲੇ ਵਿਆਕਤੀ ਨੇ ਲਵਸ਼ਿੰਦਰ ਸਿੰਘ ਦਾ ਜਵਾਬ ਸੁਣਨ ਤੋਂ ਪਹਿਲਾਂ ਹੀ ਆਖ ਦਿੱਤਾ ਕਿ ਭਾਜੀ ਮੇਰਾ ਵੀ ਪਿਛੋਕੜ ਡੱਲੇਵਾਲ ਪਿੰਡ ਨਾਲ ਹੀ ਹੈ। ਜਦੋਂ ਹਵਾਲਾਤ ਵਿੱਚ ਉਸ ਨੂੰ ਫੜਨ ਦਾ ਕਾਰਨ ਪੁੱਛਿਆ ਤਾਂ ਬਹੁਤ ਹੀ ਗੈਰਤ ਭਰਪੂਰ ਸੀ। ਭਾਈ ਲਵਸ਼ਿੰਦਰ ਸਿੰਘ ਨੇ ਦੁਕਾਨ ਤੋਂ ਉਸ ਨੂੰ ਦੁੱਧ ਅਤੇ ਬਰਫੀ ਮੰਗਵਾ ਕੇ ਖੁਆਈ। ਸ਼ਾਮ ਤੱਕ ਉਹਨਾਂ ਦਾ ਰਾਜੀਨਾਮਾ ਹੋ ਗਿਆ। ਉਸੇ ਸ਼ਾਮ ਉਸ ਨੂੰ ਛੱਡ ਦੇਣਾ ਸੀ । ਜਾਣ ਸਮੇਂ ਉਸ ਨੇ ਪੁੱਛ ਲਿਆ ਕਿ ਮੇਰੇ ਲਾਈਕ ਕੋਈ ਸੇਵਾ ਹੋਈ ਤਾਂ ਦੱਸਿਉ । ਤਾਂ ਭਾਈ ਲਵਸ਼ਿੰਦਰ ਸਿੰਘ ਨੇ ਵੀਹ ਰੁਪਏ ਦਾ ਨੋਟ ਦਿੰਦਿਆਂ ਕਿਹਾ ਕਿ ਇੱਕ ਬਰਫੀ ਦਾ ਡੱਬਾ ਖਰੀਦ ਲਵੀਂ ਅਤੇ ਇੱਕ ਲੋਹਾ ਵੱਢਣ ਵਾਲੀ ਆਰੀ ਦਾ ਬਲੇਡ ਖਰੀਦ ਕੇ ਬਰਫੀ ਦੀਆਂ ਟੁਕੜੀਆਂ ਥੱਲੇ ਰੱਖ ਕੇ ਕੱਲ ਨੂੰ ਫੜਾ ਜਾਵੀਂ ਤਾਂ ਕਿ ਮੈਂ ਇਹ ਜਿੰਦਰਾ ਵੱਢ ਸਕਾਂ । ਜਦੋਂ ਉਸ ਨੇ ਬਾਹਰ ਨਿੱਕਲ ਕੇ ਜਿੰਦਰਾ ਦੇਖਿਆ ਤਾਂ ਕਹਿਣ ਲੱਗਾ ਕਿ ਬਿਲਕੁਲ ਇਸੇ ਕੰਪਨੀ ਦਾ ਜਿੰਦਰਾ ਮੇਰੀ ਕਰਿਆਨੇ ਦੀ ਦੁਕਾਨ ਦਾ ਹੈ ਜਿਸ ਦੀ ਚਾਬੀ ਮੇਰੀ ਜੇਬ ਵਿੱਚ ਹੈ। ਦੇਖੀਏ ਸ਼ਾਇਦ ਖੁੱਲ ਹੀ ਜਾਵੇ। ਤਾਂ ਭਾਈ ਲਵਸ਼ਿੰਦਰ ਸਿੰਘ ਨੇ ਸੰਤਰੀ ਨੂੰ ਅਵਾਜ ਮਾਰ ਕੇ ਕਿਹਾ ਕਿ ਮੈਂ ਪਿਸ਼ਾਬ ਕਰਨ ਜਾਣਾ ਹੈ ਮੈਨੂੰ ਬਾਹਰ ਕੱਢੋ। ਦੂਜੇ ਪਾਸੇ ਉਸ ਵਿਆਕਤੀ ਨੂੰ ਕਿਹਾ ਕਿ ਤੂੰ ਕੋਸ਼ਿਸ਼ ਕਰਕੇ ਦੇਖ ਲਵੀਂ। ਅਕਾਲ ਪੁਰਖ ਦੀ ਮਿਹਰ ਨਾਲ ਜਦੋਂ ਉਸ ਨੇ ਜਿੰਦਰੇ ਨੂੰ ਆਪਣੀ ਚਾਬੀ ਲਗਾਈ ਤਾਂ ਉਹ ਖੁੱਲ੍ਹ ਗਿਆ। ਭਾਈ ਲਵਸ਼ਿੰਦਰ ਸਿੰਘ ਨੂੰ ਉਸ ਨੇ ਚਾਬੀ ਦੇ ਦਿੱਤੀ। ਤੀਜੇ ਦਿਨ ਦਿਲਬਾਗ ਸਿੰਘ ਨੇ ਆਪਣਾ ਫੈਸਲਾ ਸੁਣਾ ਦਿੱਤਾ ਕਿ ਤੂੰ ਕੱਲ੍ਹ ਨੂੰ ਆਪਣੇ ਕਿਸੇ ਇੱਕ ਕਤਲ ਕੇਸ ਦੀ ਜ਼ਮਾਨਤ ਕੈਂਸਲ ਕਰਵਾ ਲੈ ਨਹੀਂ ਤਾਂ ਸਾਨੂੰ ਨਵਾਂ ਕੇਸ ਪਾ ਕੇ ਤੈਨੂੰ ਜੇਹਲ ਭੇਜਣਾ ਪਵੇਗਾ। ਇਸ ਤੇ ਭਾਈ ਲਵਸ਼ਿੰਦਰ ਸਿੰਘ ਨੇ ਕਿਹਾ ਕਿ ਮੈਂ ਕੇਵਲ ਸਕੂਟਰ ਖੋਹਣ ਦੇ ਕੇਸ ਚੋਂ ਜ਼ਮਾਨਤ ਕੈਂਸਲ ਕਰਵਾ ਸਕਦਾ ਹਾਂ ਕੋਈ ਹੋਰ ਨਹੀਂ, ਤੁਸੀਂ ਜੋ ਕਰਨਾ ਹੈ ਕੱਲ੍ਹ ਨੂੰ ਕਰ ਲਿਉ । ਤਾਂ ਥਾਣੇਦਾਰ ਦਿਲਬਾਗ ਸਿੰਘ ਨੇ ਕਿਹਾ ਕਿ ਠੀਕ ਹੈ ਜੇ ਨਹੀਂ ਮੰਨਣਾ ਤਾਂ ਕੱਲ੍ਹ ਨੂੰ ਦਸ ਵਜੇ ਨਵਾਂ ਕੇਸ ਪਾ ਕੇ ਤੈਨੂੰ ਜੇਹਲ ਭੇਜ ਦੇਣਾ ਹੈ। ਰਾਤ ਦੇ ਬਾਰਾਂ ਵਜੇ ਪਹਿਰੇ ਤੇ ਤਾਇਨਾਤ ਸੰਤਰੀ ਬਦਲਿਆ ਹਵਾਲਾਤ ਉਸ ਨੇ ਚੈਕ ਕੀਤੀ ਅਤੇ ਪਹਿਰੇ ਵਾਲੀ ਜਗ੍ਹਾ ਮੁੱਖ ਗੇਟ ਕੋਲ ਜਾ ਬੈਠਾ, ਵੀਹ ਐਪਰੈਲ 1987 ਦੀ ਇਸ ਰਾਤ ਨੂੰ ਇੱਕ ਵਜੇ ਭਾਈ ਲਵਸ਼ਿੰਦਰ ਸਿੰਘ ਨੇ ਚਾਬੀ ਨਾਲ ਹਵਾਲਾਤ ਦਾ ਜਿੰਦਰਾ ਖੋਹਲ ਲਿਆ ਅਤੇ ਪਿਛਲੇ ਪਾਸੇ ਰਸੋਈ

ਉੱਪਰ ਚੜ੍ਹ ਗਿਆ ਜਿੱਥੇ ਦੋ ਹੋਮ ਗਾਰਡ ਵਾਲੇ ਕੁਰਸੀਆਂ ਤੇ ਬੈਠੇ ਸੁੱਤੇ ਹੋਏ ਸਨ ਅਤੇ ਉਹਨਾਂ ਨੇ ਆਪਣੀਆਂ ਪੱਗਾਂ ਖੋਹਲ ਕੇ ਉੱਪਰ ਲਈਆਂ ਹੋਈਆਂ ਸਨ ਅਤੇ ਰਾਈਫਲਾਂ ਆਪਣੀਆਂ ਲੱਤਾਂ ਤੇ ਰੱਖੀਆਂ ਹੋਈਆਂ ਸਨ। ਮੱਛਰ ਲੜਨ ਨਾਲ ਉਹ ਹਿੱਲ ਰਹੇ ਸਨ ਤਾਂ ਭਾਈ ਡੱਲੇਵਾਲ ਉਹਨਾਂ ਦੇ ਪਿੱਛੇ ਜਾ ਕੇ ਬੈਠ ਗਿਆ। ਕੁੱਝ ਸਮੇਂ ਬਾਅਦ ਜਦੋਂ ਉਹ ਟਿਕ ਗਏ ਹਨ ਤਾਂ ਕੋਠੇ ਤੋਂ ਲਮਕ ਕੇ ਖੇਤਾਂ ਵਿੱਚ ਛਾਲ ਮਾਰ ਦਿੱਤੀ ਅਤੇ ਭੱਜ ਗਿਆ। ਇਹ ਉਸਦਾ ਪੁਲੀਸ ਨੂੰ ਬਹੁਤ ਵੱਡਾ ਚੈਲਿੰਜ ਸੀ। ਤਿੰਨ ਘੰਟੇ ਉਹ ਤੁਰਦਾ ਗਿਆ ਤਾਂ ਇੱਕ ਟਿਊਬਵੈੱਲ ਤੇ ਸੁੱਤਾ ਪਿਆ ਵਿਅਕਤੀ ਦੇਖਿਆ ਉਸ ਨੂੰ ਜਗਾ ਕਿ ਕਿਹਾ ਕਿ ਮੇਰੇ ਘਰੇ ਪੁਲੀਸ ਦਾ ਛਾਪਾ ਪੈ ਗਿਆ ਹੈ ਅਤੇ ਮੈਂ ਭੱਜ ਕੇ ਆਇਆਂ ਹਾਂ ਮੇਰਾ ਪਿੰਡ ਡੱਲੇਵਾਲ ਹੈ। ਤਾਂ ਉਸ ਵਿਅਕਤੀ ਨੇ ਕਿਹਾ ਕਿ ਡੱਲੇਵਾਲ ਦਾ ਲਵਸ਼ਿੰਦਰ ਮੇਰਾ ਕਲਾਸ ਫੈਲੋ ਸੀ। ਕੁੱਝ ਪਤਾ ਹੈ ਕਿ ਉਹ ਅੱਜ ਕੱਲ ਕਿੱਥੇ ਹੈ ? ਜੇਹਲ ਵਿੱਚ ਹੈ ਜਾਂ ਕਿਤੇ ਹੋਰ ? ਤਾਂ ਭਾਈ ਲਵਸ਼ਿੰਦਰ ਸਿੰਘ ਨੇ ਕਿਹਾ ਤੇਰੇ ਸਾਹਮਣੇ ਖੜਾ ਹੈ। ਤਾਂ ਉਸ ਨੇ ਘੁੱਟ ਕੇ ਜੱਫੀ ਪਾ ਲਈ ਅਤੇ ਹਰ ਤਰਾਂ ਦੀ ਸਹਾਇਤਾ ਦਾ ਭਰੋਸਾ ਦਿੱਤਾ। ਫਿਰ ਉਸ ਨੂੰ ਅਸਲ ਕਹਾਣੀ ਦੱਸ ਦਿੱਤੀ। ਅਗਲੀ ਸਵੇਰ ਹੀ ਓਸਨੇ ਘਰੋਂ ਕਪੜੇ ਅਤੇ ਪੈਸੇ ਲਿਆ ਦਿੱਤੇ ਅਤੇ ਭਾਈ ਲਵਸ਼ਿੰਦਰ ਸਿੰਘ ਦਰਬਾਰ ਸਾਹਿਬ ਦਰਸ਼ਨ ਕਰਨ ਚਲੇ ਗਿਆ। ਦੂਜੇ ਪਾਸੇ ਅਕਾਲੀ ਜਥੇਦਾਰਾਂ ਨੇ ਥਾਣੇ ਦਾ ਘਿਰਾਉ ਕਰ ਦਿੱਤਾ ਕਿ ਤੁਸੀਂ ਉਹਨੂੰ ਮਾਰਨ ਲਈ ਪਾਸੇ ਕੀਤਾ ਹੈ। ਦੋ ਦਿਨ ਉੱਥੇ ਰਹਿਣ ਮਗਰੋਂ ਭਾਈ ਸੱਤਪਾਲ ਸਿੰਘ ਢਿੱਲੋਂ ਅਤੇ ਸਾਥੀ ਸਿੰਘਾਂ ਨੂੰ ਵਾਪਸ ਆ ਕੇ ਮਿਲਿਆ। ਖਾੜਕੂ ਅਤੇ ਜਥੇਬੰਦਕ ਗਤੀਵਿਧੀਆਂ ਦੁਬਾਰਾ ਸ਼ੁਰੂ ਕਰ ਦਿੱਤੀਆਂ। ਜੂਨ ਮਹੀਨੇ ਦੀ ਨੌਂ ਤਰੀਕ ਦੁਪਹਿਰ ਨੂੰ ਉਹ ਆਪਣੇ ਖੂਹ ਤੇ ਭਾਈ ਗੁਰਨੇਕ ਸਿੰਘ ਨੇਕਾ ਉਰਫ ਹਰੀ ਸਿੰਘ ਬਾਬਾ ਬੈਠਾ ਸੀ, ਦੋਵੇਂ ਜਣੇ ਸ਼ਾਮ ਨੂੰ ਕਿਸੇ ਵਾਰਦਾਤ ਕਰਨ ਦੀ ਤਿਆਰੀ ਵਿੱਚ ਸਨ ਕਿ ਕਿਸੇ ਲੁਟੇਰਿਆਂ ਨੇ ਜੀ. ਟੀ. ਰੋਡ ਤੇ ਅੱਟੇ ਪਿੰਡ ਦੇ ਨਜ਼ਦੀਕ ਪੈਂਦਾ ਪੈਟਰੋਲ ਪੰਪ ਲੁੱਟ ਲਿਆ। ਪੁਲੀਸ ਉਹਨਾਂ ਨੂੰ ਲੱਭ ਰਹੀ ਸੀ। ਇੱਧਰ ਭਾਈ ਸੱਤਪਾਲ ਸਿੰਘ ਜਲੰਧਰ ਤੋਂ ਵਾਪਸ ਆਇਆ ਤਾਂ ਉਸ ਨੂੰ ਪਤਾ ਲੱਗਾ ਕਿ ਭਾਈ ਲਵਸ਼ਿੰਦਰ ਸਿੰਘ ਆਪਣੇ ਖੂਹ ਤੇ ਹੈ ਅਤੇ ਭਾਈ ਗੁਰਨੇਕ ਸਿੰਘ ਨੇਕਾ ਉਸ ਦੇ ਨਾਲ ਹੈ। ਜਦੋਂ ਉਹ ਸਾਈਕਲ ਤੇ ਉਹਨਾਂ ਕੋਲ ਆ ਰਿਹਾ ਸੀ ਤਾਂ ਗੁਰਾਇਆਂ ਥਾਣੇ ਦਾ ਇੰਚਾਰਜ ਦਿਲਬਾਗ ਸਿੰਘ ਜੀਪ ਵਿੱਚ ਪੈਟਰੋਲ ਪੰਪ ਨੂੰ ਲੁੱਟਣ ਵਾਲਿਆਂ ਨੂੰ ਲੱਭਦਾ ਹੋਇਆ ਭਾਈ ਸੱਤਪਾਲ ਸਿੰਘ ਕੋਲੋਂ ਜੀਪ ਵਿੱਚ ਗੁਜ਼ਰਿਆਂ ਤਾਂ ਜੀਪ ਵਿੱਚ ਬੈਠੇ ਇੱਕ ਸਿਪਾਹੀ ਨੇ ਆਖ ਦਿੱਤਾ ਕਿ ਆਹ ਡੱਲੇਵਾਲੀਆ ਪਾਲਾ ਜਾਂਦਾ ਤਾਂ ਦਿਲਬਾਗ ਸਿੰਘ ਕਿਹਾ ਕਿ ਫੜ ਲਉ। ਪੁਲੀਸ ਜੀਪ ਖੜੀ ਕਰਕੇ ਭਾਈ ਸੱਤਪਾਲ ਸਿੰਘ ਦੇ ਮਗਰ ਭੱਜ ਪਈ, ਉਹ ਵੀ ਸਾਈਕਲ

ਸੁੱਟ ਕੇ ਦੌੜ ਪਿਆ। ਇਹ ਦ੍ਰਿਸ਼ ਤੂਤਾਂ ਹੇਠ ਬੈਠੇ ਭਾਈ ਗੁਰਨੇਕ ਸਿੰਘ ਨੇਕਾ ਅਤੇ ਭਾਈ ਲਵਸ਼ਿੰਦਰ ਸਿੰਘ ਦੇਖ ਰਹੇ ਸਨ ਜਦੋਂ ਪੁਲੀਸ ਅਤੇ ਸੱਤਪਾਲ ਸਿੰਘ ਦਾ ਫਰਕ ਬਹੁਤ ਘੱਟ ਰਹਿ ਗਿਆ ਤਾਂ ਇੱਧਰੋਂ ਇਹਨਾਂ ਏ. ਕੇ. ਸੰਤਾਲੀ ਦੀ ਫਾਇਰਿੰਗ ਕਰ ਦਿੱਤੀ ਜਿਸ ਨਾਲ ਪੁਲੀਸ ਵਾਲੇ ਜਿੱਥੇ ਸੀ ਉਥੇ ਹੀ ਲੰਮੇ ਪੈ ਗਏ। ਇਹ ਤਿੰਨੇ ਸਿੰਘ ਜੰਡ ਵਾਲੀ ਨਹਿਰ ਟੱਪ ਕੇ ਦੂਜੇ ਪਾਸੇ ਜਾ ਖੜੇ ਜਦੋਂ ਪੁਲੀਸ ਦੁਬਾਰਾ ਨਹਿਰ ਦੇ ਲਾਗੇ ਆਈ ਤਾਂ ਇਹਨਾਂ ਫੇਰ ਅਸਾਲਟਾਂ ਦੇ ਬਰੱਸਟ ਮਾਰ ਦਿੱਤੇ। ਇਹਨਾਂ ਦਿਨਾਂ ਵਿੱਚ ਜ਼ਿਮੀਦਾਰਾਂ ਨੇ ਝੋਨਾ ਲਾਉਣ ਲਈ ਕੱਦੂ ਕੀਤਾ ਹੋਇਆ ਸੀ, ਤਿੰਨ ਪੁਲੀਸ ਕਰਮਚਾਰੀ ਝੋਨੇ ਦੇ ਕੱਦੂ ਵਾਲੇ ਖੇਤ ਵਿੱਚ ਜਾ ਡਿੱਗੇ। ਦੂਜੇ ਪਾਸਿਉਂ ਤਿੰਨੇ ਸਿੰਘ ਪੁਲੀਸ ਵੰਗਾਰਦੇ ਹੋਏ ਖਾਲਿਸਤਾਨ ਦੇ ਨਾਹਰੇ ਅਤੇ ਦਿਲਬਾਗ ਸਿੰਘ ਗਾਹਲਾਂ ਕੱਢਦੇ ਰਹੇ, ਪੁਲੀਸ ਵਾਲੇ ਲਿੱਬੜੇ ਹੋਏ ਕੱਪੜਿਆਂ ਨਾਲ ਥਾਣੇ ਗਏ। ਇਹ ਪਹਿਲਾ ਮੌਕਾ ਸੀ ਜਦੋਂ ਜਲੰਧਰ ਜਿਲ੍ਹੇ ਵਿੱਚ ਏ. ਕੇ. ਸੰਤਾਲੀ ਰਾਈਫਲਾਂ ਦੀ ਗੂੰਜ ਪਈ ਸੀ। ਇਸ ਤੋਂ ਤੀਜੇ ਦਿਨ ਬਾਅਦ ਗਿਆਰਾਂ ਜੂਨ ਨੂੰ ਭਾਈ ਗੁਰਜੀਤ ਸਿੰਘ ਨੇ ਸੀ.ਆਰ.ਪੀ ਐੱਫ ਜਾਂ ਪੰਜਾਬ ਪੁਲੀਸ ਦੀ ਗਸ਼ਤੀ ਟੁਕੜੀ ਤੇ ਘਾਤ ਲਗਾ ਕੇ ਹਮਲਾ ਕਰਨ ਲਈ ਆਖਿਆ, ਤਾਂ ਭਾਈ ਸੱਤਪਾਲ ਸਿੰਘ ਅਤੇ ਭਾਈ ਲਵਸ਼ਿੰਦਰ ਸਿੰਘ ਨੇ ਪਿੰਡ ਸੰਗ ਢੇਸੀਆਂ ਤੋਂ ਇੱਕ ਸਕੂਟਰ ਖੋਹ ਲਿਆ ਜੋ ਕਿ ਰਾਤ ਵਕਤ ਵਰਤਣਾ ਸੀ ਅਤੇ ਦੂਜਾ ਸਕੂਟਰ ਭਾਈ ਸੱਤਪਾਲ ਸਿੰਘ ਨੇ ਆਪਣਾ ਵਰਤਣਾ ਸੀ। ਜਦੋਂ ਇਸ ਕਾਰਵਾਈ ਨੂੰ ਅੰਜਾਮ ਦੇਣ ਲਈ ਜਾ ਰਹੇ ਸਨ ਤਾਂ ਘੁੜਕਾ ਪਿੰਡ ਵਿੱਚ ਠੇਕੇ ਤੇ ਘਾਤ ਲਗਾ ਕੇ ਖੜੀ ਪੁਲੀਸ ਨਾਲ ਮੁਕਾਬਲਾ ਹੋ ਗਿਆ ਜਿਸ ਵਿੱਚ ਭਾਈ ਸੱਤਪਾਲ ਸਿੰਘ ਦਾ ਆਪਣਾ ਸਕੂਟਰ ਜੋ ਕਿ ਉਸ ਦੀ ਮਾਤਾ ਦੇ ਨਾਮ ਤੇ ਰਜਿਸਟਰਡ ਸੀ ਉਹ ਡਿੱਗ ਪਿਆ। ਦੂਜੇ ਦਿਨ ਸਵੇਰ ਸਾਰ ਗੁਰਦਵਾਰਾ ਸੰਗ ਢੇਸੀਆਂ ਤੋਂ ਭਾਈ ਲਵਸ਼ਿੰਦਰ ਸਿੰਘ ਨੇ ਗੁਰਾਇਆਂ ਥਾਣੇ ਦੇ ਇੰਚਾਰਜ ਨੂੰ ਫੋਨ ਕਰਕੇ ਸਕੂਟਰ ਨੂੰ ਛੱਡਣ ਕਿਹਾ ਅਜਿਹਾ ਨਾ ਕਰਨ ਦੀ ਸੂਰਤ ਵਿੱਚ ਗੰਭੀਰ ਨਤੀਜੇ ਭੁਗਤਣ ਦੀ ਵਾਰਨਿੰਗ ਦਿੱਤੀ। ਇੱਕ ਪਾਸੇ ਸਿੱਖ ਨੌਜਵਾਨ ਆਪਣੇ ਘਰ ਬਾਰ ਤਿਆਗ ਕੇ ਕੌਮ ਨੂੰ ਅਜ਼ਾਦ ਕਰਵਾਉਣ ਲਈ ਜੂਝ ਰਹੇ ਸਨ ਦੂਜੇ ਪਾਸੇ ਗੱਦਾਰਾਂ ਜਾਂ ਵਿਸ਼ਵਾਸ਼ਘਾਤਕਾਂ ਦੀ ਵੀ ਕਮੀ ਨਹੀਂ ਸੀ। ਫੋਨ ਤੋਂ ਅੱਧੇ ਘੰਟੇ ਬਾਅਦ ਇਤਫਾਕ ਨਾਲ ਕਿਸੇ ਆਪਣੇ ਕੰਮ ਲਈ ਇਲਾਕੇ ਦਾ ਇੱਕ ਅਕਾਲੀ ਜਥੇਦਾਰ ਥਾਣੇ ਗਿਆ। ਥਾਣਾ ਇੰਚਾਰਜ ਦਿਲਬਾਗ ਸਿੰਘ ਨੂੰ ਘਬਰਾਏ ਹੋਏ ਦੇਖ ਕੇ ਇਸਦਾ ਕਾਰਨ ਪੁੱਛਿਆ ਤਾਂ ਉਹਨੇ ਜਵਾਬ ਦਿੱਤਾ ਕਿ ਆਹ ਗੱਲ ਹੋ ਗਈ ਹੈ। ਸਕੂਟਰ ਤੇ ਐਫ.ਆਈ.ਆਰ ਕੱਟੀ ਜਾ ਚੁੱਕੀ ਹੈ, ਉਹਨਾਂ ਦਾ ਫੋਨ ਮੈਨੂੰ ਲੇਟ ਆਇਆ ਹੁਣ ਮੈਂ ਫਸ ਚੁੱਕਾ ਹਾਂ। ਸਕੂਟਰ ਨਹੀਂ ਛੱਡਦਾ ਤਾਂ ਮੇਰੀ ਮੌਤ ਪੱਕੀ ਹੈ, ਮੈਂ ਕੀ ਕਰਾਂ? ਅਕਾਲੀ ਜਥੇਦਾਰ ਨੇ ਝੱਟ ਸਲਾਹ ਦੇ ਮਾਰੀ ਕਿ ਇਹ ਕਿਹੜੀ ਗੱਲ ਹੈ,

ਤੂੰ ਬਾਰਾਂ ਹਜ਼ਾਰ ਰੁਪਏ ਉਹਨਾਂ ਨੂੰ ਦੇ ਦੇ ਉਹ ਸਕੂਟਰ ਨਵਾਂ ਖਰੀਦ ਲੈਣਗੇ, ਅਜਿਹਾ ਹੀ ਹੋਇਆ ਪਰ ਉਕਤ ਜਥੇਦਾਰ ਉਹਨਾਂ ਪੈਸਿਆਂ ਦੀ ਟਿਕਟ ਲੈ ਕੇ ਇੰਗਲੈਂਡ ਘੁੰਮਣ ਚਲੇ ਗਿਆ। ਜਦੋਂ ਇਸ ਬਾਰੇ ਸਪਸ਼ਟੀਕਰਨ ਮੰਗਿਆ ਤਾਂ ਆਪਣੇ ਮਤਬੰਨੇ ਪੁੱਤਰ ਦੀਆਂ ਸੌਂਹਾਂ ਖਾ ਕੇ ਮੁੱਕਰ ਗਿਆ। ਇਸ ਤੋਂ ਬਾਅਦ 21 ਜੁਲਾਈ ਨੂੰ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਅਤੇ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ ਨੇ ਮੁਠੱਡਾ ਕਲਾਂ ਦੇ ਕਾਮਰੇਡ ਆਗੂ ਡਾਕਟਰ ਗੁਰਦਿਆਲ ਸਿੰਘ ਨੂੰ ਸੋਧ ਦਿੱਤਾ। ਜਿਹੜਾ ਕਿ ਅਕਸਰ ਕਿਹਾ ਕਰਦਾ ਸੀ ਕਿ ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ ਮੰਗਣ ਦੀ ਬਜਾਏ ਅਕਲ ਦਾਨ ਮੰਗਣਾ ਚਾਹੀਦਾ ਹੈ। ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਖਿਲਾਫ ਬੜੇ ਹੀ ਵਿਅੰਗਮਈ ਢੰਗ ਨਾਲ ਪ੍ਰਚਾਰ ਕਰਿਆ ਕਰਦਾ ਸੀ। ਭਾਈ ਸੱਤਪਾਲ ਸਿੰਘ ਅਤੇ ਭਾਈ ਲਵਸ਼ਿੰਦਰ ਸਿੰਘ ਨੇ ਮਾਲਵੇ ਵਿੱਚ ਭਾਈ ਗੁਰਜੀਤ ਸਿੰਘ ਅਤੇ ਭਾਈ ਹਰਵਿੰਦਰ ਸਿੰਘ ਬੰਟੀ ਵਾਸੀ ਪਿੰਡ ਗੁੜਾ ਨਾਲ ਕਾਰਵਾਈਆਂ ਕੀਤੀਆਂ।

## ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਦੀ ਜਲੰਧਰ ਤੋਂ ਦੁਬਾਰਾ ਗ੍ਰਿਫਤਾਰੀ

ਚਾਰ ਅਗਸਤ 1987 ਨੂੰ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਜਲੰਧਰ ਦੇ ਐਸ.ਪੀ .ਡੀ ਸਵਰਨੇ ਘੋਟਣੇ ਦੇ ਨਿੱਜੀ ਕੈਟਾਂ ਨੇ ਥਾਣਾ ਸਦਰ ਮੂਹਰਿਉਂ ਗ੍ਰਿਫਤਾਰ ਕਰ ਲਿਆ ਜਦੋਂ ਉਹ ਕਾਲਜ ਵਿੱਚ ਸਿੰਘਾਂ ਨਾਲ ਮੀਟਿੰਗ ਕਰਨ ਆਇਆ ਸੀ। ਇੱਥੋਂ ਸਿੱਧਾ ਸੀ.ਆਈ.ਏ. ਸਟਾਫ ਲਿਜਾ ਕੇ ਇੰਟੈਰੋਗੇਟ ਕੀਤਾ ਗਿਆ, ਬਾਅਦ ਕਰਤਾਪੁਰ ਥਾਣੇ ਸਵਰਨੇ ਘੋਟਣੇ ਕੋਲ ਲਿਜਾਇਆ ਗਿਆ ਜਿਸ ਨੇ ਤਿੰਨ ਘੰਟੇ ਇੰਟੈਰੋਗੇਟ ਕਰਨ ਮਗਰੋਂ ਸੀ.ਆਰ.ਪੀ. ਦੇ ਹੈਡ ਕੁਆਟਰ ਬਰਟਨ ਪਾਰਕ ਅਤੇ ਡੀ.ਏ.ਵੀ. ਕਾਲਜ ਦੇ ਹੋਸਟਲ ਵਿੱਚ ਰੱਖ ਕੇ ਦਸ ਦਿਨ ਤਸ਼ੱਦਦ ਕੀਤਾ। ਸਿੱਧਾ ਘੋਟਣਾ, ਪੁੱਠਾ ਘੋਟਣਾ, ਗੁਪਤ ਅੰਗਾਂ ਤੇ ਬਿਜਲੀ ਦੇ ਝਟਕੇ, ਅੱਖਾਂ ਅਤੇ ਕੰਨਾਂ ਤੇ ਬਿਜਲੀ ਦੇ ਝਟਕੇ , ਲੱਤਾਂ ਪਾੜਨਾ ਆਦਿ ਤਰੀਕੇ ਹਰ ਰੋਜ਼ ਵਰਤੇ ਜਾਂਦੇ ਰਹੇ। ਪਹਿਲੇ ਦੋ ਦਿਨਾਂ ਵਿੱਚ ਉਹ ਚਾਰ ਵਾਰ ਬੇਹੋਸ਼ ਹੋਇਆ ਸੀ। ਉਸ ਦੀ ਮਾਤਾ ਨੇ ਸ੍ਰ. ਅਮਰ ਸਿੰਘ ਚਾਹਲ ਐਡਵੋਕੇਟ ਰਾਹੀ ਹਾਈਕੋਰਟ ਵਿੱਚ ਰਿੱਟ ਪਟੀਸ਼ਨ ਦਾਇਰ ਕਰ ਦਿੱਤੀ ਅਤੇ ਫੈਡਰੇਸ਼ਨ ਵਲੋਂ ਹਰ ਰੋਜ਼ ਹੀ ਗ੍ਰਿਫਤਾਰੀ ਬਾਰੇ ਭਾਈ ਗੁਰਜੀਤ ਸਿੰਘ ਅਤੇ ਭਾਈ ਸੱਤਪਾਲ ਸਿੰਘ ਢਿੱਲੋਂ ਵਲੋਂ ਪ੍ਰੈਸ ਨੋਟ ਜਾਰੀ ਕੀਤੇ ਗਏ। ਅਖੀਰ 14 ਅਗਸਤ ਨੂੰ ਉਸ ਦੀ ਨਕੋਦਰ ਥਾਣੇ ਦੇ ਪਿੰਡ ਹਰੀਪੁਰ ਬਾਠ ਤੋਂ ਗ੍ਰਿਫਤਾਰੀ ਦਿਖਾ ਦਿੱਤੀ ਗਈ। ਇਸ ਮੌਕੇ ਉਸ ਤੇ ਕਾਮਰੇਡ ਗੁਰਦਿਆਲ ਸਿੰਘ ਮੁਠੱਡਾ ਕਲਾਂ ਦਾ ਕਤਲ, ਘੁੜਕਾ ਪੁਲੀਸ ਮੁਕਾਬਲਾ, ਇਰਾਦਾ ਕਤਲ, ਅਸਲਾ

ਐਕਟ ਟਾਡਾ ਐਕਟ ਅਧੀਨ ਪੰਜ ਮੁਕੱਦਮੇ ਦਰਜ ਕੀਤੇ ਗਏ। ਉਸ ਨੂੰ ਵੱਖ ਵੱਖ ਕੇਸਾਂ ਵਿਚ ਪੁਲੀਸ ਰਿਮਾਂਡ ਖਤਮ ਹੋਣ ਮਗਰੋਂ ਪਹਿਲਾਂ ਜਲੰਧਰ ਜੇਹਲ ਵਿਚ ਅਤੇ ਦੋ ਮਹੀਨੇ ਬਾਅਦ ਸਕਿਉਰਟੀ ਜੇਹਲ ਨਾਭਾ ਵਿਚ ਬੰਦ ਕਰ ਦਿੱਤਾ ਗਿਆ। ਅਕਤੂਬਰ 1988 ਵਿਚ ਉਸ ਦੀਆਂ ਸਾਰੀਆਂ ਜ਼ਮਾਨਤਾਂ ਮੰਨਜ਼ੂਰ ਹੋਣ ਤੇ ਰਿਹਾਅ ਕਰ ਦਿੱਆ ਗਿਆ, ਪਰ ਜੇਹਲ ਦੇ ਮੁੱਖ ਦਰਵਾਜੇ ਤੋਂ ਪੁਲੀਸ ਨੇ ਦੁਬਾਰਾ ਗ੍ਰਿਫਤਾਰ ਕਰ ਲਿਆ ਅਤੇ ਨਾਭਾ ਕੋਤਵਾਲੀ ਥਾਣੇ ਵਿਚ ਲਿਜਾ ਕੇ ਬੰਦ ਕਰ ਦਿੱਤਾ। ਪੰਜ ਦਿਨ ਬਾਅਦ ਇੱਥੋਂ ਗੁਰਾਇਆਂ ਥਾਣੇ ਦੀ ਪੁਲੀਸ ਆ ਕੇ ਲੈ ਗਈ। ਜਿਸ ਨੇ ਇੱਕ ਮਹੀਨਾ ਗੁਰਾਇਆ ਥਾਣੇ ਵਿਚ ਰੱਖਣ ਮਗਰੋਂ ਇਲਾਕੇ ਦੀਆਂ ਪੰਚਾਇਤਾਂ ਦੇ ਲਿਖਤੀ ਭਰੋਸੇ ਤੋਂ ਬਾਅਦ ਰਿਹਾਅ ਕਰ ਦਿੱਤਾ।

## ਭਾਈ ਬਲਵਿੰਦਰ ਸਿੰਘ ਅਤੇ ਲਵਸ਼ਿੰਦਰ ਸਿੰਘ ਇੰਗਲੈਂਡ ਪੁੱਜਣ ਵਿਚ ਸਫਲ

ਨਾਭਾ ਜੇਹਲ ਤੋਂ ਰਿਹਆ ਹੋਣ ਮਗਰੋਂ ਪੁਲੀਸ ਭਾਈ ਬਲਵਿੰਦਰ ਸਿੰਘ ਕਾਕਾ ਉਰਫ ਢਿੱਲੋਂ ਨੂੰ ਦੁਬਾਰਾ ਪ੍ਰੇਸ਼ਾਨ ਕਰਨ ਲੱਗ ਪਈ। ਹਰ ਦੂਜੇ ਤੀਜੇ ਦਿਨ ਉਸ ਦੇ ਘਰੇ ਪੁਲੀਸ ਛਾਪਾ ਮਾਰ ਕੇ ਪੁੱਛਗਿੱਛ ਕਰਦੀ ਰਹਿੰਦੀ। ਦੋ ਵਾਰ ਪੁਲੀਸ ਦੇ ਹੱਥੋਂ ਇੰਟੈਰੋਗੇਟ ਹੋ ਚੁੱਕੇ ਅਤੇ ਦੋ ਸਾਲ ਜੇਹਲ ਦੀਆਂ ਕਾਲ ਕੋਠੜੀਆਂ :ਵੱਚ ਗੁਜ਼ਾਰਨ ਵਾਲਾ ਭਾਈ ਕਾਕਾ ਦੁਬਾਰਾ ਪੁਲੀਸ ਦੇ ਹੱਥ ਆਉਣਾ ਨਹੀਂ ਸੀ ਚਾਹੁੰਦਾ। ਇਸ ਲਈ ਉਸ ਨੇ ਇੰਗਲੈਂਡ ਦਾ ਸੈਲਾਨੀ ਵੀਜ਼ਾ ਪ੍ਰਾਪਤ ਕੀਤਾ ਅਤੇ ਸੁਰੱਖਿਅਤ ਇੰਗਲੈਡ ਪੁੱਜ ਗਿਆ।ਆਪਣੇ ਸਮੇਂ ਵਿੱਚ ਵਾਲੀਵਾਲ ਦਾ ਵਧੀਆ ਖਿਡਾਰੀ ਹੋਣ ਦੇ ਨਾਲ ਨਾਲ ਪੋਲ ਵਾਲਟ ਅਤੇ ਚਾਰ ਸੌ ਮੀਟਰ ਦਾ ਪੰਜਾਬ ਪੱਧਰ ਦਾ ਅਥਲੀਟ ਸੀ। ਜੋ ਕਿ ਪੁਲੀਸ ਗੋਲੀ ਨਾਲ ਆਪਣੀ ਬਾਂਹ ਨਕਾਰਾ ਕਰਵਾ ਚੁੱਕਾ ਸੀ। ਜਦੋਂ ਉਸ ਦੇ ਇੰਗਲੈਡ ਪੁਜਣ ਦੀ ਖਬਰ ਨਾਭਾ ਜੇਹਲ ਵਿਚ ਪੁੱਜੀ ਭਾਈ ਸੱਤਪਾਲ ਸਿੰਘ ਢਿੱਲੋਂ ਨੇ ਭਾਈ ਡੱਲੇਵਾਲ ਨੂੰ ਆਖਿਆ ਕਿ ਸੰਘਰਸ਼ ਦੀ ਲੰਮੇਰੀ ਵਾਟ ਹੋਣ ਕਾਰਨ ਬਚਣਾ ਜਰੂਰੀ ਹੈ। ਇਸ ਕਰਕੇ ਵੱਧ ਤੋਂ ਵੱਧ ਸਿੰਘਾਂ ਨੂੰ ਜ਼ਾਇਜ਼ ਤਰੀਕੇ ਨਾਲ ਵਿਦੇਸ਼ ਜਾਣ ਦੀ ਲੋੜ ਹੈ। ਇਹੀ ਤਜ਼ਵੀਜ਼ ਭਾਈ ਗੁਰਜੀਤ ਸਿੰਘ ਜੀ ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ ਨੇ ਜੁਲਾਈ ਮਹੀਨੇ ਖਰੜ ਵਿਖੇ ਹੋਈ ਮੀਟਿੰਗ ਵਿੱਚ ਰੱਖੀ ਸੀ।

ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਦਾ ਰਿਹਾਈ ਤੋਂ ਕਰੀਬ ਦੋ ਕੁ ਮਹੀਨੇ ਬਾਅਦ ਹੀ 29 ਜਨਵਰੀ 1989 ਨੂੰ ਪਿੰਡ ਸਰੀਂਹ ਦੇ ਸ੍ਰ ਅਜੀਤ ਸਿੰਘ ਸੰਧੂ ਦੀ ਸਪੁੱਤਰੀ ਬੀਬੀ ਨਰਿੰਦਰ ਕੌਰ ਨਾਲ ਅਨੰਦ ਕਾਰਜ ਹੋ ਗਿਆ। ਜੁਲਾਈ 1987 ਵਿਚ ਹੀ ਭਾਈ ਗੁਰਜੀਤ ਸਿੰਘ ਨੇ ਤਹਿ ਕਰ ਲਿਆ ਸੀ ਕਿ ਅਗਰ ਕਿਸੇ ਦਾ

ਅਨੰਦ ਕਾਰਜ ਹੁੰਦਾ ਹੈ ਜਾਂ ਕਿਸੇ ਨੂੰ ਵਿਦੇਸ਼ ਜਾਣ ਦਾ ਮੌਕਾ ਮਿਲਦਾ ਹੈ ਤਾਂ ਉਸ ਨੂੰ ਅਜਾਂਈਂ ਨਾ ਜਾਣ ਦਿਓ । ਭਾਈ ਗੁਰਜੀਤ ਸਿੰਘ ਦੀ ਸੋਚ ਸੀ ਇਹ ਦੋਵੇਂ ਕਾਰਜ ਸਿੱਖ ਸੰਘਰਸ਼ ਵਿੱਚ ਯੋਗਦਾਨ ਪਾਉਣ ਵਾਲੇ ਸਿੰਘਾਂ ਲਈ ਬੜੇ ਜਰੂਰੀ ਹਨ, ਕਿਉਂ ਕਿ ਸੰਘਰਸ਼ ਬਹੁਤ ਲੰਬਾ ਸਮਾਂ ਚੱਲ ਸਕਦਾ ਹੈ । ਭਾਈ ਲਵਸ਼ਿੰਦਰ ਸਿੰਘ ਡੱਲੇਵਾਲ 21 ਮਈ 1989 ਨੂੰ ਸੈਲਾਨੀ ਵੀਜ਼ਾ ਪ੍ਰਾਪਤ ਕਰਕੇ ਇੰਗਲੈਂਡ ਪੁੱਜਣ ਵਿੱਚ ਕਾਮਯਾਬ ਹੋ ਗਿਆ ਜਦੋਂ ਪੁਲੀਸ ਨੂੰ ਇਸ ਗੱਲ ਦੀ ਭਿਣਕ ਪਈ ਤਾਂ ਉਸ ਨੂੰ ਡਾਹਢੀ ਨਮੋਸ਼ੀ ਝੱਲਣੀ ਪਈ ।

## ਭਾਈ ਸੱਤਪਾਲ ਸਿੰਘ ਢਿੱਲੋਂ ਦੀ ਚੰਡੀਗੜ੍ਹ ਤੋਂ ਗ੍ਰਿਫਤਾਰੀ, ਰਿਹਾਈ ਅਤੇ ਸ਼ਹੀਦੀ

10 ਸਤੰਬਰ 1987 ਵਾਲੇ ਦਿਨ ਚੰਡੀਗੜ੍ਹ ਵਿਖੇ ਭਾਈ ਸੱਤਪਾਲ ਸਿੰਘ ਢਿੱਲੋਂ ਨੂੰ ਸਾਥੀ ਭਾਈ ਸੁਰਿੰਦਰ ਸਿੰਘ ਕਿਸ਼ਨਪੁਰਾ ਨਾਲ ਅਖਬਾਰਾਂ ਨੂੰ ਪ੍ਰੈੱਸ ਨੋਟ ਦੇਣ ਜਾਂਦੇ ਵਕਤ ਪੁਲੀਸ ਨੇ ਗ੍ਰਿਫਤਾਰ ਕੀਤਾ ਗਿਆ। ਉਸ ਵਕਤ ਭਾਈ ਢਿੱਲੋਂ ਕਾਰਜਕਾਰੀ ਜਨਰਲ ਸਕੱਤਰ ਵਜੋਂ ਫੈਡਰੇਸ਼ਨ ਦੀ ਵਾਂਗਡੋਰ ਸੰਭਾਲ ਰਿਹਾ ਸੀ । ਇਕ ਮਹੀਨਾ ਪਹਿਲਾਂ ਹੀ ਉਸ ਨੇ ਰਾਗੀ ਦਰਸ਼ਨ ਸਿੰਘ ਨੂੰ ਦਸ ਸਵਾਲ ਅਖਬਾਰਾਂ ਦੀ ਰਾਹੀਂ ਪੁੱਛੇ ਸਨ, ਕਿਉਂ ਕਿ ਰਾਗੀ ਨੇ ਭਾਈ ਗੁਰਜੀਤ ਸਿੰਘ ਜੀ ਲੋਕ ਹਰੀ ਹਰ ਤੇ ਬੇਤੁਕੇ ਦੋਸ਼ ਲਗਾਏ ਸਨ । ਭਾਰੀ ਤਸ਼ੱਦ ਕਰਨ ਮਗਰੋਂ ਭਾਈ ਢਿੱਲੋਂ ਨੂੰ ਚੰਡੀਗੜ੍ਹ ਦੀ ਬੁੜੈਲ ਜੇਹਲ ਵਿੱਚ ਬੰਦ ਕਰ ਦਿੱਤਾ ਗਿਆ ਅਤੇ ਦੇਸ਼ ਧ੍ਰੋਹ ਦੇ ਕਈ ਕੇਸਾਂ ਤੋਂ ਇਲਾਵਾ ਨੈਸ਼ਨਲ ਸਕਿਉਰਟੀ ਐਕਟ ਵੀ ਲਗਾ ਦਿੱਤਾ ਗਿਆ । ਪਹਿਲੇ ਕੇਸਾਂ ਦੀਆਂ ਜ਼ਮਾਨਤਾਂ ਵੀ ਕੈਂਸਲ ਹੋ ਚੁੱਕੀਆ ਸਨ । ਇਸ ਕਰਕੇ ਭਾਈ ਢਿੱਲੋਂ ਨੂੰ ਨਾਭਾ ਜੇਹਲ ਵਿੱਚ ਉਸ ਦੇ ਮੁਕੱਦਮੇਵਾਰ ਭਾਈ ਹਰਮਿੰਦਰ ਸਿੰਘ ਲਾਲਾ, ਭਾਈ ਜਗਜੀਤ ਸਿੰਘ ਗਿੱਲ ਅਤੇ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਕੋਲ ਤਬਦੀਲ ਕਰ ਦਿੱਤਾ ਗਿਆ। ਜਿੱਥੇ ਜੇਹਲ ਵਿੱਚ ਬਣੀ ਅਦਾਲਤ ਵਿੱਚ ਉਹਨਾਂ ਦੀਆਂ ਤਰੀਕਾਂ ਪੈਂਦੀਆਂ ਰਹੀਆਂ । ਭਾਈ ਢਿੱਲੋਂ ਇੱਥੇ 8 ਜਨਵਰੀ 1990 ਤੱਕ ਰਿਹਾ । ਜੇਹਲ ਚੋਂ ਬਾਹਰ ਅਉਂਦੇ ਸਾਰ ਹੀ ਭਾਈ ਢਿੱਲੋਂ ਨੇ ਖਾੜਕੂ ਜਥੇਬੰਦੀਆਂ ਨਾਲ ਮੇਲ ਮਿਲਾਪ ਵਧਾ ਲਿਆ । ਭਾਈ ਗੁਰਦੀਪ ਸਿੰਘ ਦੀਪਾ , ਭਾਈ ਕੁਲਬੀਰ ਸਿੰਘ ਬੜਾਪਿੰਡ ਉਸ ਤੋਂ ਨੇਕ ਸਲਾਹਾਂ ਲੈ ਕੇ ਕੌਮ ਦੀ ਅਜਾਦੀ ਜੰਗ ਵਿੱਚ ਹਿੱਸਾ ਪਾਉਂਦੇ ਰਹੇ । ਦੂਜੇ ਸ਼ਬਦਾਂ ਵਿੱਚ ਭਾਈ ਢਿੱਲੋਂ ਦੀਪੇ ਗਰੁੱਪ ਦਾ ਜਥੇਦਾਰ ਸੀ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਅਗਵਾਈ ਭਾਈ ਦਲਜੀਤ ਸਿੰਘ ਬਿੱਟੂ ਕਰ ਰਹੇ ਸਨ ਜਿਹੜੇ ਬਾਅਦ ਵਿੱਚ ਕਿ ਪੰਜ ਮੈਂਬਰੀ ਪੰਥਕ ਕਮੇਟੀ ਦੇ ਮੈਂਬਰ ਵੀ ਬਣਾਏ ਗਏ । ਭਾਈ ਬਿੱਟੂ ਨੂੰ ਭਾਈ ਗੁਰਜੀਤ ਸਿੰਘ ਦੀ ਗ੍ਰਿਫਤਾਰੀ ਤੋਂ ਬਾਅਦ ਫੈਡਰੇਸ਼ਨ ਦਾ ਪ੍ਰਧਾਨ

ਬਣਾਇਆ ਗਿਆ ਸੀ। ਖਾਲਿਸਤਾਨ ਲਈ ਜੂਝ ਰਹੀਆਂ ਖਾੜਕੂ ਜਥੇਬੰਦੀਆਂ ਵਿੱਚ ਏਕਤਾ ਸਮੇਂ ਦੀ ਖਾਸ ਮੰਗ ਸੀ। ਪੰਜ ਪ੍ਰਮੁੱਖ ਜਥੇਬੰਦੀਆਂ ਵਿੱਚ ਏਕਤਾ ਕਰਵਾਉਣ ਵਿੱਚ ਭਾਈ ਢਿੱਲੋਂ ਨੇ ਕਾਫੀ ਉਸਾਰੂ ਰੋਲ ਅਦਾ ਕੀਤਾ, ਜਿਸ ਕਾਰਨ ਪੰਜ ਪ੍ਰਮੁੱਖ ਜਥੇਬੰਦੀਆਂ ਇੱਕ ਪਲੇਟਫਾਰਮ ਤੇ ਇਕੱਠੀਆਂ ਹੋ ਗਈਆਂ। ਭਾਈ ਦਲਜੀਤ ਸਿੰਘ ਬਿੱਟੂ ਪ੍ਰਧਾਨ ਸਿੱਖ ਸਟੂਡੈਂਟਸ਼ ਫੈਡਰੇਸ਼ਨ ਨੇ 12 ਸਤੰਬਰ 1990 ਨੂੰ ਭਾਈ ਸੱਤਪਾਲ ਸਿੰਘ ਢਿੱਲੋਂ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਜਨਰਲ ਸਕੱਤਰ ਨਿਯੁਕਤ ਕਰ ਦਿੱਤਾ ਗਿਆ। ਪਰ ਕਾਦਰ ਦੀ ਕੁਦਰਤ ਨੇ ਉਸ ਨੂੰ ਇਹ ਸੇਵਾ ਬਹੁਤਾ ਚਿਰ ਕਰਨ ਨਹੀਂ ਦਿੱਤੀ ਕਿਉਂ ਕਿ 14 ਸਤੰਬਰ 1990 ਵਾਲੇ ਦਿਨ ਭਾਵ ਫੈਡਰੇਸ਼ਨ ਦਾ ਜਨਰਲ ਸਕੱਤਰ ਬਣਨ ਤੋਂ ਤੀਜੇ ਦਿਨ ਬਾਅਦ ਭਾਈ ਢਿੱਲੋਂ ਆਪਣੇ ਦੋਸਤ ਐਡਵੋਕੇਟ ਬਲਵੀਰ ਸਿੰਘ ਚੀਮਾ ਨਾਲ ਜਲੰਧਰ ਸ਼ਹਿਰ ਵਿੱਚ ਕਿਤੇ ਜਾ ਰਿਹਾ ਸੀ ਕਿ ਉਹਨਾਂ ਦੇ ਮਗਰ ਸੀ.ਆਈ.ਡੀ.ਵਾਲੇ ਲੱਗ ਗਏ। ਬਾਅਦ ਵਿੱਚ ਇਹਨੇ ਦੇ ਮਗਰ ਕਾਲੀਆਂ ਬਿੱਲੀਆ ਲਗਾ ਦਿੱਤੀਆਂ ਗਈਆਂ ਜਿਹਨਾਂ ਬਾਰੇ ਸ਼ੱਕ ਕੀਤਾ ਜਾਂਦਾ ਹੈ ਕਿ ਸੁਖਵਿੰਦਰ ਸਿੰਘ ਅਤੇ ਉਸ ਦਾ ਕੈਟ ਸਾਥੀ ਸਨ। ਇਹਨਾਂ ਪੁਲੀਸ ਦੀਆਂ ਕਾਲੀਆਂ ਬਿੱਲੀਆਂ ਨੇ ਜਲੰਧਰ ਸ਼ਹਿਰ ਦੇ ਨਕੋਦਰ ਚੌਂਕ ਦੇ ਨਜ਼ਦੀਕ ਪਿੱਛਿਉਂ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ। ਜਦ ਕਿ ਚੌਂਕ ਵਿੱਚ ਹੋਰ ਵੀ ਪੁਲੀਸ ਖੜੀ ਸੀ। ਵਕੀਲ ਚੀਮੇ ਨੂੰ ਪੁਲੀਸ ਹਿਰਾਸਤ ਵਿੱਚ ਲੈ ਲਿਆ ਗਿਆ। ਭਾਈ ਢਿੱਲੋਂ ਦੀ ਲਾਸ਼ ਪੁਲੀਸ ਦੇ ਕਬਜ਼ੇ ਵਿੱਚ ਸੀ, ਜਿਸ ਨੇ ਪੋਸਟ ਮਾਟਮ ਕਰਵਾ ਕੇ ਅਕਾਲੀ ਲੀਡਰਾਂ ਦੇ ਭਾਰੀ ਦਬਾਅ ਅੱਗੇ ਝੁਕਦਿਆਂ ਵਾਰਸਾਂ ਦੇ ਹਵਾਲੇ ਕਰ ਦਿੱਤੀ। ਅਗਲੇ ਦਿਨ ਪੰਦਰਾਂ ਸਤੰਬਰ ਨੂੰ ਬਾਅਦ ਦੁਪਹਿਰ ਪਿੰਡ ਡੱਲੇਵਾਲ ਵਿਖੇ ਭਾਈ ਸੱਤਪਾਲ ਸਿੰਘ ਢਿੱਲੋਂ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ, ਇਸ ਸਮੇਂ ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖ ਸੰਗਤਾਂ ਪੁਲੀਸ ਦੀ ਰੋਕਾਂ ਨੂੰ ਤੋੜ ਕੇ ਪੁੱਜੀਆਂ ਹੋਈਆਂ ਸਨ। ਸੱਚ ਦੀ ਪਾਲਣਾ ਕਰਨ ਵਾਲੇ ਸੱਤਪਾਲ ਦੇ ਪੰਜ ਭੂਤਕ ਸਰੀਰ ਨੂੰ ਅੱਜ ਅਗਨ ਭੇਂਟ ਕਰ ਦਿੱਤਾ ਗਿਆ ਸੀ। ਦੁਆਬੇ ਵਿੱਚ ਖਾੜਕੂਆਂ ਦੇ ਜਨਮ ਦਾਤੇ ਦਾ ਅੱਜ ਅੰਤ ਹੋ ਗਿਆ ਸੀ। ਪਿੰਡ ਕਿਸੇ ਘਰ ਵਿੱਚ ਕੱਲ੍ਹ ਸ਼ਾਮ ਤੋਂ ਅੱਗ ਨਹੀਂ ਬਾਲੀ ਗਈ, ਕਿਉਂ ਕਿ ਭਾਈ ਢਿੱਲੋਂ ਨਾਲ ਪਿੰਡ ਦੇ ਲੋਕਾਂ ਦਾ ਡੂੰਘਾ ਸਨੇਹ ਸੀ। ਪਿੰਡ ਤੇ ਵਸਨੀਕ ਉਸ ਨੂੰ ਪੁੱਤਰਾਂ ਵਾਂਗ ਪਿਆਰ ਕਰਦੇ ਸਨ, ਕਿਉਂ ਕਿ ਉਸ ਨੇ ਕਦੇ ਵੀ ਕਿਸੇ ਪਿੰਡ ਵਾਸੀ ਨੂੰ ਤੰਗ ਪ੍ਰੇਸ਼ਾਨ ਨਹੀਂ ਸੀ ਕੀਤਾ ਬਲਕਿ ਹਰ ਔਖੇ ਸਮੇਂ ਉਹਨਾਂ ਦੀ ਢਾਲ ਬਣ ਮੱਦਦ ਕੀਤੀ ਸੀ। ਉਸ ਦੀ ਅਪਾਣੇ ਸਾਥੀਆਂ ਨੂੰ ਵੀ ਇਹੀ ਪ੍ਰੇਰਨਾ ਦਿੱਤੀ ਸੀ ਕਿ ਜਿਸ ਇਲਾਕੇ ਵਿੱਚ ਰਹਿਣਾ ਉਸ ਨੂੰ ਸੁਰੱਖਿਅਤ ਰੱਖਣਾ ਜਰੂਰੀ ਹੈ। ਦੂਜਾ ਜਿਹਨਾਂ ਲੋਕਾਂ ਲਈ ਆਪਾਂ ਸਿਰਾਂ ਤੇ ਕੱਫਨ ਬੰਨ ਕੇ ਲੜ ਰਹੇ ਹਾਂ ਉਹਨਾਂ ਨੂੰ ਹਰ ਤੱਤੀ ਹਵਾ ਤੋਂ ਬਚਾਉਣਾ ਵੀ ਆਪਣਾ ਫਰਜ਼ ਹੈ।

ਜਿਸ ਫਰਜ਼ ਨੂੰ ਉਸ ਨੇ ਅਤੇ ਉਸ ਦੇ ਸਾਥੀਆਂ ਨੇ ਬਾਖੂਬੀ ਨਿਭਾਇਆ ਹੈ। ਇਹੀ ਕਾਰਨ ਹੈ ਕਿ ਦੁਆਬੇ ਦੀ ਧਰਤੀ ਮਾਝੇ ਮਾਲਵੇ ਦੇ ਮੁਕਾਬਲੇ ਖਾੜਕੂ ਵਾਦ ਦੇ ਸਮੇਂ ਲੁੱਟਾਂ ਖੋਹਾਂ ਘਟਨਾਵਾਂ ਤੋਂ ਕਾਫੀ ਹੱਦ ਤੱਕ ਮਹਿਫੂਜ਼ ਰਹੀ। ਅਗਰ ਭਾਈ ਢਿਲੋਂ ਨੂੰ ਦੁਆਬੇ ਦੇ ਖਾੜਕੂਆਂ ਦਾ ਕੇਂਦਰ ਬਿੰਦੂ ਕਿਹਾ ਜਾਵੇ ਤਾਂ ਇਸ ਵਿਚ ਕੋਈ ਅੱਤਕਥਨੀ ਨਹੀਂ ਹੋਵੇਗੀ।

ਸਿੱਖ ਕੌਮ ਦੀ ਅਜਾਦੀ ਲਈ ਚੱਲ ਰਹੇ ਸੰਘਰਸ਼ ਪ੍ਰਤੀ ਦ੍ਰਿੜ ਨਿਸਚਾ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਨੇ ਇੰਗਲੈਂਡ ਪੁੱਜ ਕੇ ਭਾਈ ਬਲਵਿੰਦਰ ਸਿੰਘ ਢਿਲੋਂ ਜੋ ਕਿ ਉਸ ਤੋਂ ਸਾਲ ਪਹਿਲਾਂ ਇੰਗਲੈਂਡ ਪੁੱਜ ਗਿਆ ਸੀ ਨਾਲ ਸਲਾਹ ਕਰਕੇ ਛੇ ਸਿੱਖ ਸਟੂਡੈਂਟਸ ਫੈਡਰੇਸ਼ਨ (ਯੂ ਕੇ) ਦਾ ਗਠਨ ਕਰ ਲਿਆ ਤਾਂ ਕਿ ਖਾਲਿਸਤਾਨ ਦਾ ਪ੍ਰਚਾਰ ਜ਼ੋਰਦਾਰ ਢੰਗ ਨਾਲ ਕੀਤਾ ਜਾ ਸਕੇ ਅਤੇ ਸ਼ਹੀਦਾਂ ਦੀ ਯਾਦ ਵਿਚ ਸਮਾਗਮ ਅਤੇ ਕਾਨਫਰੰਸਾਂ ਕਰਵਾਈਆਂ ਸਕਣ। ਕਰੀਬ ਨੌਂ ਸਾਲ ਬਹੁਤ ਤਰੀਕੇ ਨਾਲ ਨਾਲ ਸਿੱਖ ਸਟੂਡੈਂਟਸ ਫੈਡਰੇਸ਼ਨ (ਯੂ ਕੇ) ਦਾ ਢਾਂਚਾ ਚੱਲਦਾ ਰਿਹਾ ਅਤੇ ਭਾਈ ਡੱਲੇਵਾਲ ਨੌਂ ਸਾਲ ਇਸ ਦਾ ਜਨਰਲ ਸਕੱਤਰ ਰਿਹਾ, ਭਾਈ ਨਿਰਮਲ ਸਿੰਘ ਸੰਧੂ ਪ੍ਰਧਾਨ ਅਤੇ ਭਾਈ ਬਲਵਿੰਦਰ ਸਿੰਘ ਪ੍ਰੈਸ ਸਕੱਤਰ ਸੀ। ਸ਼ਹੀਦ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ ਦੇ ਮਾਤਾ ਪਿਤਾ ਨੂੰ ਜਨਰਲ ਹਰੀ ਸਿੰਘ ਨਲੂਆ ਗੋਲਡ ਮੈਡਲ ਅਤੇ ਸ੍ਰ ਸਿਮਰਨਜੀਤ ਸਿੰਘ ਮਾਨ ਨੂੰ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਗੋਲਡ ਮੈਡਲ ਨਾਲ ਸਨਮਾਨਿਆ ਗਿਆ। ਸਮੂਹ ਸਾਥੀਆਂ ਦੀ ਸਲਾਹ ਨਾਲ ਪੰਥਕ ਪਲੇਫਾਰਮ ਨੂੰ ਤਕੜਾ ਕਰਨ ਲਈ ਜੁਲਾਈ 2001 ਇੰਗਲੈਂਡ ਵਿੱਚ ਸਿੱਖ ਸਟੂਡੈਂਟਸ ਫੈਡਰੇਸ਼ਨ (ਯੂ ਕੇ) ਨੂੰ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਵਿੱਚ ਜ਼ਜ਼ਬ ਕਰ ਦਿੱਤਾ। ਭਾਈ ਡੱਲੇਵਾਲ ਨੂੰ ਫਿਰ ਪਾਰਟੀ ਦੇ ਜਨਰਲ ਸਕੱਤਰ ਦੀ ਜਿੰਮੇਵਾਰੀ ਸੌਂਪ ਦਿੱਤੀ ਗਈ। ਸਾਲ 2006 ਵਿਚ ਭਾਈ ਦਲਜੀਤ ਸਿੰਘ ਬਿੱਟੂ ਦੀ ਅਗਵਾਈ ਵਾਲਾ ਸ਼੍ਰੋਮਣੀ ਖਾਲਸਾ ਦਲ ਅਤੇ ਸ਼੍ਰੋਮਣੀ ਅਕਾਲੀ ਦਲ ਅੰਮ੍ਰਿਤਸਰ ਵੀ ਇਕੱਠੇ ਹੋ ਗਏ। ਇਹ ਏਕਤਾ ਕਰਵਾਉਣ ਵਿਚ ਵੀ ਭਾਈ ਡੱਲੇਵਾਲ ਨੇ ਖਾਸ ਯੋਗਦਾਨ ਪਾਇਆ। ਪਰ ਇਹ ਏਕਤਾ ਬਹੁਤ ਸਾਰੇ ਕਾਰਨਾਂ ਕਰਕੇ ਚੱਲ ਨਾ ਸਕੀ।

ਕੁਝ ਕੁ ਮਹੀਨਿਆਂ ਬਾਅਦ ਹੀ ਸਿੰਘਾਂ ਨੇ ਯੂਨਾਈਟਿਡ ਖਾਲਸਾ ਦਲ ਯੂ,ਕੇ ਦਾ ਗਠਨ ਕਰ ਲਿਆ ਜਿਸ ਦੇ ਅੱਜ ਕੱਲ ਸ੍ਰ, ਨਿਰਮਲ ਸਿਘ ਸੰਧੂ ਪ੍ਰਧਾਨ ਅਤੇ ਭਾਈ ਲਵਸ਼ਿੰਦਰ ਸਿੰਘ ਡੱਲੇਵਾਲ ਜਨਰਲ ਸਕੱਤਰ ਜਦਕਿ ਸ੍ਰ, ਜਤਿੰਦਰ ਸਿੰਘ ਅਠਵਾਲ ਸੀਨੀਅਰ ਮੀਤ ਪ੍ਰਧਾਨ, ਸ੍ਰ ਬਲਵਿੰਦਰ ਸਿੰਘ ਢਿਲੋਂ ਪ੍ਰੈਸ ਸਕੱਤਰ ਹਨ। ਦਲ ਦਾ ਮੁੱਖ ਉਦੇਸ਼ ਖਾਲਿਸਤਾਨ ਲਈ ਪ੍ਰਚਾਰ ਕਰਨਾ, ਪੰਜਾਬ ਵਿੱਚ ਸ਼ਹੀਦਾਂ ਦੀ ਸੋਚ ਨੂੰ ਸਾਰਥਕਤਾ ਨਾਲ ਅੱਗੇ ਤੋਰ ਰਹੇ ਕਾਫਲੇ ਦਾ ਸਾਥ ਦੇਣਾ, ਜੇਹਲਾਂ

ਵਿੱਚ ਬੰਦ ਸਿੰਘਾਂ ਦੀ ਯੋਗ ਮੱਦਦ ਲਈ ਕੋਸ਼ਿਸ਼ ਕਰਨੀ ਅਤੇ ਵੱਧ ਤੋਂ ਵੱਧ ਪ੍ਰਚਾਰ ਸਮੱਗਰੀ ਤਿਆਰ ਕਰਨਾ ਹੈ। ਪੰਜਾਬ ਪੁਲੀਸ ਵਲੋਂ ਭਾਈ ਡੱਲੇਵਾਲ ਨੂੰ ਛੇ ਪੈਡਿੰਗ ਕੇਸਾਂ ਵਿੱਚ ਭਗੌੜਾ ਕਰਾਰ ਦਿੱਤਾ ਜਾ ਚੁੱਕਾ ਹੈ। ਉਸ ਦੇ ਦੋ ਪੁੱਤਰ ਪ੍ਰਭਜੋਤ ਸਿੰਘ ਅਤੇ ਮਾਨਵਜੋਤ ਸਿੰਘ ਹਨ ਅਤੇ ਕਿੱਤੇ ਵਜੋਂ ਉਹ ਇੰਗਲੈਂਡ ਵਿੱਚ ਬੱਸ ਡਰਾਈਵਰ ਹੈ। ਸਿੱਖ ਸੰਘਰਸ਼ ਪ੍ਰਤੀ ਦ੍ਰਿੜ ਨਿਸਚਾ ਪ੍ਰਗਟਾਉਂਦਿਆਂ ਸਟੇਜ਼ਾਂ ਤੋਂ ਉਹ ਅਕਸਰ ਕਿਹਾ ਕਰਦਾ ਹੈ ਕਿ "ਹਰ ਮਿੱਟੀ ਦੀ ਆਪਣੀ ਖਸਲਤ ਹੈ ਹਰ ਮਿੱਟੀ ਕੁੱਟਿਆਂ ਨਹੀਂ ਭੁਰਦੀ, ਹਰ ਜ਼ਖਮੀਂ ਮੱਥਾ ਨਹੀਂ ਝੁਕਦਾ ਬੰਨ ਲਾਇਆਂ ਹਰ ਛੱਲ ਨਹੀਂ ਰੁਕਦੀ"। ਭਾਈ ਬਲਵਿੰਦਰ ਸਿੰਘ ਢਿੱਲੋਂ ਵੀ ਇੰਗਲੈਂਡ ਵਿੱਚ ਬੱਸ ਡਰਾਈਵਰ ਹੈ, ਉਸ ਦੇ ਦੋ ਬੱਚੇ ਹਨ ਜੋ ਕਿ ਕਾਕਾ ਮਨਬੀਰ ਸਿੰਘ ਅਤੇ ਜੋਤੀ। ਉਸ ਨੂੰ ਵੀ ਪੁਲੀਸ ਵਲੋਂ ਭਗੌੜਾ ਐਲਾਨਿਆ ਜਾ ਚੁੱਕਾ ਹੈ।

# ਬਾਪੂ ਸਵਰਨ ਸਿੰਘ ਛੱਜਲਵੱਡੀ ਅਤੇ ਮਾਤਾ ਮਹਿੰਦਰ ਕੌਰ ਦੀ ਸੰਖੇਪ ਦਾਸਤਾਨ

*—ਲਵਸ਼ਿੰਦਰ ਸਿੰਘ ਡੱਲੇਵਾਲ*

ਸਿੱਖ ਇਤਿਹਾਸ ਸਿੱਖਾਂ ਦੀਆਂ ਸ਼ਹਾਦਤਾਂ ਅਤੇ ਕੁਰਬਾਨੀਆਂ ਦਾ ਸੁਨਿਹਰੀ ਦਸਤਾਵੇਜ਼ ਹੈ। ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ,ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਲਾਸਾਨੀ ਸ਼ਹਾਦਤਾਂ ਤੋਂ ਬਾਅਦ ਖਾਲਸਾ ਪੰਥ ਦੇ ਸਿਰਜਣਹਾਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ ਆਪਣਾ ਸਰਬੰਸ ਧਰਮ ਦੀ ਖ਼ਾਤਰ ਵਾਰ ਦਿੱਤਾ ਗਿਆ। ਗੁਰੂ ਸਹਿਬਾਨ ਵਲੋਂ ਪਾਈ ਗਈ ਇਸ ਪਿਰਤ ਨੂੰ ਉਹਨਾਂ ਦੇ ਸਿੱਖਾਂ ਨੇ ਹਮੇਸ਼ਾਂ ਕਾਇਮ ਰੱਖਿਆ। ਸਮਾਂ ਭਾਵੇਂ ਮੁਗਲੀਆ ਹਕੂਮਤ, ਪਠਾਣਾਂ ਦਾ ,ਅਫਗਾਨੀ ਧਾੜਵੀਆਂ ਦਾ ਸੀ ਸਿੱਖਾਂ ਨੇ ਜਬਰ ਜ਼ੁਲਮ ਦਾ ਡੱਟ ਕੇ ਮੁਕਾਬਲਾ ਕੀਤਾ ਅਤੇ ਜਰਵਾਣਿਆਂ ਦੇ ਨੱਕ ਵਿੱਚ ਨਕੇਲਾਂ ਪਾਈਆਂ। ਇਸ ਤੋਂ ਬਾਅਦ ਜ਼ਾਲਮ ਚਿੱਟੀ ਚਮੜੀ ਵਾਲਾ ਅੰਗਰੇਜ਼ ਆਇਆ ਤਾਂ ਉਸ ਦੀ ਗੁਲਾਮੀ ਤੋਂ ਨਿਜ਼ਾਤ ਪਾਉਣ ਲਈ ਹਿਦੋਤਸਾਨ ਦੀਆਂ ਤਿੰਨ ਕੌਮਾਂ (ਸਿੱਖ, ਹਿੰਦੂ ਅਤੇ ਮੁਸਲਮਾਨਾਂ) ਵਲੋਂ ਅਜਾਦੀ ਲਈ ਲੜਾਈ ਲੜੀ ਗਈ ਜਿਸ ਵਿੱਚ ਸਿੱਖਾਂ ਨੇ ਨੱਬੇ ਫੀਸਦੀ ਤੋਂ ਵੱਧ ਕੁਰਬਾਨੀਆਂ ਕੀਤੀਆਂ। ਪਰ ਚਲਾਕ ਹਿੰਦੂ ਲੀਡਰਾਂ ਨੇ ਨਲਾਇਕ ਅਤੇ ਖੁਦਗਰਜ਼ ਸਿੱਖ ਆਗੂਆਂ ਨੂੰ ਆਪਣੇ ਛਲਾਵੇ ਵਿੱਚ ਅਜਿਹਾ ਲਿਆ ਕਿ ਉਹਨਾਂ ਗੱਦਾਰ ਸਿੱਖ ਆਗੂਆਂ ਨੇ ਸਿੱਖਾਂ ਨੂੰ ਹਿੰਦੂਆਂ ਦੇ ਗੁਲਾਮ ਬਣਾ ਦਿੱਤਾ। ਚਿੱਟੀ ਚਮੜੀ ਦੀ ਗੁਲਾਮੀਂ ਤੋਂ ਬਾਅਦ ਸਿੱਖ ਚਿੱਟ ਕੱਪੜੀਏ ਹਿੰਦੂਆਂ ਅਤੇ ਫਿਰਕਾਪ੍ਰਸਤ ਹਿੰਦੂਤਵੀ ਸੋਚ ਦੇ ਗੁਲਾਮ ਬਣ ਗਏ। ਜਿਸ ਨੇ 1947 ਤੋਂ ਲੈ ਕੇ ਅੱਜ ਦੀ ਘੜੀ ਤੱਕ ਸਿੱਖਾਂ ਤੇ ਬੇਪਨਾਹ ਜ਼ੁਲਮ ਕੀਤੇ। ਜੂਨ 1984 ਦਾ ਘੱਲੂਘਾਰਾ ,ਨਵੰਬਰ 1984 ਵਿੱਚ ਹਿੰਦੂ ਬਹੁਗਿਣਤੀ ਵਾਲੇ ਇਲਾਕਿਆਂ ਵਿੱਚ ਵਿਉਂਤਬੱਧ ਤਰੀਕੇ ਨਾਲ ਸਿੱਖਾਂ ਦਾ ਕਤਲੇਆਮ ਅਤੇ ਅਜਾਦ ਸਿੱਖ ਰਾਜ ਲਈ ਸੰਘਰਸ਼ ਕਰਨ ਵਾਲੇ ਹਜ਼ਾਰਾਂ ਸਿੱਖਾਂ ਨੂੰ ਪੰਜਾਬ ਵਿੱਚ ਸ਼ਹੀਦ ਕਰਨਾ ਇਸ ਦੇ ਜ਼ੁਲਮਾਂ ਦੀ ਪ੍ਰਤੱਖ ਮਿਸਾਲ ਹੈ। ਸਿੱਖ ਤਵਾਰੀਖ ਦੀ ਗੱਲ ਕਰੀਏ ਤਾਂ ਇਤਿਹਾਸ ਨੇ ਹਮੇਸ਼ਾਂ ਆਪਣੇ ਆਪ ਨੂੰ ਦੁਹਰਾਇਆ ਹੈ ਅਗਰ ਸਮੇਂ ਦੀਆਂ ਹਕੂਮਤਾਂ ਦੇ

ਤਸ਼ੱਦਦ ਕਰਨ ਦੇ ਢੰਗ ਤਰੀਕਿਆਂ ਵਿੱਚ ਕੋਈ ਬਦਲਾਅ ਨਹੀਂ ਆਇਆ ਤਾਂ ਗੁਰੂ ਸਾਹਿਬ ਦੇ ਸਿੱਖਾਂ ਵਿੱਚ ਕੁਰਬਾਨੀ ਕਰਨ ਦੇ ਜ਼ਜਬੇ ਵਿੱਚ ਵੀ ਕੋਈ ਤਬਦੀਲੀ ਨਹੀਂ ਆਈ ਬਲਕਿ ਇਹ ਜ਼ਜ਼ਬਾ ਹਰ ਵਕਤ ਹੋਰ ਬਲਵਾਨ ਹੋਇਆ ਹੈ ।

ਮਿਸਾਲ ਵਜੋਂ ਆਪਾਂ ਇਤਿਹਾਸ ਵਿੱਚ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਮਨੀ ਸਿੰਘ ਜੀ ਜਾਂ ਬਾਬਾ ਬੰਦਾ ਸਿੰਘ ਜੀ ਬਹਾਦਰ ਦੀਆਂ ਸ਼ਹਾਦਤਾਂ ਬਾਰੇ ਲਿਖਿਆ ਪੜਦੇ ਹਾਂ ਜਾਂ ਇਹਨਾਂ ਕੁਰਬਾਨੀਆਂ ਅਤੇ ਸ਼ਹੀਦੀ ਸਾਕਿਆਂ ਬਾਰੇ ਸੀਨੇ ਬਸੀਨੇ ਆਪਣੇ ਬਜ਼ਰਗਾਂ ਤੋਂ ਸੁਣਦੇ ਆ ਰਹੇ ਹਾਂ । ਪਰ ਇਹਨਾਂ ਸ਼ਹਾਦਤਾਂ ਨੂੰ ਵੀਹਵੀਂ ਸਦੀ ਦੇ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਵਲੋਂ ਅਰੰਭੇ ਹੋਏ ਸੰਘਰਸ਼ ਵਿੱਚ ਜੂਝਣ ਵਾਲੇ ਸਿੰਘਾਂ ਨੇ ਪਿਛਲੇ ਢਾਈ ਦਹਾਕਿਆਂ ਦੇ ਸਮੇਂ ਦੌਰਾਨ ਫੇਰ ਦੁਹਰਾਇਆ ਹੈ । ਜਿਵੇਂ ਕਿ ਭਾਈ ਅਵਤਾਰ ਸਿੰਘ ਬਿਸਰਾਮਪੁਰ ਜਿਲ੍ਹਾ ਜਲੰਧਰ ਨੂੰ ਸਵਰਨੇ ਘੋਟਣੇ ਨੇ ਕਪੂਰਥਲਾ ਦੇ ਸੀ.ਆਈ.ਏ ਸਟਾਫ ਵਿੱਚ ਇੱਕ ਲੱਤ ਦਰੱਖਤ ਨਾਲ ਅਤੇ ਦੂਜੀ ਲੱਤ ਜੀਪ ਨਾਲ ਬੰਨ ਕੇ ਦੋਫਾੜ ਕਰਦਿਆਂ ਸ਼ਹੀਦ ਕਰ ਦਿੱਤਾ । ਸ਼ਹੀਦ ਭਾਈ ਮਤੀ ਦਾਸ ਜੀ ਦੀ ਸ਼ਹਾਦਤ ਦੀ ਯਾਦ ਨੂੰ ਤਾਜ਼ਾ ਕਰਦੇ ਹੋਏ ਭਾਈ ਸਾਹਿਬ ਆਖਰੀ ਦਮ ਤੱਕ ਗੁਰਬਾਣੀ ਪੜ੍ਹਦੇ ਰਹੇ ਅਤੇ ਕਪੂਰਥਲਾ ਦਾ ਐਸ.ਐਸ.ਪੀ ਦੁਸ਼ਟ ਸਵਰਨਾ ਘੋਟਣਾ ਆਖਦਾ ਰਿਹਾ ਕਿ ਹੁਣ ਤਾਂ ਤੂੰ ਮਰ ਹੀ ਜਾਣਾ ਹੈ ਜਾਂਦਾ ਜਾਂਦਾ ਅਸਲੇ ਦਾ ਭੰਡਾਰ ਤਾਂ ਦੱਸ ਜਾਹ । ਇਸ ਤੋਂ ਪਹਿਲਾਂ ਇਸੇ ਤਰਾਂ ਹੀ ਇਸ ਸਵਰਨੇ ਘੋਟਣੇ ਨੇ ਭਾਈ ਗੁਰਦੇਵ ਸਿੰਘ ਜੀ ਦੇਬੂ ਪਿੰਡ ਧੀਰਪੁਰ ਜਿਲ੍ਹਾ ਜਲੰਧਰ ਨੂੰ ਪਾਣੀ ਦੇ ਉਬਲਦੇ ਹੋਏ ਕੜਾਹੇ ਵਿੱਚ ਸੁੱਟ ਕੇ ਸ਼ਹੀਦ ਕਰ ਦਿੱਤਾ ਸੀ ਜਦੋਂ ਇਹ ਜਲੰਧਰ ਵਿਖੇ ਐਸ.ਪੀ .ਡੀ ਵਜੋਂ ਤਾਇਨਾਤ ਸੀ । ਭਾਈ ਗੁਰਦੇਵ ਸਿੰਘ ਜੀ ਦੀ ਸ਼ਹਾਦਤ ਭਾਈ ਦਿਆਲਾ ਜੀ ਦੀ ਸ਼ਹਾਦਤ ਦਾ ਹੀ ਰੂਪ ਹੈ । ਇਸੇ ਤਰਾਂ ਮੇਰਾ ਅਜੀਜ਼ ਦੋਸਤ ਭਾਈ ਗੁਰਜੀਤ ਸਿੰਘ ਜੀ ਕਾਕਾ ਪਿੰਡ ਪੋਹਲੀ ਜਿਲ੍ਹਾ ਬਠਿੰਡਾ ਜੋ ਕਿ ਸ਼ਹੀਦ ਭਾਈ ਗੁਰਜੀਤ ਸਿੰਘ ਜੀ ਦੀ ਅਗਵਾਈ ਵਾਲੀ ਸਿੱਖ ਸਟੂਡੈਂਟਸ ਫੈਡਰਸ਼ਨ ਦੀ ਐਡਹਾਕ ਕਮੇਟੀ ਦਾ ਮੈਂਬਰ ਸੀ । ਪੁਲੀਸ ਨੇ ਉਸ ਨੂੰ ਢਾਬੇ ਤੋਂ ਚਾਹ ਪੀਂਦੇ ਵਕਤ ਗ੍ਰਿਫਤਾਰ ਕਰ ਲਿਆ ਪਟਿਆਲਾ ਦੇ ਸੀ.ਆਈ.ਏ ਸਟਾਫ ਵਿੱਚ ਅਣਮਨੁੱਖੀ ਤਸ਼ੱਦਦ ਕਰਦਿਆਂ ਪੁਲੀਸ ਨੇ ਜੁਲਮ ਦੀ ਇੰਤਹਾ ਕਰ ਦਿੱਤੀ ਜਦੋਂ ਭਾਈ ਕਾਕਾ ਦੀਆਂ ਦੋਹਾਂ ਲੱਤਾਂ ਨਾਲ ਰੂੰਅ ਲਪੇਟ ਕੇ ਅੱਗ ਲਗਾ ਦਿੱਤੀ ਅਤੇ ਭਾਈ ਕਾਕਾ ਭਾਈ ਸਤੀ ਦਾਸ ਜੀ ਦੀ ਮਹਾਨ ਕੁਰਬਾਨੀ ਦੀ ਯਾਦ ਦਿਵਾਉਂਦਾ ਹੋਇਆ ਆਪਣੇ ਖੂਨ ਦਾ ਆਖਰੀ ਕਤਰਾ ਆਜਾਦ ਸਿੱਖ ਰਾਜ ਖਾਤਰ ਵਹਾ ਗਿਆ । ਇਸੇ ਤਰਾਂ ਭਾਈ ਅਨੋਖ ਸਿੰਘ ਅਤੇ ਭਾਈ ਬਲਵਿੰਦਰ ਸਿੰਘ ਜੀ ਦੀਆਂ ਜਿਉਂਦੇ ਜੀਅ ਅੱਖਾਂ ਕੱਢ ਦਿੱਤੀਆਂ ਗਈਆਂ । ਪੰਜਾਬ ਪੁਲੀਸ ਦੇ ਬੁੱਚੜ ਮੁਖੀ ਕੇ.ਪੀ.ਗਿੱਲ ਨੇ ਭਿੰਡਰਾਂਵਾਲਾ

ਟਾਈਗਰਜ਼ ਫੋਰਸ ਦੇ ਜਨਰਲ ਭਾਈ ਰਛਪਾਲ ਸਿੰਘ ਛੰਦੜਾ ਦੀਆਂ ਦੋਵੇਂ ਲੱਤਾਂ ਵੱਢ ਦਿੱਤੀਆਂ ਅਤੇ ਸ਼ਹੀਦ ਕਰ ਦਿੱਤਾ ਗਿਆ। ਅੰਮ੍ਰਿਤਸਰ ਦੇ ਤਸੀਹਾ ਕੇਂਦਰ ਵਿੱਚ ਭਾਈ ਮਨਜੀਤ ਸਿੰਘ ਖੁਜਾਲਾ ਦੇ ਦੋਵੇਂ ਹੱਥ ਜਿਉਂਦੇ ਜੀਅ ਵੱਢ ਦਿੱਤੇ ਗਏ। ਅਜਿਹੀਆਂ ਅਨੇਕਾਂ ਸ਼ਹਾਦਤਾਂ ਹਨ ਜੋ ਕਿ ਪੁਰਾਤਨ ਇਤਿਹਾਸ ਦੇ ਗੌਰਵਮਈ ਪੰਨਿਆਂ ਨੂੰ ਪ੍ਰਤੱਖ ਰੂਪ ਵਿੱਚ ਦੁਹਰਾਉਂਦੀਆਂ ਹਨ। ਹਜ਼ਾਰਾਂ ਹੀ ਬਜ਼ੁਰਗਾਂ ਨੇ ਪੁਰਾਤਨ ਸਮੇਂ ਤੋਂ ਲੈ ਕੇ ਵਰਤਮਾਨ ਸਮੇਂ ਖਾਲਿਸਤਾਨ ਲਈ ਅਰੰਭ ਹੋਏ ਅਤੇ ਚੱਲ ਰਹੇ ਸੰਘਰਸ਼ ਦੌਰਾਨ ਆਪਣੇ ਇਕਲੌਤੇ ਪੁੱਤਰ ,ਇਕਲੌਤੇ ਵੀਰ ਅਤੇ ਹਜ਼ਾਰਾਂ ਹੀ ਸਿੱਖ ਬੀਬੀਆਂ ਨੇ ਆਪਣੇ ਸੁਹਾਗ ਕੁਰਬਾਨ ਕਰ ਦਿੱਤੇ। ਕਈ ਸਤਿਕਾਰਯੋਗ ਬਜ਼ੁਰਗਾਂ ਦੇ ਇੱਕ ਤੋਂ ਵੱਧ ਪੁੱਤਰ ਸ਼ਹੀਦ ਹੋ ਗਏ।

ਅੰਮ੍ਰਿਤਸਰ ਜਿਲ੍ਹੇ ਦੇ ਪਿੰਡ ਛੱਜਲਵੱਡੀ ਦੇ ਵਸਨੀਕ ਭਾਈ ਸਵਰਨ ਸਿੰਘ ਅਜਿਹੇ ਸਤਿਕਾਰਯੋਗ ਬਜ਼ੁਰਗ ਹਨ ਜਿਹਨਾਂ ਦੇ ਤਿੰਨ ਪੁੱਤਰ ਭਾਈ ਸੁਰਜੀਤ ਸਿੰਘ ਪੈਂਟਾ ,ਭਾਈ ਪਰਮਜੀਤ ਸਿੰਘ ਕਾਲਾ , ਭਾਈ ਰਾਜਵਿੰਦਰ ਸਿੰਘ ਰਾਜਾ ਅਤੇ ਜਵਾਈ ਭਾਈ ਚੈਂਚਲ ਸਿੰਘ ਉਦੋਕੇ ਸਿੱਖ ਸੰਘਰਸ਼ ਦੌਰਾਨ ਜੂਝਦੇ ਹੋਏ ਸ਼ਹੀਦ ਹੋਏ ਹਨ। ਸ੍ਰ, ਸਵਰਨ ਸਿੰਘ ਕਾਫੀ ਸਮੇਂ ਤੋਂ ਦਿੱਲੀ ਵਿਖੇ ਰਹਿੰਦੇ ਸਨ ਜਿੱਥੇ ਉਹਨਾਂ ਦਾ ਟਰਾਂਸਪੋਰਟ ਦਾ ਕਾਰੋਬਾਰ ਸੀ। ਚਾਰ ਪੁੱਤਰ ਅਤੇ ਇੱਕ ਧੀ ਬੀਬੀ ਸਰਬਜੀਤ ਕੌਰ ਵਾਲਾ ਉਹਨਾਂ ਦਾ ਪਰਿਵਾਰ ਅਕਾਲ ਪੁਰਖ ਦੀ ਕ੍ਰਿਪਾ ਸਦਕਾ ਵਧੀਆ ਤਰੀਕੇ ਨਾਲ ਜੀਵਨ ਬਸਰ ਕਰ ਰਿਹਾ ਸੀ। ਪਰ ਜੂਨ ਓਨੀ ਸੌ ਚੌਰਾਸੀ ਦੇ ਖੂਨੀ ਘੱਲੂਘਾਰੇ ਅਤੇ ਨਵੰਬਰ ਚੌਰਾਸੀ ਦੇ ਸਿੱਖ ਕਤਲੇਆਮ ਤੋਂ ਬਾਅਦ ਸਮੂੰਹ ਸਿੱਖਾਂ ਵਾਂਗ ਉਹ ਵੀ ਆਪਣੇ ਆਪ ਨੂੰ ਭਾਰਤ ਵਿੱਚ ਪਰਾਇਆ ਮਹਿਸੂਸ ਕਰਨ ਲੱਗ ਪਏ। ਇਹਨਾਂ ਹੀ ਦਿਨਾਂ ਵਿੱਚ ਭਾਈ ਹਰਜਿੰਦਰ ਸਿੰਘ ਜਿੰਦਾ, ਭਾਈ ਮਥਰਾ ਸਿੰਘ, ਭਾਈ ਸੁਖਦੇਵ ਸਿੰਘ ਸੁੱਖਾ, ਭਾਈ ਕਰਮ ਸਿੰਘ ਕਰਮਾ ਅਤੇ ਇਹਨਾਂ ਦੇ ਸਾਥੀ ਸਿੱਖ ਯੋਧਿਆਂ ਦਾ ਦਿੱਲੀ ਵਿਖੇ ਇਹਨਾਂ ਦੇ ਘਰੇ ਆਉਣਾ ਜਾਣਾ ਸ਼ੁਰੂ ਹੋ ਗਿਆ। ਭਾਈ ਜਿੰਦਾ ਦੀ ਆਪਜੀ ਨਾਲ ਰਿਸ਼ਤੇਦਾਰੀ ਵੀ ਸੀ। ਦਸ ਸਤੰਬਰ 1986 ਵਾਲੇ ਦਿਨ ਸ਼ਹੀਦ ਭਾਈ ਹਰਜਿੰਦਰ ਸਿੰਘ ਜਿੰਦਾ ਅਤੇ ਸ਼ਹੀਦ ਭਾਈ ਸੁਖਦੇਵ ਸਿੰਘ ਸੁੱਖਾ ਵਲੋਂ ਸ੍ਰੀ ਦਰਬਾਰ ਸਾਹਿਬ ਤੇ ਹਮਲਾ ਕਰਨ ਵਾਲੀ ਭਾਰਤੀ ਫੌਜ ਦੀ ਅਗਵਾਈ ਕਰਨ ਵਾਲੇ ਜਨਰਲ ਵੈਦਿਆ ਨੂੰ ਪੂਨੇ ਵਿੱਚ ਸੋਧ ਦਿੱਤਾ ਗਿਆ। ਸਿੱਖ ਨਸਲਕੁਸ਼ੀ ਦੇ ਮਨਸੂਬੇ ਤਹਿਤ ਹਿੰਦੂ ਬਹੁ ਗਿਣਤੀ ਵਾਲੇ ਇਲਾਕਿਆਂ ਨਵੰਬਰ 1984 ਵਿੱਚ ਸਿੱਖਾਂ ਦਾ ਵੱਡੀ ਪੱਧਰ ਤੇ ਕਤਲੇਆਮ ਕੀਤਾ ਗਿਆ ਸੀ। ਇਸ ਵਿਉਂਤਬੱਧ ਤਰੀਕੇ ਨਾਲ ਕੀਤੇ ਗਏ ਇਸ ਕਤਲੇਆਮ ਨੂੰ ਸਰਕਾਰੀ ਸਰਪ੍ਰਸਤੀ ਹਾਸਲ ਸੀ। ਲਲਿਤ ਮਾਕਨ, ਅਰਦਨ ਦਾਸ, ਜਗਦੀਸ਼ ਟਾਈਟਲਰ, ਐਚ. ਕੇ. ਐੱਲ ਭਗਤ, ਸੱਜਣ ਕੁਮਾਰ ਅਤੇ ਕਮਲ ਨਾਥ ਵਰਗੇ ਕਾਂਗਰਸੀ ਵਜ਼ੀਰਾਂ ਵਲੋਂ

ਹਿੰਦੂ ਗੁੰਡਿਆਂ ਦੀ ਬਕਾਇਦਾ ਅਗਵਾਈ ਕੀਤੀ ਗਈ। ਹਿੰਦੂ ਗੁੰਡਿਆਂ ਨੂੰ ਇਹਨਾਂ ਵਲੋਂ ਮਾਰੂ ਹਥਿਆਰ ਮੁਹੱਈਆ ਕਰਵਾਏ ਗਏ। ਜਿਹਨਾਂ ਨਾਲ ਸਿੱਖਾਂ ਨੂੰ ਜਿਉਂਦੇ ਸਾੜਿਆ ਗਿਆ ਅਤੇ ਅਰਬਾਂ ਖਰਬਾਂ ਦੀ ਸਿੱਖ ਸੰਪਤੀ ਨੂੰ ਇਹਨਾਂ ਹਿੰਦੂਤਵੀਆਂ ਨੇ ਤਬਾਹ ਕਰ ਦਿੱਤਾ। ਸਮਾਂ ਆਉਣ ਤੇ ਭਾਈ ਜਿੰਦੇ ਅਤੇ ਉਹਨਾਂ ਦੇ ਸਾਥੀਆਂ ਵਲੋਂ ਇਸ ਕਤਲੇਆਮ ਦੇ ਦੋਸ਼ੀ ਲਲਿਤ ਮਾਕਨ ਅਤੇ ਅਰਜਨ ਦਾਸ ਨੂੰ ਸੋਧ ਦਿੱਤਾ ਗਿਆ। ਜਦੋਂ ਪੁਲੀਸ ਨੂੰ ਖਬਰ ਮਿਲੀ ਕਿ ਭਾਈ ਜਿੰਦਾ ਦੇ ਗਰੁੱਪ ਦਾ ਮੁੱਖ ਟਿਕਾਣਾ ਸ੍ਰ ਸਵਰਨ ਸਿੰਘ ਦੇ ਘਰੇ ਰਿਹਾ ਹੈ ਅਤੇ ਉਸਦਾ ਪੁੱਤਰ ਭਾਈ ਸੁਰਜੀਤ ਸਿੰਘ ਪੈਂਟਾ ਖਾੜਕੂਆਂ ਨੂੰ ਸਿੱਖਾਂ ਦੇ ਕਾਤਲਾਂ ਨੂੰ ਪੂਰੀ ਜਾਣਕਾਰੀ ਦੇ ਰਿਹਾ ਹੈ ਤਾਂ ਸ੍ਰ ਸਵਰਨ ਸਿੰਘ ਦੇ ਪਰਿਵਾਰ ਤੇ ਦੁੱਖਾਂ, ਤਕਲੀਫਾਂ ਅਤੇ ਪ੍ਰੇਸ਼ਾਨੀਆਂ ਦਾ ਕਹਿਰ ਟੁੱਟ ਪਿਆ। ਸ੍ਰ ਸਵਰਨ ਸਿੰਘ ਜੀ, ਮਾਤਾ ਮਹਿੰਦਰ ਕੌਰ ਜੀ, ਭਾਈ ਸੁਰਜੀਤ ਸਿੰਘ ਪੈਂਟਾ ਦੇ ਨਾਨਾ ਸ੍ਰ ਦਰਸਨ ਸਿੰਘ ਅਤੇ ਮਾਮਾ ਸ੍ਰ ਰਣਜੀਤ ਸਿੰਘ ਨੂੰ ਦਿੱਲੀ ਪੁਲੀਸ ਫੜ ਕੇ ਲੈ ਗਈ। ਮਾਤਾ ਮਹਿੰਦਰ ਕੌਰ ਦੇ ਦਿੱਲੀ ਦੇ ਹਿੰਦੂਤਵੀ ਪੁਲਸੀਆਂ ਨੇ ਮਰਦਾਂ ਵਾਂਗ ਘੋਟਣਾ ਲਗਾਇਆ ਅਤੇ ਸ੍ਰ ਸਵਰਨ ਸਿੰਘ ਨੂੰ ਘੋਰ ਤਸੀਹੇ ਦਿੱਤੇ ਗਏ, ਕਈ ਕਈ ਦਿਨ ਲਗਾਤਾਰ ਉਨੀਂਦਰੇ ਅਤੇ ਖੜੇ ਰੱਖਿਆ ਗਿਆ, ਛੱਤ ਨਾਲ ਪੁੱਠੇ ਲਟਕਾ ਕੇ ਸਿੰਘਾਂ ਦੇ ਹੋਰ ਟਿਕਾਣਿਆਂ ਅਤੇ ਹਥਿਆਰਾਂ ਦੀ ਜਾਣਕਾਰੀ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਗਈ। ਅਖੀਰ ਸ੍ਰ ਸਵਰਨ ਸਿੰਘ, ਮਾਤਾ ਮਹਿੰਦਰ ਕੌਰ ਅਤੇ ਸ੍ਰ ਦਰਸ਼ਨ ਸਿੰਘ ਤੇ ਪਨਾਹ ਦਾ ਕੇਸ ਪਾ ਕੇ ਜੇਹਲ ਭੇਜ ਦਿੱਤਾ। ਜਦਕਿ ਸ੍ਰ ਮਾਤਾ ਮਹਿੰਦਰ ਕੌਰ ਦੇ ਭਰਾ ਅਤੇ ਭਾਈ ਸੁਰਜੀਤ ਸਿੰਘ ਪੈਂਟਾ ਦੇ ਮਾਮੇ ਸ੍ਰ ਰਣਜੀਤ ਸਿੰਘ ਦੀ ਅੱਜ ਤੱਕ ਕੋਈ ਉੱਘ ਸੁੱਘ ਨਹੀਂ ਨਿਕਲੀ। ਸਮਝਿਆ ਜਾ ਰਿਹਾ ਹੈ ਕਿ ਪੁਲੀਸ ਦੇ ਅੰਨ੍ਹੇ ਤਸ਼ੱਦਦ ਕਾਰਨ ਉਹ ਪੁਲੀਸ ਹਿਰਾਸਤ ਵਿੱਚ ਸ਼ਹੀਦ ਹੋ ਗਏ। ਸੰਘਰਸ਼ ਦੌਰਾਨ ਬਹੁਤ ਹੀ ਚੜਦੀ ਕਲਾ ਵਾਲੇ ਸਿੰਘਾਂ ਨੂੰ ਮਾਤਾ ਮਹਿੰਦਰ ਕੌਰ ਨੇ ਪ੍ਰਸ਼ਾਦਾ ਛਕਾਇਆ। ਜਿਹਨਾਂ ਨੂੰ ਮਾਤਾ ਵਲੋਂ ਪੁੱਤਰਾਂ ਵਾਂਗ ਪਿਆਰ ਦਿੱਤਾ ਜਾਂਦਾ ਸੀ।

ਮਾਤਾ ਪਿਤਾ ਦੀ ਗ੍ਰਿਫਤਾਰੀ ਤੋਂ ਬਾਅਦ ਪਿੰਡ ਭਾਈ ਹਰਚਰਨ ਸਿੰਘ ਉਰਫ ਗਿਆਨੀ, ਭਾਈ ਰਾਜਵਿੰਦਰ ਸਿੰਘ ਰਾਜਾ ਅਤੇ ਬੀਬੀ ਸਰਬਜੀਤ ਕੌਰ ਉਰਫ ਗੁੱਡੀ ਆਪਣੇ ਜੱਦੀ ਪਿੰਡ ਛੱਜਲਵੱਡੀ ਆ ਗਏ। ਭਾਈ ਸੁਰਜੀਤ ਸਿੰਘ ਪੈਂਟਾ ਰੂਪੋਸ਼ ਹੋ ਚੁੱਕਾ ਸੀ ਅਤੇ ਇਹਨਾਂ ਦਾ ਚੌਥਾ ਭਰਾ ਸ੍ਰ, ਪਰਮਜੀਤ ਸਿੰਘ ਕਾਲਾ 24 ਨਵੰਬਰ 1987 ਵਾਲੇ ਦਿਨ ਮਹਾਂਰਾਸ਼ਟਰ ਵਿੱਚ ਪੁਲੀਸ ਮੁਕਾਬਲੇ ਦੌਰਾਨ ਹੋ ਸ਼ਹੀਦ ਹੋ ਗਿਆ। ਛੇ ਕੁ ਮਹੀਨੇ ਬੀਬੀ ਸਰਬਜੀਤ ਕੌਰ ,ਸ੍ਰ, ਹਰਚਰਨ ਸਿੰਘ ਗਿਆਨੀ ਅਤੇ ਸ੍ਰ ਰਾਜਵਿੰਦਰ ਸਿੰਘ ਰਾਜਾ ਆਪਣੇ ਪਿੰਡ ਛੱਜਲਵੱਡੀ ਰਹੇ , ਪਰ ਜਦੋਂ ਪੁਲੀਸ ਭਾਈ ਸੁਰਜੀਤ ਸਿੰਘ ਪੈਂਟੇ ਕਾਰਨ ਜਿਆਦਾ ਤੰਗ ਕਰਨ ਲੱਗ ਪਈ

ਤਾਂ ਤਿੰਨੇ ਜਣੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਆ ਗਏ । ਇੱਥੇ ਰਹਿੰਦਿਆਂ ਭਾਈ ਸੁਰਜੀਤ ਸਿੰਘ ਪੈਂਟੇ ਦਾ ਅਨੰਦ ਕਾਰਜ ਬੀਬੀ ਪਰਮਜੀਤ ਕੌਰ ਨਾਲ ਹੋ ਗਿਆ ਅਤੇ ਭਾਈ ਸੁਰਜੀਤ ਸਿੰਘ ਪੈਂਟੇ ਦੇ ਕਹਿਣ ਤੇ 25 ਅਪ੍ਰੈਲ, 1988 ਵਾਲੇ ਦਿਨ ਬੀਬੀ ਸਰਬਜੀਤ ਕੌਰ ਦਾ ਅਨੰਦ ਕਾਰਜ ਭਾਈ ਚੈਂਚਲ ਸਿੰਘ ਉਦੋਕੇ ਨਾਲ ਗੁਰਮਰਿਆਦਾ ਅਨੁਸਾਰ ਹੋ ਗਿਆ । ਪੰਜਾਬ ਵਿੱਚ ਇਸ ਸਮੇਂ ਰਾਸ਼ਟਰਪਤੀ ਰਾਜ ਸੀ । ਸਿੱਖ ਨੌਜਵਾਨਾਂ ਨੂੰ ਹਰ ਰੋਜ਼ ਝੂਠੇ ਪੁਲੀਸ ਮੁਕਾਬਲਿਆਂ ਵਿਚ ਸ਼ਹੀਦ ਕੀਤਾ ਜਾ ਰਿਹਾ ਸੀ । ਭਾਈ ਸੁਰਜੀਤ ਸਿੰਘ ਪੈਂਟਾ ਨੇ ਦਿੱਲੀ ਤੋਂ ਬਾਅਦ ਪੰਜਾਬ ਵਿੱਚ ਅਨੇਕਾਂ ਪੰਥ ਦੋਖੀਆਂ ਨੂੰ ਸੋਧਾ ਲਾਇਆ । ਸ਼ਹੀਦ ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਨਾਲ ਸਿੱਖ ਸੰਘਰਸ਼ ਵਿੱਚ ਉਸ ਵਲੋਂ ਪਾਇਆ ਗਿਆ ਯੋਗਦਾਨ ਅਹਿਮ ਸਥਾਨ ਰੱਖਦਾ ਹੈ । ਰਾਸ਼ਟਰਪਤੀ ਰਾਜ ਦੌਰਾਨ ਹਿੰਦੋਸਤਾਨ ਦੀ ਹਿੰਦੂਤਵੀ ਸਰਕਾਰ ਨੇ ਇੱਕ ਹੋਰ ਕਾਲੀ ਕਰਤੂਤ ਕਰਦਿਆਂ 9 ਮਈ 1988 ਵਾਲੇ ਦਿਨ ਬਲੈਕ ਥੰਡਰ ਔਪਰੇਸ਼ਨ ਸ਼ੁਰੂ ਕਰ ਦਿੱਤਾ । ਹਿੰਦੂਤਵੀ ਸੋਚ ਦੇ ਫਿਰਕਾਪ੍ਰਸਤਾਂ ਨੇ ਸਿੱਖਾਂ ਦੀ ਨਸਲਕੁਸ਼ੀ ਕਰਨ ਲਈ ਜੋ ਜ਼ੁਲਮ ਕੀਤੇ ਉਹਨਾਂ ਨੂੰ ਅਪ੍ਰੇਸ਼ਨ ਵੁੱਡ ਰੋਜ਼ (ਗੁਲਾਬ ਦੀ ਟਾਹਣੀ) ਅਪ੍ਰੇਸ਼ਨ ਬਲਿਊ ਸਟਾਰ ਅਤੇ ਅਪ੍ਰੇਸ਼ਨ ਬਲੈਕ ਥੰਡਰ (ਕਾਲੀ ਗਰਜ) ਆਦਿ ਦੇ, ਨਾਮ ਦਿੱਤੇ ਗਏ ਤਾਂ ਕਿ ਸਿੱਖਾਂ ਨੂੰ ਹੋਰ ਵੀ ਜ਼ਲੀਲ ਕੀਤਾ ਜਾ ਸਕੇ । ਕਿਉਂ ਕਿ ਕਿਸੇ ਕੌਮ ਤੇ ਸਰਕਾਰੀ ਤੌਰ ਤੇ ਕੀਤੇ ਜਾਣ ਵਾਲੇ ਸਮੂਹਿਕ ਅੱਤਿਆਚਾਰ ਨੂੰ ਕੇਵਲ ਘੱਲੂਘਾਰਾ ਕਿਹਾ ਜਾ ਸਕਦਾ ਹੈ । ਪੁਲੀਸ ਅਤੇ ਅਰਧ ਸੈਨਿਕ ਦਲਾਂ ਵਲੋਂ ਸ੍ਰੀ ਦਰਬਾਰ ਸਾਹਿਬ ਕੰਪਲੈਕਸ ਨੂੰ ਘੇਰਾ ਪਾ ਲਿਆ ਗਿਆ । ਦਿੱਲੀ ਤਖਤ ਦੇ ਇਸ਼ਾਰੇ ਵਿੱਚ ਆਈ ਪੁਲੀਸ ਅਤੇ ਸੀ. ਆਰ. ਪੀ. ਐਂਫ. ਨੇ ਸਿੱਖ ਸ਼ਰਧਾਲੂਆਂ ਅਤੇ ਨਿਰਦੋਸ਼ ਸਿੱਖਾਂ ਨੂੰ ਭਾਰੀ ਪ੍ਰੇਸ਼ਾਨ ਕਰਦਿਆਂ ਕੰਪਲੈਕਸ ਦੀ ਬਿਜਲੀ ਅਤੇ ਪਾਣੀ ਕੱਟ ਦਿੱਤਾ ਗਿਆ । ਦਰਬਾਰ ਸਾਹਿਬ ਵਿੱਚ ਘਿਰੇ ਸਿੱਖਾਂ ਨੂੰ ਬਾਹਰ ਆਉਣ ਲਈ ਆਖਿਆ ਗਿਆ । ਭਾਈ ਸੁਰਜੀਤ ਸਿੰਘ ਪੈਂਟਾ ਵੀ ਦਰਬਾਰ ਸਾਹਿਬ ਸੀ ਜਦੋਂ ਉਹ ਸ਼ਰਧਾਲੂਆਂ ਨਾਲ ਬਾਹਰ ਨਿੱਕਲਿਆ ਤਾਂ ਪੁਲੀਸ ਨੇ ਪਛਾਣ ਲਿਆ ਅਤੇ ਗਿਰਫਤਾਰ ਕਰ ਲਿਆ ਪਰ ਅਗਲੇ ਹੀ ਪਲ ਉਸਨੇ ਸਾਈਨਾਈਡ ਦਾ ਕੈਪਸੂਲ ਖਾ ਕੇ ਖੁਦਕਸ਼ੀ ਕਰ ਲਈ ਅਤੇ ਸਿੱਖ ਸੰਘਰਸ਼ ਪ੍ਰਤੀ ਆਪਣੇ ਆਖਰੀ ਸਵਾਸ ਭੇਟ ਦਿੱਤੇ । ਸਿੱਖ ਨੂੰ ਅਜਾਦੀ ਦਾ ਨਿੱਘ ਦਿਵਾਉਣ ਖਾਤਰ ਆਪਾ ਕੁਰਬਾਨ ਕਰ ਦਿੱਤਾ , ਜਦੋਂ ਭਾਈ ਪੈਂਟੇ ਨੂੰ ਸ਼ਹੀਦ ਹੁੰਦਿਆਂ ਉਸਦੀ ਸਿੰਘਣੀ ਨੇ ਦੇਖਿਆ ਤਾਂ ਉਹ ਉਸ ਵਲ ਭੱਜ ਪਈ ਅਤੇ ਪਛਾਣੀ ਗਈ ਅਤੇ ਜੇਹਲ ਵਿੱਚ ਬੰਦ ਕਰ ਦਿੱਤੀ ਗਈ । ਭਾਈ ਰਾਜਵਿੰਦਰ ਸਿੰਘ ਰਾਜਾ ,ਭਾਈ ਹਰਚਰਨ ਸਿੰਘ ਗਿਆਨੀ ਬੀਬੀ ਸਰਬਜੀਤ ਕੌਰ ਅਤੇ ਭਾਈ ਚੈਂਚਲ ਸਿੰਘ ਨੂੰ ਵੀ ਬਾਹਰ ਨਿੱਕਲਣ ਸਮੇਂ ਗ੍ਰਿਫਤਾਰ ਕਰ ਲਿਆ ਗਿਆ । ਭਾਈ ਚੈਂਚਲ ਸਿੰਘ

ਉਦੋਕੇ ਅਤੇ ਭਾਈ ਹਰਚਰਨ ਸਿੰਘ ਗਿਆਨੀ ਨੂੰ ਅੰਮ੍ਰਿਤਸਰ ਦੇ ਤਸੀਹਾ ਕੇਂਦਰ (ਸੀ.ਆਈ.ਏ .ਸਟਾਫ) ਵਿੱਚ ਭਾਰੀ ਤਸੀਹੇ ਦਿੱਤੇ ਗਏ ਅਤੇ ਅਨੇਕਾਂ ਕੇਸ ਪਾ ਕੇ ਅੰਮ੍ਰਿਤਸਰ ਦੀ ਕੇਂਦਰੀ ਜੇਹਲ ਵਿੱਚ ਬੰਦ ਕਰ ਦਿੱਤਾ ਗਿਆ। ਭਾਈ ਰਾਜਵਿੰਦਰ ਸਿੰਘ ਰਾਜਾ ਜਿਸਦੀ ਉਮਰ ਉਦੋਂ ਕੇਵਲ ਚੌਦਾਂ ਕੁ ਸਾਲ ਸੀ । ਨਾਬਾਲਗ ਹੋਣ ਕਰਕੇ ਉਸ ਨੂੰ ਤਿੰਨ ਹਫਤੇ ਮਗਰੋਂ ਛੱਡ ਦਿੱਤਾ ਗਿਆ। ਬੀਬੀ ਸਰਬਜੀਤ ਕੌਰ ਅਤੇ ਬੀਬੀ ਪਰਮਜੀਤ ਕੌਰ ਪਤਨੀ ਭਾਈ ਸੁਰਜੀਤ ਸਿੰਘ ਪੈਂਟਾ ਨੂੰ ਸੰਗਰੂਰ ਜੇਹਲ ਵਿੱਚ ਭੇਜ ਦਿੱਤਾ ਗਿਆ ।

ਜੇਹਲ ਵਿੱਚ ਬੈਠੇ ਸ੍ਰ, ਸਵਰਨ ਸਿੰਘ ਅਤੇ ਮਾਤਾ ਮਹਿੰਦਰ ਕੌਰ ਆਪਣੇ ਪਰਿਵਾਰ ਤੇ ਜ਼ੁਲਮ ਦੇ ਝੁੱਲ ਰਹੇ ਝੱਖੜਾਂ ਬਾਰੇ ਸੁਣਦੇ ਰਹੇ । ਜਿਹਨਾਂ ਦੇ ਘਰ ਦੇ ਦੋ ਚਿਰਾਗ ਭਾਈ ਪਰਮਜੀਤ ਸਿੰਘ ਕਾਲਾ ਅਤੇ ਭਾਈ ਸੁਰਜੀਤ ਸਿੰਘ ਪੈਂਟਾ ਸਿੱਖ ਸੰਘਰਸ਼ ਦੀ ਸ਼ਮਾਂ ਨੂੰ ਰੌਸ਼ਨ ਕਰਨ ਲਈ ਬੁਝ ਚੁੱਕੇ ਸਨ ।

ਸੱਤ ਜਨਵਰੀ 1989 ਵਾਲੇ ਦਿਨ ਬੀਬੀ ਸਰਬਜੀਤ ਕੌਰ ਅਤੇ ਬੀਬੀ ਪਰਮਜੀਤ ਕੌਰ ਨੂੰ ਰਿਹਾਅ ਕਰ ਦਿੱਤਾ ਗਿਆ । ਇੱਥੇ ਹਿੰਦੂਤਵੀਆਂ ਦੇ ਸਿੱਖਾਂ ਪ੍ਰਤੀ ਫਿਰਕਾਪ੍ਰਸਤੀ ਜ਼ਾਹਰ ਹੁੰਦੀ ਹੈ ਕਿ ਰਿਹਾਅ ਹੋਣ ਵਕਤ ਬੀਬੀ ਸਰਬਜੀਤ ਕੌਰ ਗਰਭਵਤੀ ਸੀ ਅਤੇ ਅੱਠ ਫਰਵਰੀ ਨੂੰ ਉਸ ਨੇ ਪੁੱਤਰ ਨੂੰ ਜਨਮ ਦਿੱਤਾ। ਵਰਨਾ ਅਜਿਹੀ ਹਾਲਤ ਵਿੱਚ ਕਿਸੇ ਔਰਤ ਨੂੰ ਮਨੁੱਖੀ ਅਧਿਕਾਰਾਂ ਦੇ ਅਧਾਰ ਤੇ ਕੁੱਝ ਸਮੇਂ ਲਈ ਛੱਡਣ ਗੈਰਵਾਜਿਬ ਨਹੀਂ ਹੈ। ਪਰ ਜੇਹਲ ਤੋਂ ਬਾਹਰ ਆਉਣ ਤੇ ਵੀ ਪੁਲੀਸ ਨੇ ਪਿੱਛਾ ਨਹੀਂ ਛੱਡਿਆ।

ਭਾਈ ਰਾਜਵਿੰਦਰ ਸਿੰਘ ਰਾਜਾ ਜਿਸ ਦੀ ਉਮਰ ਅਜੇ ਉਨੀ ਕੁ ਸਾਲ ਦੀ ਹੀ ਸੀ । ਇੰਨੀ ਛੋਟੀ ਉਮਰ ਵਿੱਚ ਉਸ ਨੇ ਵੱਡੇ ਵੱਡੇ ਕਾਰਨਾਮਿਆਂ ਨੂੰ ਅੰਜਾਮ ਦਿੱਤਾ । ਸਾਂਸੀ ਨਾਮ ਦੇ ਇੱਕ ਐਸ.ਐਚ.ਓ. ਨੂੰ ਉਸਨੇ ਚੌਵੀ ਘੰਟਿਆਂ ਅੰਦਰ ਅੰਦਰ ਪੁਲੀਸ ਦੀ ਚੌਂਕੀ ਵਿੱਚ ਵੜ ਕੇ ਸੋਧ ਦਿੱਤਾ ਸੀ । ਇਸੇ ਸਾਂਸੀ ਨੇ ਉਦੋਕੇ ਪਿੰਡ ਵਿੱਚ ਭਾਈ ਚੈਂਚਲ ਸਿੰਘ ਦੇ ਘਰ ਧਾਵਾ ਬੋਲ ਕੇ ਅੰਨੇਵਾਹ ਫਾਇਰਿੰਗ ਕਰਦਿਆਂ ਉਸ ਦੇ ਭਰਾਤਾ ਭਾਈ ਚਰਨਜੀਤ ਸਿੰਘ ਚੰਨਾ ਨੂੰ ਸ਼ਹੀਦ ਕੀਤਾ ਸੀ। ਪਰ ਭਾਈ ਰਾਜਵਿੰਦਰ ਸਿੰਘ ਰਾਜਾ ਨੇ ਉਸ ਦੀ ਦੀ ਮੌਤ ਦਾ ਬਦਲਾ ਚੌਵੀ ਘੰਟਿਆਂ ਦੇ ਅੰਦਰ ਹੀ ਲੈ ਲਿਆ ਸੀ । ਛੇ ਐਂਪਰੈਲ 1992 ਵਾਲੇ ਦਿਨ ਭਾਈ ਰਾਜਵਿੰਦਰ ਸਿੰਘ ਰਾਜਾ ਦਿੱਲੀ ਪੁਲੀਸ ਨਾਲ ਗ੍ਰੇਟਰ ਕੈਲਾਸ਼ ਵਿਖੇ ਪੁਲੀਸ ਦੌਰਾਨ ਸ਼ਹੀਦ ਹੋ ਗਿਆ। ਅੱਜ ਸ੍ਰ, ਸਵਰਨ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਘਰ ਦਾ ਤੀਜਾ ਚਿਰਾਗ ਵੀ ਦੁਨਿਆਵੀ ਤੌਰ ਤੇ ਬੁੱਝ ਭਾਵੇਂ ਗਿਆ ਸੀ ਪਰ ਇਤਿਹਾਸਕ ਅਤੇ ਸੰਘਸ਼ਮਈ ਖੇਤਰ ਵਿੱਚ ਉਹਨਾਂ ਦਾ ਰੁਤਬਾ ਹੋਰ ਮਹਾਨ ਹੋ ਗਿਆ ।

ਇੱਥੇ ਹੀ ਬੱਸ ਨਹੀਂ ਹੋਈ ਸ੍ਰ ਸਵਰਨ ਸਿੰਘ ਦੇ ਜਵਾਈ ਭਾਈ ਚੈਂਚਲ

ਸਿੰਘ ਜਲੰਧਰ ਵਿਖੇ ਪੁਲੀਸ ਨੇ ਘੇਰਾ ਪਾ ਲਿਆ ਤਾਂ ਉਸ ਨੇ ਸਾਇਅਨਾਈਡ ਦਾ ਕੈਪਸੂਲ ਖਾ ਕੇ ਖੁਦਕਸ਼ੀ ਕਰ ਲਈ । 26 ਦਸੰਬਰ 1992 ਨੂੰ ਪੁਲੀਸ ਕਾਲੀ ਬਾਹਮਣੀ ਪਿੰਡ ਲਾਗੇ ਉਸਦਾ ਮਕਾਬਲਾ ਦਿਖਾ ਕੇ ਤਰੱਕੀਆਂ ਅਤੇ ਇਨਾਮ ਹਾਸਲ ਕਰ ਲਏ । ਇਸ ਮੌਕੇ ਸ੍ਰ ਸਵਰਨ ਸਿੰਘ ਦਾ ਚੌਥਾ ਪੁੱਤਰ ਭਾਈ ਹਰਚਰਨ ਸਿੰਘ ਉਰਫ ਗਿਆਨੀ ਭਗੌੜਾ ਸੀ । ਮਾਰਚ 1993 ਵਿੱਚ ਸ੍ਰ, ਸਵਰਨ ਸਿੰਘ ,ਮਾਤਾ ਮਹਿੰਦਰ ਕੌਰ ,ਬੀਬੀ ਸਰਬਜੀਤ ਕੌਰ ਅਤੇ ਉਸਦੇ ਪੁੱਤਰ ਕਾਕਾ ਦਲੇਰ ਸਿੰਘ ਉਮਰ ਤਿੰਨ ਸਾਲ ਅਤੇ ਕਾਕਾ ਸਮਸ਼ੇਰ ਸਿੰਘ ਉਮਰ ਦਸ ਮਹੀਨੇ ਨੂੰ ਪੁਲੀਸ ਫਿਰ ਫੜ ਲੈ ਗਈ ਵੱਖ ਵੱਖ ਥਾਣਿਆਂ ਵਿੱਚ ਨਜ਼ਾਇਜ਼ ਹਿਰਾਸਤ ਵਿੱਚ ਰੱਖਿਆ ਸੀ । ਪੁਲੀਸ ਦੇ ਖਾਣੇ ਅਤੇ ਸਫਾਈ ਦੇ ਮਾੜੇ ਪ੍ਰਬੰਧਾਂ ਕਾਰਨ ਕਾਕਾ ਸਮਸ਼ੇਰ ਸਿੰਘ ਪੁੱਤਰ ਬੀਬੀ ਸਰਬਜੀਤ ਕੌਰ ਅਤੇ ਸ੍ਰ ਸਵਰਨ ਸਿੰਘ ਅਤੇ ਮਾਤਾ ਮਹਿੰਦਰ ਕੌਰ ਦੇ ਦੋਹਤੇ ਨੂੰ ਨਮੂਨੀਆ ਹੋ ਗਿਆ । ਜਿਸ ਕਾਰਨ ਕਾਰਨ ਕੁੱਝ ਮਹੀਨੇ ਬਾਅਦ ਹੀ ਉਸਦੀ ਮੌਤ ਗਈ । ਅੱਜ ਸ੍ਰ, ਸਵਰਨ ਸਿੰਘ ਦਾ ਦੋਹਤਾ ਵੀ ਪੁਲੀਸ ਦੇ ਮਾੜੇ ਪ੍ਰਬੰਧਾਂ ਕਾਰਨ ਅਕਾਲ ਚਲਾਣਾ ਕਰ ਗਿਆ । ਉਸ ਦੀ ਵਿਧਵਾ ਹੋ ਚੁੱਕੀ ਧੀ ਬੀਬੀ ਸਰਬਜੀਤ ਕੌਰ ਕੋਲ ਇੱਕ ਪੁੱਤਰ ਦਲੇਰ ਸਿੰਘ ਹੀ ਬਚਿਆ ਹੈ ।

ਗੁਰੂ ਸਾਹਿਬ ਨੇ ਹਰ ਸਿੱਖ ਨੂੰ ਹੁਕਮ ਕੀਤਾ ਹੈ ਕਿ " ਕਿਰਤ ਕਰੋ ਨਾਮ ਜਪੋ ਅਤੇ ਵੰਡ ਛਕੋ " ਅਗਰ ਇਸ ਸਿਧਾਤ ਨੂੰ ਤੱਕੀਏ ਤਾਂ ਗੁਰੂ ਸਾਹਿਬ ਨੇ ਕਿਰਤ ਨੂੰ ਪਹਿਲ ਦਿੱਤੀ ਹੈ । ਵਿਹਲੜ ਜਾਂ ਦੂਜਿਆਂ ਤੇ ਬੋਝ ਬਣਨ ਵਾਲੇ ਲੋਕਾਂ ਨੂੰ ਗੁਰਮਤਿ ਦੇ ਫਲਸਫੇ ਨੇ ਪ੍ਰਵਾਨ ਨਹੀਂ ਕੀਤਾ ਗਿਆ । ਇਸੇ ਸਿਧਾਂਤ ਨੂੰ ਸ੍ਰ, ਸਵਰਨ ਸਿੰਘ ,ਮਾਤਾ ਮਹਿੰਦਰ ਕੌਰ ਅਤੇ ਬੀਬੀ ਸਰਬਜੀਤ ਕੌਰ ਨੇ ਮੱਦੇ ਨਜ਼ਰ ਰੱਖਿਆ ਹੈ । ਉਹਨਾਂ ਦਾ ਆਖਣਾ ਹੈ ਕਿ ਉਹਨਾਂ ਆਪਣੇ ਪਰਿਵਾਰ ਦੀ ਕੁਰਬਾਨੀ ਦਾ ਕਿਸੇ ਕੋਲ ਜ਼ਿਕਰ ਕਰਕੇ ਕਦੇ ਸਹਾਇਤਾ ਦੀ ਮੰਗ ਨਹੀਂ ਕੀਤੀ । ਬਲਕਿ 72 ਸੋਲ ਦੀ ਉਮਰ ਵਿੱਚ ਅੱਜ ਵੀ ਸ੍ਰ, ਸਵਰਨ ਸਿੰਘ ਦਿੱਲੀ ਵਿੱਚ ਡਰਾਇਵਰੀ ਕਰਕੇ ਆਪਣਾ ਜੀਵਨ ਨਿਰਬਾਹ ਕਰ ਰਹੇ , ਮਾਤਾ ਮਹਿੰਦਰ ਕੌਰ ਚੜ੍ਹਦੀ ਕਲਾ ਵਿੱਚ ਰਹਿੰਦੇ ਹੋਏ ਸਭ ਕਾਸੇ ਨੂੰ ਅਕਾਲ ਪੁਰਖ ਦੀ ਰਜ਼ਾ ਮੰਨ ਰਹੇ ਹਨ ਉੱਥੇ ਉਹਨਾਂ ਦਾ ਕਹਿਣਾ ਹੈ ਕਿ ਅਗਰ ਸਾਡੇ ਗੁਰੂ ਸਾਹਿਬ ਧਰਮ ਦੀ ਖਾਤਰ ਜ਼ੁਲਮ ਦੇ ਖਿਲਾਫ ਜੂਝਦੇ ਹੋਏ ਆਪਣਾ ਸਰਬੰਸ ਕੁਰਬਾਨ ਕਰ ਸਕਦੇ ਹਨ ਤਾਂ ਉਸ ਗੁਰੂ ਦੇ ਸਿੱਖ ਹੋਣ ਤੇ ਸਾਡਾ ਵੀ ਕੋਈ ਫਰਜ਼ ਹੈ।

ਇਹਨਾਂ ਦੀ ਧੀ ਬੀਬੀ ਸਰਬਜੀਤ ਕੌਰ ਨੇ ਵੀ ਇਹਨਾਂ ਪ੍ਰੰਪਰਾਵਾਂ ਨੂੰ ਸੁਰਜੀਤ ਰੱਖਦਿਆਂ ਕਦੇ ਕਿਸੇ ਪਾਸੋਂ ਸਹਾਇਤਾ ਦੀ ਮੰਗ ਨਹੀਂ ਕੀਤੀ । ਬਲਕਿ ਆਪਣੇ ਪਤੀ ਭਾਈ ਚੈਂਚਲ ਸਿੰਘ ਉਦੋਕੇ ਦੀ ਸ਼ਹੀਦੀ ਤੋਂ ਕੁੱਝ ਸਮਾਂ ਬਾਅਦ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਿੱਚ ਬਤੌਰ ਅਧਿਆਪਕ ਨੌਕਰੀ ਸ਼ੁਰੂ ਕਰ ਲਈ।

ਪਿਛਲੇ ਸਤਾਰਾਂ ਸਾਲਾਂ ਤੋਂ ਉਹ ਸਕੂਲ ਟੀਚਰ ਦੀ ਨੌਕਰੀ ਹੈ ਆਪਣਾ ਜੀਵਨ ਨਿਰਬਾਹ ਕਰਦੇ ਹੋਏ ਆਪਣੇ ਪੁੱਤਰ ਦਲੇਰ ਸਿੰਘ ਦੀ ਪਰਵਰਿਸ਼ ਕਰ ਰਹੇ ਹਨ। ਇਹੋ ਜਿਹੇ ਪਰਿਵਾਰ ਸਿੱਖ ਕੌਮ ਦਾ ਮਾਣ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਵਾਸਤੇ ਰੋਲ ਮਾਡਲ ਹਨ। ਇਹੋ ਜਿਹੀਆਂ ਸ਼ਹਾਦਤਾਂ ਰੰਗ ਲਿਆਉਣਗੀਆਂ ਅਤੇ ਸਿੱਖ ਕੌਮ ਅਜਾਦ ਸਿੱਖ ਰਾਜ ਖਾਲਿਸਤਾਨ ਦੀ ਵਸਨੀਕ ਬਣੇਗੀ। ਅੱਜ ਸੰਘਰਸ਼ ਵਿਰੋਧੀਆਂ ਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਅਗਰ ਸੰਘਰਸ਼ ਦੀ ਜੋਬਨ ਰੁੱਤ ਨਹੀਂ ਰਹੀ ਤਾਂ ਖੜੋਤ ਵੀ ਨਹੀਂ ਰਹਿਣੀ ਕਿਉਂ ਕਿ ਇਹ ਕੁਦਰਤ ਦਾ ਅਟੱਲ ਨਿਯਮ ਹੈ, ਕਿ ਸਮਾਂ ਕਦੇ ਸਥਿਰ ਨਹੀਂ ਰਹਿੰਦਾ।

# ਭਾਈ ਸੁਖਬੀਰ ਸਿੰਘ ਖ਼ਾਲਸਾ

—ਚਰਨਜੀਤ ਸਿੰਘ ਸੁਜੋਂ

ਸ਼ਾਮ ਹੋਈ ਸ਼ਮ੍ਹਾਂ ਰੌਸ਼ਨ ਹੋਈਆਂ
ਸੜਨ ਚੱਲੇ ਪਰਵਾਨੇ।
ਸ਼ਮ੍ਹਾ ਨੂੰ ਖ਼ੁਸ਼ੀਆਂ ਦਿਲ ਚਾਅ ਪਤੰਗਿਆਂ,
ਜਿਨ੍ਹਾਂ ਆਤਿਸ਼ ਨਾਲ ਯਾਰਾਨੇ।
ਮੌਤ ਤੋਂ ਪਰ੍ਹੇ ਮੁਕਾਮ ਜਿਨ੍ਹਾਂ ਦੇ
ਉਹਨਾਂ ਕੀ ਲੈਣਾ ਜੱਗ ਜੀਅ ਕੇ?
ਆਸ਼ਿਕ ਜਿੰਦ ਕੁਰਬਾਨ ਕਰਨ ਲਈ,
ਲੱਭਦੇ ਫਿਰਨ ਬਹਾਨੇ।

ਸਿੱਖ ਕੌਮ ਦੇ ਗ਼ਲੋਂ ਗ਼ੁਲਾਮੀ ਦੀਆਂ ਜ਼ੰਜੀਰਾਂ ਲਾਹੁਣ ਵਾਸਤੇ ਜਿਨ੍ਹਾਂ ਜੁਝਾਰੂਆਂ ਨੇ ਹੱਸ ਕੇ ਮੌਤ ਨੂੰ ਗ਼ਲੇ ਲਗਾਇਆ, ਉਹਨਾਂ ਵਿੱਚੋਂ ਹੀ ਇੱਕ ਲਾੜੀ ਮੌਤ ਦੇ ਆਸ਼ਿਕ ਸਨ ਸ਼ਹੀਦ ਭਾਈ ਸੁਖਵੀਰ ਸਿੰਘ ਖ਼ਾਲਸਾ (ਦਿੱਲੀ) ਪਿੰਡ ਸੁੱਜੋਂ ਜ਼ਿਲ੍ਹਾ ਨਵਾਂ ਸ਼ਹਿਰ। ਜਿਨ੍ਹਾਂ ਨੇ ਆਪਣੀ ਜ਼ਿੰਦਗੀ ਕੌਮੀ ਸੰਘਰਸ਼ ਦੇ ਲੇਖੇ ਲਾ ਦਿੱਤੀ।

ਭਾਈ ਸੁਖਵੀਰ ਸਿੰਘ ਖ਼ਾਲਸਾ ਦਾ ਜਨਮ ਸ. ਤਾਰਾ ਸਿੰਘ ਦੇ ਗ੍ਰਹਿ ਵਿਖੇ ਮਾਤਾ ਸਵਰਨ ਕੌਰ ਦੀ ਕੁੱਖੋਂ 1954 ਨੂੰ ਬੱਬਰਾਂ ਦੀ ਧਰਤੀ ਪਿੰਡ ਸੁੱਜੋਂ ਵਿਖੇ ਹੋਇਆ।

ਚੜ੍ਹੀ ਜਵਾਨੀ 'ਚ ਆਪ ਜੀ ਦਾ ਸਰੀਰ ਇਕਹਿਰਾ, ਰੰਗ ਸਾਂਵਲਾ ਤੇ ਕੱਦ ਛੇ ਫ਼ੁਟ ਦੇ ਕਰੀਬ ਸੀ। ਆਪ ਜੀ ਨੂੰ ਬਚਪਨ ਤੋਂ ਹੀ ਦਾਦੀ ਕਰਮ ਕੌਰ (ਜੋ ਅੱਜ ਵੀ ਜਿਊਂਦੀ ਹੈ, ਜਿਸ ਦੀ ਉਮਰ 108 ਸਾਲ ਹੈ ਤੇ ਅੰਮ੍ਰਿਤਧਾਰੀ ਹੈ) ਨੇ ਬਾਣੀ ਦੁਆਰਾ ਤਿਆਰ ਕੀਤੇ ਅੰਮ੍ਰਿਤ ਦੀ ਗੁੜ੍ਹਤੀ ਦੇ ਕੇ ਇੱਕ ਸੂਰਮਾ ਬਣਾਇਆ। ਸੁਖਵੀਰ ਨੇ ਛੋਟੇ ਹੁੰਦਿਆਂ ਹੀ ਦਾਦੀ ਮਾਂ ਤੋਂ ਸਾਹਿਬਜ਼ਾਦਿਆਂ ਅਤੇ ਸੂਰਮਿਆਂ ਦੀਆਂ ਸਾਖੀਆਂ ਸੁਣ ਕੇ ਸ਼ੁਰੂ ਤੋਂ ਹੀ ਸਿੱਖੀ ਸਿਧਾਂਤਾਂ 'ਤੇ ਪਹਿਰਾ ਦੇਣ ਦਾ ਸੰਕਲਪ ਕੀਤਾ। ਆਪ ਜੀ ਨੂੰ ਛੋਟੇ ਹੁੰਦਿਆਂ ਹੀ ਜੂਠ ਤੇ ਝੂਠ ਤੋਂ ਸਖ਼ਤ ਨਫ਼ਰਤ ਸੀ।

ਆਪ ਜੀ ਨੇ ਪੰਜਵੀਂ ਤਕ ਦੀ ਪੜ੍ਹਾਈ ਪਿੰਡ ਸੁੱਜੋਂ ਤੋਂ ਤੇ ਫਿਰ ਦਸਵੀਂ ਮਾਹਲ ਗਹਿਲਾਂ ਤੋਂ ਪਾਸ ਕੀਤੀ। ਆਪ ਹਾਕੀ ਦੇ ਬਹੁਤ ਹੀ ਵਧੀਆ ਖਿਡਾਰੀ ਸਨ। ਆਪ ਜੀ ਦੀਆਂ ਦੋ ਭੈਣਾਂ ਨਰਿੰਦਰ ਕੌਰ, ਕਮਲਜੀਤ ਕੌਰ ਭੋਲੀ (ਯੂ.ਐਸ.ਏ.) ਹਨ, ਜਿਨ੍ਹਾਂ ਨੇ ਬੀ.ਏ. ਪਾਸ ਕਰਨ ਤੋਂ ਬਾਅਦ ਗੁਰਬਾਣੀ ਦਾ ਪਾਠ ਸਿਖਾਉਣ ਦੀ ਸੇਵਾ ਸ਼ੁਰੂ ਕੀਤੀ ਸੀ (ਅਸੀਂ ਵੀ ਛੋਟੇ ਹੁੰਦੇ ਭੋਲੀ ਭੈਣ ਜੀ ਕੋਲ਼ੋਂ ਪਾਠ ਸਿੱਖਣ ਲਈ ਜਾਇਆ ਕਰਦੇ ਸਾਂ)। ਆਪ ਦੇ ਦੋ ਭਰਾ ਲਖਵਿੰਦਰ ਸਿੰਘ ਲਾਖਾ ਤੇ ਰਵਿੰਦਰ ਸਿੰਘ ਹਨ।

ਆਪ ਜੀ ਨੇ ਬੀ.ਏ. ਦੀ ਪੜ੍ਹਾਈ ਸਿੱਖ ਨੈਸ਼ਨਲ ਕਾਲਜ ਬੰਗਾ ਤੋਂ ਅਤੇ ਆਈ.ਟੀ.ਆਈ. ਪੋਲੀਟੈਕਨੀਕਲ ਕਾਲਜ ਫਗਵਾੜਾ ਤੋਂ ਕਰਨ ਤੋਂ ਬਾਅਦ ਦਿੱਲੀ ਨਾਰਥਨ ਰੇਲਵੇ ਵਿੱਚ ਨੌਕਰੀ ਕਰਨ ਲੱਗ ਪਏ। ਆਪ ਦੇ ਪਿਤਾ ਜੀ ਵੀ ਰੇਲਵੇ ਵਿੱਚ ਨੌਕਰੀ ਕਰਦੇ ਸਨ।

ਸੰਨ 1978 ਦੇ ਨਿਰੰਕਾਰੀ ਕਾਂਡ ਵਿੱਚ ਸ਼ਾਂਤਮਈ ਢੰਗ ਨਾਲ਼ ਰੋਸ ਮਾਰਚ ਕਰ ਰਹੇ ਸਿੰਘਾਂ 'ਤੇ ਗੋਲ਼ੀਆਂ ਚਲਾ ਕੇ ਨਰਕਧਾਰੀਆਂ ਨੇ ੧੩ ਸਿੰਘ ਸ਼ਹੀਦ ਕਰ ਦਿੱਤੇ ਤੇ ਕਈ ਜ਼ਖ਼ਮੀ ਕੀਤੇ। ਭਾਈ ਸੁਖਵੀਰ ਸਿੰਘ ਖ਼ਾਲਸਾ ਦੀ ਗ਼ੈਰਤ 'ਚ ਉਬਾਲ਼ ਆਇਆ ਕਿ ਕੀ ਸਿੱਖ ਸ਼ਾਂਤਮਈ ਢੰਗ ਨਾਲ਼ ਮੁਜ਼ਾਹਰਾ ਵੀ ਨਹੀਂ ਕਰ ਸਕਦੇ? ਆਪਣੇ ਹੱਕ ਤੇ ਸੱਚ ਦੀ ਲੜਾਈ ਲੜਨ ਲਈ ਇਸ ਨਰਕਧਾਰੀ ਕਾਂਡ ਨੇ ਭਾਈ ਸਾਹਿਬ ਦਾ ਚੈਨ ਹਰਾਮ ਕਰ ਦਿੱਤਾ ਤੇ ਆਪ ਜੀ ਨੇ ਸੋਚ ਲਿਆ ਕਿ ਹੁਣ ਅਸੀਂ ਇਸ ਜ਼ਾਲਮ ਸਰਕਾਰ ਦੀ ਨੌਕਰੀ ਨਹੀਂ ਕਰਨੀ, ਇਹਨਾਂ ਸ਼ਹੀਦਾਂ ਦੇ ਡੁੱਲ੍ਹੇ ਖ਼ੂਨ ਨਾਲ਼ ਹੁਣ ਅਸੀਂ ਆਪਣੇ ਦੇਸ਼ ਦਾ ਨਕਸ਼ਾ ਤਿਆਰ ਕਰਨਾ ਹੈ।

ਆਪ ਜੀ ਨੇ ਕੁਝ ਸਿੰਘਾਂ ਨੂੰ ਨਾਲ਼ ਲੈ ਕੇ ਪਾਰਲੀਮੈਂਟ ਸਾਮ੍ਹਣੇ ਧਰਨਾ ਦਿੱਤਾ ਕਿ ਨਿਰੰਕਾਰੀ ਕਾਂਡ ਦੀ ਜਾਂਚ ਸੀ.ਬੀ.ਆਈ. ਤੋਂ ਕਰਵਾਈ ਜਾਵੇ ਤੇ ਸਿੰਘਾਂ ਦੇ ਕਾਤਲਾਂ ਨੂੰ ਫਾਹੇ ਲਾਇਆ ਜਾਵੇ। ਸ਼ਾਂਤਮਈ ਧਰਨਾ ਦੇਣ ਗਿਆਂ ਇਹਨਾਂ ਸਿੰਘਾਂ ਉੱਤੇ ਵੀ ਜ਼ਾਲਮ ਸਰਕਾਰ ਨੇ ਇਨਸਾਫ਼ ਦੀ ਥਾਂ ਲਾਠੀਆਂ ਵਰ੍ਹਾਈਆਂ ਤੇ ਜੇਲ੍ਹਾਂ ਵਿੱਚ ਬੰਦ ਕਰ ਦਿੱਤਾ। ਇਉਂ ਆਪ ਦੀ ਪਹਿਲੇ ਸੰਘਰਸ਼ ਦੀ ਪਹਿਲੀ ਗ੍ਰਿਫ਼ਤਾਰੀ ਹੋਈ। ਆਪ 1978 'ਚ ਇੱਕ ਮਹੀਨੇ ਲਈ ਤਿਹਾੜ ਜੇਲ੍ਹ ਵਿੱਚ ਰਹੇ।

ਜੇਲ੍ਹ 'ਚੋਂ ਰਿਹਾਅ ਹੁੰਦਿਆਂ ਹੀ ਆਪ ਨੇ ਭਾਈ ਫ਼ੌਜਾ ਸਿੰਘ ਦਲ ਬਣਾ ਲਿਆ ਤੇ ਉਸ ਦਲ ਦੇ ਆਪ ਪ੍ਰਧਾਨ ਚੁਣੇ ਗਏ। ਇਸ ਸੰਘਰਸ਼ ਪ੍ਰਤੀ ਆਪ ਦੀ ਨਿਡਰਤਾ, ਦ੍ਰਿੜ੍ਹਤਾ, ਜੋਸ਼ ਅਤੇ ਹੋਸ਼ ਨੂੰ ਵੇਖਦਿਆਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ਿਆਂ ਨੇ ਆਪ ਨੂੰ ਆਪਣੇ ਕੋਲ਼ ਬੁਲਾਇਆ। ਫਿਰ ਭਾਈ ਅਮਰੀਕ

ਸਿੰਘ ਤੇ ਭਾਈ ਹਰਮਿੰਦਰ ਸਿੰਘ ਸੰਧੂ ਦੀ ਸਲਾਹ ਨਾਲ਼ ਆਪ ਨੂੰ ਦਿੱਲੀ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਪ੍ਰਧਾਨ ਬਣਾ ਦਿੱਤਾ। ਫਿਰ ਧਰਮ ਯੁੱਧ ਮੋਰਚਾ ਲੱਗਾ ਤਾਂ ਅਕਾਲੀ ਦਲ ਯੂਥ ਵਿੰਗ ਦਾ ਕਨਵੀਨਰ ਬਣਾ ਦਿੱਤਾ। ਆਪ ਜੀ ਨੂੰ ਧਰਮ ਯੁੱਧ ਮੋਰਚੇ ਵਿੱਚ ਇੱਕ ਸਾਲ ਜੇਲ੍ਹ ਹੋਈ। 1980 ਵਿੱਚ ਇੱਕ ਗੁਰਦੁਆਰੇ ਦਾ ਮਨਚੰਦੇ ਦੇ ਹੱਥਾਂ ਵਿੱਚ ਸਾਰਾ ਪ੍ਰਬੰਧ ਚਲਾ ਗਿਆ ਸੀ ਜੋ ਕਿ ਰਾਜੀਵ ਗਾਂਧੀ ਦੇ ਇਸ਼ਾਰੇ 'ਤੇ ਚੱਲਦਾ ਸੀ। ਗੁਰਦੁਆਰਾ ਸਾਹਿਬ ਦਾ ਭੈੜਾ ਹਾਲ ਹੋ ਚੁੱਕਾ ਸੀ ਤੇ ਕਾਂਗਰਸੀਆਂ ਦੇ ਹੱਥਾਂ ਵਿੱਚ ਵਾਗਡੋਰ ਸੀ। ਉਸ ਮੌਕੇ ਆਪ ਨੇ ਰਾਜੀਵ ਗਾਂਧੀ ਨੂੰ ਗੁਰਦੁਆਰੇ ਵਿੱਚ ਭਾਸ਼ਣ ਕਰਨ ਤੋਂ ਰੋਕਿਆ। ਫਿਰ ਗੁਰਦੁਆਰੇ ਨੂੰ ਮੁਕਤ ਕਰਵਾਉਣ ਲਈ ਬਹੁਤ ਸੰਘਰਸ਼ ਕੀਤਾ। ਦਿੱਲੀ ਪੁਲੀਸ ਨੇ ਲਾਠੀਆਂ ਤੇ ਟੀਅਰ ਗੈਸ ਦੀ ਵਰਤੋਂ ਕੀਤੀ। ਰਿਮਾਂਡ 'ਤੇ ਲੈ ਕੇ ਫਿਰ ਤਸ਼ੱਦਦ ਕੀਤਾ ਤੇ ਫਿਰ ਤਿੰਨ-ਚਾਰ ਝੂਠੇ ਕੇਸ ਪਾ ਦਿੱਤੇ।

ਇਹ ਜੇਲ੍ਹਾਂ ਵੀ ਆਪ ਜੀ ਦੀ ਜੁਝਾਰੂ ਸੋਚ ਅਤੇ ਸਿੱਖੀ ਪ੍ਰਤੀ ਜਜ਼ਬੇ ਨੂੰ ਬਦਲ ਨਾ ਸਕੀਆਂ। ਕਈ ਵਾਰੀ ਮਾਤਾ ਜੀ ਨੇ ਕਹਿਣਾ, "ਪੁੱਤਰ ਤੂੰ ਹੁਣ ਘਰ ਹੀ ਨਾਮ ਜਪ ਲਿਆ ਕਰ, ਸਾਡੇ ਤੋਂ ਤੇਰੇ ਉੱਤੇ ਕੀਤਾ ਤਸ਼ੱਦਦ ਝੱਲ ਨਹੀਂ ਹੁੰਦਾ...।"

ਭਾਈ ਸਾਹਿਬ ਨੇ ਕਹਿਣਾ- "ਮਾਤਾ ਡੋਲਿਆ ਨਾ ਕਰ, ਸ਼ਹੀਦਾਂ ਤੇ ਛੋਟੇ ਸਾਹਿਬਜ਼ਾਦਿਆਂ ਦਾ ਇਤਿਹਾਸ ਪੜ੍ਹਿਆ ਕਰ, ਉਹਨਾਂ ਦੀ ਉਮਰ 7 ਤੇ 9 ਸਾਲ ਸੀ। ਉਹ ਡੋਲੇ ਨਹੀਂ ਸਨ, ਮੇਰੀ ਉਮਰ ਤਾਂ 30-31 ਸਾਲ ਦੀ ਹੈ...ਇਹ ਜ਼ਾਲਮ ਸਰਕਾਰ ਸਾਡੇ 'ਤੇ ਜ਼ੁਲਮ ਕਰ ਸਕਦੀ ਹੈ, ਸਾਡੇ ਸਰੀਰਾਂ 'ਤੇ ਤਸ਼ੱਦਦ ਕਰ ਸਕਦੀ ਹੈ ਤੇ ਸਾਨੂੰ ਜੇਲ੍ਹਾਂ ਵਿੱਚ ਡੱਕ ਸਕਦੀ ਹੈ, ਪਰ ਸਾਡੀ ਜੁਝਾਰੂ ਸੋਚ ਤੇ ਅਣਖ ਨੂੰ ਗ਼ੁਲਾਮ ਨਹੀਂ ਕਰ ਸਕਦੀ।"

1982 ਵਿੱਚ ਮਰਜੀਵੜਿਆਂ ਦੀ ਫ਼ੌਜ ਬਣਾਈ ਗਈ। 10 ਅਕਤੂਬਰ 1982 ਨੂੰ ਦਿੱਲੀ ਜਾਮਾ ਮਸਜਿਦ ਦੇ ਸ਼ਾਹੀ ਇਮਾਮ ਅਬਦੁੱਲਾ ਬੁਖ਼ਾਰੀ ਨੂੰ ਨਾਲ਼ ਲੈ ਕੇ ਭਾਈ ਸੁਖਵੀਰ ਸਿੰਘ ਖ਼ਾਲਸਾ ਨੇ ਧਰਮ ਯੁੱਧ ਮੋਰਚੇ ਦੇ ਡਿਕਟੇਟਰ ਹਰਚੰਦ ਸਿੰਘ ਲੌਂਗੋਵਾਲ਼ ਨਾਲ਼ ਮਿਲ਼ਾਇਆ। ਉਸ ਨੇ ਧਰਮ ਯੁੱਧ ਮੋਰਚੇ ਦੀ ਚੜ੍ਹਦੀ ਕਲਾ ਲਈ ਸਮਰਥਨ ਦਿੱਤਾ ਤੇ ਘੱਟ ਗਿਣਤੀ ਫ਼ਰੰਟ ਬਣਾਉਣ ਦੀ ਵੀ ਅਪੀਲ ਕੀਤੀ।

11 ਅਕਤੂਬਰ ਨੂੰ ਭਾਰਤ ਦੀ ਰਾਜਧਾਨੀ ਵਿੱਚ ਪਾਰਲੀਮੈਂਟ ਦੇ ਦਰਵਾਜ਼ੇ 'ਤੇ ਧਰਮ ਯੁੱਧ ਮੋਰਚੇ ਦੇ ਸ਼ਹੀਦਾਂ ਲਈ ਇਨਸਾਫ਼ ਮੰਗਣ ਗਏ ਸ਼ਾਂਤਮਈ ਲੋਕਾਂ ਦੇ ਖ਼ੂਨ ਨਾਲ ਦਿੱਲੀ ਪੁਲੀਸ ਨੇ ਹੋਲੀ ਖੇਡੀ। ਗੁਰਦੁਆਰਾ ਰਕਾਬ ਗੰਜ ਵਿੱਚ ਦਾਖ਼ਲ ਹੋ ਕੇ ਗੋਲ਼ੀ ਚਲਾਈ ਤੇ ਸੰਤ ਜੰਗ ਸਿੰਘ ਤੇ ਸੇਵਾ ਕਰ ਰਹੇ ਤਿੰਨ ਹੋਰ

ਸਿੰਘਾਂ ਨੂੰ ਗੋਲੀਆਂ ਨਾਲ ਭੁੰਨ ਦਿੱਤਾ। ਭਾਈ ਖ਼ਾਲਸਾ ਤੇ ਉਹਨਾਂ ਦੇ ਛੋਟੇ ਭਰਾ ਭਾਈ ਰਵਿੰਦਰ ਸਿੰਘ, ਮੀਤ ਪ੍ਰਧਾਨ ਬਲਜੀਤ ਸਿੰਘ ਰਾਣਾ ਬੁਰੀ ਤਰ੍ਹਾਂ ਜ਼ਖ਼ਮੀ ਹੋਏ, ਜੋ ਰਾਮ ਮਨੋਹਰ ਲੋਹੀਆ ਹਸਪਤਾਲ ਵਿੱਚ ਦਾਖ਼ਲ ਰਹੇ। ਭਾਈ ਰਵਿੰਦਰ ਸਿੰਘ ਵੀ ਰੇਲਵੇ ਵਿੱਚ ਨੌਕਰੀ ਕਰਦਾ ਸੀ, ਪਰ ਪੁਲੀਸ ਤਸ਼ੱਦਦ ਕਾਰਨ ਨੌਕਰੀ ਛੱਡਣੀ ਪਈ। ਆਪ ਦਾ ਭਰਾ ਵੀ ਹਾਕੀ ਦਾ ਬਹੁਤ ਵਧੀਆ ਖਿਡਾਰੀ ਸੀ ਤੇ ਉਸ ਨੂੰ ਪਟਿਆਲੇ ਫਿਜ਼ੀਕਲ ਕਾਲਜ ਵਿੱਚ ਸੀ.ਪੀ.ਐਡ. ਪੀ.ਟੀ. ਦੇ ਕੋਰਸ ਲਈ ਐਡਮੀਸ਼ਨ ਮਿਲ ਗਈ ਸੀ, ਪਰ ਪੁਲੀਸ ਨੇ ਕੇਸ ਪਾ ਕੇ ਜੇਲ੍ਹ ਭੇਜ ਦਿੱਤਾ, ਜੋ ਅੱਜ ਵੀ ਦਰ-ਦਰ ਦੀਆਂ ਠੋਕਰਾਂ ਖਾਣ ਲਈ ਮਜਬੂਰ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਜੋ ਮਰਜੀਵੜਿਆਂ ਦੀ ਫ਼ੌਜ ਬਣਾਈ ਗਈ ਸੀ, ਉਸ ਵਿੱਚ ਭਾਈ ਸੁਖਵੀਰ ਸਿੰਘ ਖ਼ਾਲਸਾ ਨੇ ਵੀ ਫ਼ਾਰਮ ਭਰ ਕੇ ਕਸਮਾਂ ਖਾਧੀਆਂ ਕਿ ਹੁਣ ਸਾਡਾ ਤਨ ਤੇ ਮਨ ਪੰਥ ਨੂੰ ਸਮਰਪਿਤ ਹੈ ਤੇ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਵੱਲੋਂ ਅਰੰਭੇ ਸੰਘਰਸ਼ ਦੌਰਾਨ ਅਸੀਂ ਖ਼ਾਲਸੇ ਦੇ ਰਾਜ ਲਈ ਜਾਨਾਂ ਵਾਰ ਦੇਵਾਂਗੇ। ਇਸ ਧਰਮ ਯੁੱਧ ਵਿੱਚ 1983 ਵਿੱਚ ਭਾਈ ਅਮਰੀਕ ਸਿੰਘ ਦੀ ਗ੍ਰਿਫ਼ਤਾਰੀ ਕਾਰਨ ਦਿੱਲੀ 'ਚ ਭਾਈ ਸੁਖਵੀਰ ਸਿੰਘ ਹੁਰਾਂ ਨੇ ਕਾਨਫ਼ਰੰਸ ਕੀਤੀ ਤੇ ਪੁਲੀਸ ਨੇ ਆਪ ਨੂੰ ਬੰਗਲਾ ਸਾਹਿਬ ਤੋਂ ਚੁੱਕ ਕੇ ਫਿਰ ਤਿਹਾੜ ਜੇਲ੍ਹ ਭੇਜ ਦਿੱਤਾ।

20 ਸਤੰਬਰ 1983 ਨੂੰ ਸੰਤ ਭਿੰਡਰਾਂਵਾਲਿਆਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਤਾਂ ਆਪ ਨੇ ਦਿੱਲੀ ਗ੍ਰਹਿ ਮੰਤਰੀ ਦੀ ਕੋਠੀ ਅੱਗੇ ਧਰਨਾ ਦਿੱਤਾ। ਪੁਲੀਸ ਨੇ ਫਿਰ ਚੁੱਕ ਕੇ ਤਿਹਾੜ ਜੇਲ੍ਹ ਭੇਜ ਦਿੱਤਾ ਤੇ 20-25 ਦਿਨਾਂ ਬਾਅਦ ਛੱਡਿਆ। ਜੇਲ੍ਹ ਤੋਂ ਛੁੱਟ ਕੇ ਫਿਰ ਸਿੱਖ ਸੰਘਰਸ਼ ਦੌਰਾਨ ਹੋਏ ਸ਼ਹੀਦਾਂ ਦੀ ਯਾਦ ਵਿੱਚ ਕਾਨਫ਼ਰੰਸਾਂ ਕਰਵਾਈਆਂ। ਸਰਕਾਰ ਨੇ ਫਿਰ ਭੜਕਾਊ ਭਾਸ਼ਣ ਦੇ ਝੂਠੇ ਬਹਾਨੇ ਲਗਾ ਕੇ ਦੁਬਾਰਾ ਫਿਰ 1983 ਤੋਂ 84 ਤਕ ਐਨ.ਐਸ.ਏ. ਲਗਾ ਕੇ ਤਿਹਾੜ ਜੇਲ੍ਹ ਵਿੱਚ ਬੰਦ ਕਰ ਦਿੱਤਾ। ਸਾਕਾ ਨੀਲਾ ਤਾਰਾ ਅਤੇ ਬਾਅਦ ਇੰਦਰਾ ਗਾਂਧੀ ਤੇ ਕਤਲ ਉਪਰੰਤ ਜਦੋਂ ਨਵੰਬਰ 1984 ਵਿੱਚ ਦਿੱਲੀ ਵਿੱਚ ਰਾਜੀਵ ਦੀ ਅਗਵਾਈ 'ਚ ਹਿੰਦੂਵਾਦੀਆਂ ਨੇ ਸਿੱਖਾਂ ਦਾ ਕਤਲੇਆਮ ਕਰ ਕੇ ਨੌਵੇਂ ਪਾਤਸ਼ਾਹ ਦੇ ਅਹਿਸਾਨ ਦਾ ਬਦਲਾ ਸਿੱਖਾਂ ਦੀ ਨਸਲਕੁਸ਼ੀ ਕਰ ਕੇ ਚੁਕਾਇਆ ਤਾਂ ਆਪ ਜੀ ਉਸ ਸਮੇਂ ਵੀ ਜੇਲ੍ਹ ਵਿੱਚ ਸਨ। ਆਪ ਨੇ ਜੇਲ੍ਹ ਵਿੱਚ ਹੀ ਭੁੱਖ ਹੜਤਾਲ ਰੱਖੀ। ਆਪ ਦਾ ਖ਼ੂਨ ਉਬਾਲ਼ੇ ਮਾਰਦਾ। ਆਪ ਦੀ ਬੇਚੈਨੀ ਦਾ ਪਤਾ ਇੱਥੋਂ ਲੱਗਦਾ ਹੈ ਕਿ 84 ਦੇ ਘਲੂਘਾਰਿਆਂ ਦੀਆਂ ਖ਼ਬਰਾਂ ਸੁਣ ਕੇ ਆਪ ਕੰਧਾਂ 'ਚ ਸਿਰ ਮਾਰ-ਮਾਰ ਕੇ ਬਾਹਰ ਨਿਕਲ਼ਣ ਲਈ ਬੇਤਾਬ ਦਿੱਸੇ। ਆਪ ਵਾਹਿਗੁਰੂ ਅੱਗੇ ਅਰਦਾਸਾਂ ਕਰ ਰਹੇ ਸੀ ਕਿ ਵਾਹਿਗੁਰੂ ਮੈਨੂੰ ਇਸ ਜੇਲ੍ਹ ਵਿੱਚੋਂ ਭੱਜਣ ਦੀ ਸਮਰੱਥਾ ਬਖ਼ਸ਼ੋ।

ਇਸੇ ਦੌਰਾਨ ਜੇਲ੍ਹਰ ਨਾਲ਼ ਕਿਸੇ ਗੱਲਬਾਤ ਪਿੱਛੇ ਝਗੜਾ ਹੋਇਆ ਤਾਂ ਜੇਲ੍ਹਰ ਨੇ ਏਨਾ ਤਸ਼ੱਦਦ ਕਰਵਾਇਆ, ਆਪ ਦੀਆਂ ਦੋਵੇਂ ਲੱਤਾਂ ਤੇ ਦੋਵੇਂ ਬਾਹਵਾਂ ਤੋੜ ਦਿੱਤੀਆਂ ਕਿ ਮੈਂ ਵੇਖਦਾਂ ਤੁਹਾਡੀ ਸਿੱਖੀ ਨੂੰ।

ਆਪ ਦੇ ਮਾਤਾ ਜੀ ਛੇ ਮਹੀਨੇ ਹਰ ਰੋਜ਼ ਘਰੋਂ ਰੋਟੀ ਬਣਾ ਕੇ ਆਪਣੇ ਹੱਥੀਂ ਜੇਲ੍ਹ ਵਿੱਚ ਖੁਆ ਕੇ ਆਉਂਦੇ ਸਨ, ਕਿਉਂਕਿ ਆਪ ਦੀਆਂ ਦੋਵੇਂ ਬਾਹਵਾਂ ਤੇ ਲੱਤਾਂ ਟੁੱਟੀਆਂ ਹੋਣ ਕਰ ਕੇ ਆਪ ਦੇ ਸਾਥੀ ਹੀ ਬਾਕੀ ਕਿਰਿਆ ਕਰਵਾਉਂਦੇ ਸਨ, ਪਰ ਆਪ ਦਾ ਸਿੱਖੀ ਪ੍ਰਤੀ ਤੇ ਸੱਚੇ ਪਾਤਸ਼ਾਹ ਦਾ ਪਿਆਰ ਨਹੀਂ ਟੁੱਟਿਆ ਤੇ ਹਮੇਸ਼ਾ ਭਾਣਾ ਮਿੱਠਾ ਕਰ ਕੇ ਮੰਨਿਆ। ਰੱਖੜੀ ਦੇ ਤਿਉਹਾਰ 'ਤੇ ਖ਼ੁਸ਼ੀ-ਖ਼ੁਸ਼ੀ ਜੇਲ੍ਹ ਵਿੱਚ ਮੁਲਾਕਾਤ ਕਰ ਕੇ ਰੱਖੜੀਆਂ ਬੰਨ੍ਹਣ ਗਈਆਂ ਦੋਹਾਂ ਭੈਣਾਂ ਤੋਂ ਆਪਣੇ ਵੀਰ ਦੀ ਹਾਲਤ ਵੇਖੀ ਨਾ ਗਈ। ਵੀਰ ਦੀ ਇਹ ਹਾਲਤ ਵੇਖ ਕੇ ਭੈਣਾਂ ਨੇ ਰੱਖੜੀਆਂ ਨੂੰ ਆਪਣੇ ਹੱਥਾਂ ਵਿੱਚ ਹੀ ਘੁੱਟ ਲਿਆ ਤੇ ਇਹ ਪ੍ਰਗਟ ਵੀ ਨਹੀਂ ਹੋਣ ਦਿੱਤਾ ਕਿ ਅਸੀਂ ਰੱਖੜੀ ਬੰਨ੍ਹਣ ਆਈਆਂ ਹਾਂ। ਮਠਿਆਈ ਦਾ ਡੱਬਾ ਵੀਰ ਨੂੰ ਫੜਾ ਕੇ ਘਰੋਂ ਖ਼ੁਸ਼ੀ-ਖ਼ੁਸ਼ੀ ਤੁਰੀਆਂ ਹੋਈਆਂ ਭੈਣਾਂ ਰੋਂਦੀਆਂ ਹੋਈਆਂ ਵਾਪਸ ਘਰ ਪਹੁੰਚੀਆਂ। ਘਰ ਆ ਕੇ ਇਹ ਰੱਖੜੀਆਂ ਵੀਰ ਦੀ ਫੋਟੋ 'ਤੇ ਬੰਨ੍ਹ ਦਿੱਤੀਆਂ।

1985 ਦੇ ਅਰੰਭ 'ਚ ਆਪ ਰਿਹਾਅ ਹੋਏ। 25 ਫ਼ਰਵਰੀ 1985 ਨੂੰ ਦਿੱਲੀ ਵਿੱਚ ਬੰਬ ਫਟੇ। ਦਿੱਲੀ ਪੁਲੀਸ ਨੇ ਭਾਈ ਸੁਖਵੀਰ ਸਿੰਘ ਖ਼ਾਲਸਾ, ਭਾਈ ਬਲਜੀਤ ਸਿੰਘ ਰਾਣਾ, ਭਾਈ ਜਗਦੀਸ਼ ਸਿੰਘ ਨੰਦਾ, ਭਾਈ ਹਰਮਿੰਦਰ ਸਿੰਘ ਸੋਨੀ, ਭਾਈ ਮਨਵਿੰਦਰ ਸਿੰਘ ਉੱਪਲ ਤੇ ਭਾਈ ਗੁਰਮੀਤ ਸਿੰਘ ਸਿੰਘ ਵਰਗੇ ਸਰਗਰਮ ਮੈਂਬਰਾਂ ਉੱਤੇ ਬੰਬ ਕੇਸ ਪਾ ਕੇ ਐਨ.ਐਸ.ਏ. ਲਾ ਕੇ ਇੱਕ ਸਾਲ ਲਈ ਜੇਲ੍ਹ ਵਿੱਚ ਭੇਜ ਦਿੱਤਾ।

ਹੁਣ ਆਪ ਨੂੰ ਤਿਹਾੜ ਜੇਲ੍ਹ ਵਿੱਚ ਵਾਰਡ ਨੰਬਰ ੧੬ ਦੀ ਫਾਂਸੀ ਵਾਲ਼ੀ ਕੋਠੜੀ ਵਿੱਚ ਰੱਖਿਆ ਗਿਆ। ੧੩ ਨੰਬਰ ਵਾਰਡ ਫਾਂਸੀ ਕੋਠੜੀ ਵਿੱਚ ਨਰਕਧਾਰੀ ਗੁਰਬਚਨੇ ਨੂੰ ਗੱਡੀ ਚਾੜ੍ਹਨ ਵਾਲ਼ੇ ਭਾਈ ਰਣਜੀਤ ਸਿੰਘ ਸਨ। ਇਹਨਾਂ ਦੋਹਾਂ ਨੂੰ ਮਾਰਨ ਲਈ ਜੇਲ੍ਹ ਵਿੱਚ ਦੋ ਫੰਨੀਅਰ ਸੱਪ ਲਿਆ ਕੇ ਉਹਨਾਂ ਦੀ ਫਾਂਸੀ ਕੋਠੜੀ ਵਿੱਚ ਛੱਡਣ ਵਾਲ਼ੇ ਹੀ ਸਨ ਕਿ ਇਸ ਕਮੀਨੀ ਤੇ ਨੀਚ ਸਾਜ਼ਸ਼ ਦਾ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਮੀਤ ਪ੍ਰਧਾਨ ਭਾਈ ਬਲਜੀਤ ਸਿੰਘ ਰਾਣਾ ਨੂੰ ਪਤਾ ਲੱਗ ਗਿਆ। ਉਸ ਨੇ ਇਸ ਦਾ ਪਰਦਾਫਾਸ਼ ਕਰ ਕੇ ਸਰਕਾਰ ਦੀ ਹਿੰਦੂ ਨੀਤੀ ਨੂੰ ਨੰਗਾ ਕਰ ਦਿੱਤਾ।

ਕਈ ਸਾਲਾਂ ਬਾਅਦ ਆਪ ਰਿਹਾਅ ਹੋਏ।

25 ਅਪ੍ਰੈਲ 1992 ਨੂੰ ਸੰਯੁਕਤ ਰਾਸ਼ਟਰ ਦੇ ਜਨਰਲ ਸਕੱਤਰ ਬੁਤਰਸ

ਘਾਲੀ ਨੂੰ ਮੈਮੋਰੰਡਮ ਦੇਣ ਜਾਂਦੇ ਆਪ ਫਿਰ ਗ੍ਰਿਫ਼ਤਾਰ ਕੀਤੇ ਗਏ। ਇਸ ਪੰਥਕ ਵਫ਼ਦ ਵਿਚ ਮੌਜੂਦਾ ਮੁੱਖ ਮੰਤਰੀ ਸੰਘ ਪੁੱਤਰ ਪ੍ਰਕਾਸ਼ ਸਿਹੁੰ ਬਾਦਲ ਤੇ ਸਿੱਖੀ ਸਿਧਾਂਤਾਂ ਦੇ ਪਹਿਰੇਦਾਰ ਸਿਮਰਨਜੀਤ ਸਿੰਘ ਮਾਨ, ਜਥੇ: ਗੁਰਚਰਨ ਸਿੰਘ ਟੌਹੜਾ, ਅਕਾਲੀ ਦਲ ਬੱਬਰ ਦੇ ਪ੍ਰਧਾਨ ਇੰਦਰਪਾਲ ਸਿੰਘ ਖ਼ਾਲਸਾ, ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਸੁਖਵੀਰ ਸਿੰਘ ਖ਼ਾਲਸਾ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਰਜਿੰਦਰ ਸਿੰਘ ਮੋਗਾ ਸ਼ਾਮਲ ਸਨ, ਨੂੰ ਕਾਫ਼ੀ ਚਿਰ ਤਿਹਾੜ ਜੇਲ੍ਹ ਵਿਚ ਡੱਕੀ ਰੱਖਿਆ।

ਭਾਈ ਸੁਖਵੀਰ ਸਿੰਘ ਖ਼ਾਲਸਾ ਤਕਰੀਬਨ ਅੱਠ-ਦਸ ਸਾਲ ਜੇਲ੍ਹਾਂ ਵਿਚ ਹੀ ਰਹੇ। ਬੱਬਰ ਅਕਾਲੀ ਦਲ ਦੇ ਪ੍ਰਧਾਨ ਕਰਤਾਰ ਸਿੰਘ ਨਾਰੰਗ ਜੋ ਕਿ ਦਿੱਲੀ ਵਿਖੇ ਰਹਿੰਦੇ ਸਨ ਤੇ ਕੁਝ ਬਿਮਾਰੀ ਕਾਰਨ ਅੰਮ੍ਰਿਤਸਰ ਗੁਰੂ ਰਾਮ ਦਾਸ ਹਸਪਤਾਲ ਦਾਖ਼ਲ ਸਨ, ਉਹਨਾਂ ਨੂੰ ਓਥੇ ਮਿਲ਼ਣ ਗਏ। ਓਥੋਂ ਪੁਲੀਸ ਨੇ ਚੁੱਕ ਕੇ ਭਾਈ ਸੁਖਵੀਰ ਸਿੰਘ ਜੀ ਨੂੰ ਲਾਪਤਾ ਕਰ ਦਿੱਤਾ ਤੇ ਅੱਜ ਤਕ ਕੋਈ ਥਾਂ-ਸਿਰਾ ਨਹੀਂ ਫੜਾਇਆ। ਖ਼ੁਫ਼ੀਆ ਏਜੰਸੀਆਂ ਦੀ ਰਿਪੋਰਟ ਤੋਂ ਹੀ ਪਤਾ ਲੱਗਾ ਹੈ ਕਿ ਉਸ ਨੂੰ ਚੁੱਕ ਕੇ ਸ਼ਹੀਦ ਕਰ ਦਿੱਤਾ ਗਿਆ ਹੈ ਅਤੇ ਲਾਸ਼ ਖੁਰਦ-ਬੁਰਦ ਕਰ ਦਿੱਤੀ। ਫੈਡਰੇਸ਼ਨ ਦੇ ਭਾਈ ਰਜਿੰਦਰ ਸਿੰਘ ਮਹਿਤਾ, ਭਾਈ ਅਮਰਜੀਤ ਸਿੰਘ ਚਾਵਲਾ ਨੇ ਅਖ਼ਬਾਰਾਂ ਵਿਚ ਤਾਂ ਬਿਆਨ ਬਹੁਤ ਦਿੱਤੇ ਕਿ ਭਾਈ ਸੁਖਵੀਰ ਸਿੰਘ ਖ਼ਾਲਸਾ ਦਾ ਥਹੁ-ਪਤਾ ਦੱਸਿਆ ਜਾਵੇ, ਨਹੀਂ ਤਾਂ ਅਸੀਂ ਹਾਈਕੋਰਟ ਵਿਚ ਰਿਟ ਪਾਵਾਂਗੇ, ਪਰ ਅੱਜ ਤਕ ਕਿਸੇ ਨੇ ਹਾਈਕੋਰਟ ਵਿਚ ਕੋਈ ਪਟੀਸ਼ਨ ਦਾਇਰ ਨਹੀਂ ਕੀਤੀ।

ਦਿੱਲੀ ਦੇ ਸਾਰੇ ਕੇਸ ਆਪ ਜੀ ਉੱਪਰ ਹੀ ਪਾਏ ਹੋਏ ਸਨ। ਲਲਿਤ ਮਾਕਨ, ਟਾਈਟਲਰ, ਗੋਲ਼ ਮਾਰਕੀਟ ਸਿਨੇਮਾ, ਪਾਲਿਕਾ ਬਜ਼ਾਰ, ਮਨਚੰਦਾ ਕਤਲ ਕੇਸ ਤੇ ਹੋਰ ਕਈ ਬੰਬ ਧਮਾਕੇ ਦੇ ਕੇਸ ਪਾਏ ਹੋਏ ਸਨ।

੧੯੯੩-੯੪ ਵਿਚ ਭਾਈ ਸੁਖਵੀਰ ਸਿੰਘ ਖ਼ਾਲਸਾ ਦਿੱਲੀ ਦੇ ਸਿਰ ਦੋ ਕੁਇੰਟਲ ਆਰ.ਡੀ.ਐਕਸ. ਦਾ ਝੂਠਾ ਕੇਸ ਪਾ ਕੇ ਭਗੌੜਾ ਕਰਾਰ ਦੇ ਕੇ ਵੇਖਦਿਆਂ ਹੀ ਗੋਲ਼ੀ ਮਾਰਨ ਦਾ ਆਦੇਸ਼ ਦੇ ਦਿੱਤਾ ਗਿਆ ਸੀ।

ਆਪ ਦੀ ਪੰਥ ਪ੍ਰਤੀ ਪ੍ਰਤੀਬੱਧਤਾ ਤੇ ਇਮਾਨਦਾਰੀ ਦੀ ਗਵਾਹੀ ਇੱਥੋਂ ਵੀ ਮਿਲ਼ਦੀ ਹੈ ਕਿ ਇੱਕ ਵਾਰ ਪਿੰਡ ਸੁੱਜੋਂ ਤੋਂ ਹੀ ਦਿੱਲੀ ਰਹਿੰਦੇ ਸ. ਤਰਲੋਚਨ ਸਿੰਘ ਨੂੰ ਐਚ.ਕੇ.ਐਲ. ਭਗਤ, ਜਗਦੀਸ਼ ਟਾਈਟਲਰ ਤੇ ਸੱਜਣ ਕੁਮਾਰ ਨੇ ਅੱਸੀ ਲੱਖ ਦੀ ਆਫ਼ਰ ਭੇਜੀ ਸੀ ਤਾਂ ਭਾਈ ਸੁਖਵੀਰ ਸਿੰਘ ਖ਼ਾਲਸਾ ਨੇ ਤਰਲੋਚਨ ਸਿੰਘ ਦਾ ਜੁੱਤੀਆਂ ਨਾਲ਼ ਸਵਾਗਤ ਕੀਤਾ ਸੀ, ਕਿਉਂਕਿ ਇਹ ਕਾਗਜ਼ ਦੇ ਨੋਟ ਖ਼ਾਲਸੇ ਨੂੰ ਖ਼ਰੀਦ ਨਹੀਂ ਸਨ ਸਕਦੇ।

ਇੱਥੇ ਇੱਕ ਗੱਲ ਬੜੇ ਦੁੱਖ ਵਾਲ਼ੀ ਤੇ ਹੈਰਾਨ ਕਰ ਦੇਣ ਵਾਲ਼ੀ ਹੈ ਕਿ

ਸਥਾਪਿਤ ਜਥੇਬੰਦੀ ਦੇ ਮੈਂਬਰ ਰਜਿੰਦਰ ਸਿੰਘ ਮਹਿਤਾ, ਅਮਰਜੀਤ ਸਿੰਘ ਚਾਵਲਾ ਜੋ ਕਿ ਅਹੁਦੇ ਲੈ ਕੇ ਸਰਕਾਰ ਦੇ ਹੱਥਾਂ ਵਿੱਚ ਖੇਡ ਰਹੇ ਹਨ, ਪੰਥਕ ਸਟੇਜਾਂ 'ਤੇ ਪੰਥ ਹਿਤੈਸ਼ੀ ਹੋਣ ਦਾ ਦਾਅਵਾ ਕਰਨ ਵਾਲੇ ਮਹਿਤਾ-ਚਾਵਲਾ ਨੇ ਭਾਈ ਸੁਖਵੀਰ ਸਿੰਘ ਖ਼ਾਲਸਾ ਦੇ ਪਰਿਵਾਰ ਦੀ ਅੱਜ ਕੋਈ ਖ਼ਬਰ-ਸਾਰ ਨਹੀਂ ਲਈ।

ਭਾਈ ਸੁਖਵੀਰ ਸਿੰਘ ਖ਼ਾਲਸਾ ਦੇ ਭਰਾ ਸ. ਲਖਵਿੰਦਰ ਸਿੰਘ ਲਾਖਾ ਦੀ ਮੌਤ, ਮਾਤਾ ਜੀ ਦੀ ਮੌਤ ਤੇ ਪਿਤਾ ਸ. ਤਾਰਾ ਸਿੰਘ ਦੇ ਅਕਾਲ-ਚਲਾਣੇ 'ਤੇ ਸਥਾਪਿਤ ਜਥੇਬੰਦੀ ਦਾ ਕੋਈ ਵੀ ਮੈਂਬਰ ਨਹੀਂ ਪਹੁੰਚਿਆ, ਪਰ ਦਲ ਖ਼ਾਲਸਾ ਦੇ ਜਨਰਲ ਸਕੱਤਰ ਭਾਈ ਕੰਵਰਪਾਲ ਸਿੰਘ, ਭਾਈ ਸਤਨਾਮ ਸਿੰਘ ਪਾਉਂਟਾ ਸਾਹਿਬ, ਭਾਈ ਮੋਹਕਮ ਸਿੰਘ, ਭਾਈ ਜਰਨੈਲ ਸਿੰਘ ਤੇ ਭਾਈ ਸਵਰਨਜੀਤ ਸਿੰਘ ਨੇ ਪਹੁੰਚ ਕੇ ਦੁੱਖ ਸਾਂਝਾ ਕੀਤਾ।

# ਸ਼ਹੀਦ ਭਾਈ ਜਗਜੀਤ ਸਿੰਘ ਗਿੱਲ ਅਤੇ ਸ਼ਹੀਦ ਭਾਈ ਕੁਲਵਿੰਦਰ ਸਿੰਘ ਪੋਲਾ

*—ਲਵਸ਼ਿੰਦਰ ਸਿੰਘ ਡੱਲੇਵਾਲ*

ਭਾਈ ਜਗਜੀਤ ਸਿੰਘ ਗਿੱਲ ਦਾ ਜਨਮ ਸਾਲ 1964 ਦੌਰਾਨ ਪ੍ਰਿੰਸੀਪਲ ਗੁਰਚਰਨ ਸਿੰਘ ਗਿੱਲ ਦੇ ਘਰੇ 71 ਆਰ .ਬੀ ਨੇੜੇ ਰਾਏ ਸਿੰਘ ਨਗਰ ਰਾਜਸਥਾਨ ਵਿੱਚ ਹੋਇਆ ਸੀ । ਭਾਈ ਗਿੱਲ ਦਾ ਪਰਿਵਾਰ ਅੰਮ੍ਰਿਤਸਰ ਜਿਲ੍ਹੇ ਦੇ ਸੁਰਸਿੰਘ ਵਾਲਾ ਤੋਂ ਜਾ ਕੇ ਰਾਜਸਥਾਨ ਵਿਖੇ ਅਬਾਦ ਹੋਇਆ ਹੈ । ਭਾਈ ਗਿੱਲ ਦੀਆਂ ਦੋ ਭੈਣਾਂ ਅਤੇ ਦੋ ਭਰਾ ਸ੍ਰ ਅਮਰਜੀਤ ਸਿੰਘ ਅਤੇ ਸ੍ਰ ਮਨਜੀਤ ਸਿੰਘ ਗਿੱਲ ਹਨ। ਪੰਜ ਮੁੱਰਬੇ ਜ਼ਮੀਨ ਦੇ ਮਾਲਕ ਪ੍ਰਿੰਸੀਪਲ ਗੁਰਚਰਨ ਸਿੰਘ ਨੇ ਪੰਜਾਬ ਦੀ ਮਿੱਟੀ ਨਾਲ ਮੋਹ ਦੀਆਂ ਤੰਦਾਂ ਪੱਕੀਆਂ ਹੋਣ ਕਾਰਨ ਦਸਵੀਂ ਪਾਸ ਕਰਨ ਮਗਰੋਂ ਜਗਜੀਤ ਸਿੰਘ ਗਿੱਲ ਨੂੰ ਫਗਵਾੜੇ ਦੇ ਪੌਲਿਟਿਕਨਿਕ ਕਾਲਜ ਵਿੱਚ ਸਿਵਲ ਇੰਜੀਨੀਅਰਿੰਜ ਵਿੱਚ ਦਾਖਲ ਕਰਵਾ ਦਿੱਤਾ ।

ਜਿਸ ਵਕਤ ਗਿੱਲ ਨੇ ਪੜਾਂਈ ਸ਼ੁਰੂ ਕੀਤੀ ਉਦੋਂ ਫਗਵਾੜੇ ਵਿੱਚ ਵਿਦਿਆਰਥੀਆਂ ਦੀਆਂ ਦੋ ਹੀ ਜਥੇਬੰਦੀਆਂ ਸਨ । ਪਰ ਗਿੱਲ ਨੇ ਕਿਸੇ ਕੋਈ ਰੁਚੀ ਨਾ ਦਿਖਾਈ ਭਾਵੇਂ ਕਿ ਉਸਦੇ ਦੋਸਤ ਪੰਜਾਬ ਸਟੂਡੈਂਟਸ ਯੂਨੀਅਨ ਨਾਲ ਸਬੰਧ ਰੱਖਦੇ ਸਨ ਅਤੇ ਰਾਹੇ ਬਗਾਹੇ ਗਿੱਲ ਨੂੰ ਵੀ ਸ਼ਮੂਲੀਅਤ ਲਈ ਪ੍ਰੇਰਦੇ ਰਹਿੰਦੇ ਸਨ । ਪਹਿਲੇ ਸਾਲ ਉਸ ਨੇ ਇਮਤਿਹਾਨ ਬੇਹਤਰੀਨ ਨੰਬਰ ਲੈ ਕੇ ਪਾਸ ਕੀਤੇ ਅਤੇ ਜਦੋਂ ਦੁਬਾਰਾ ਦਾਖਲਾ ਲੈਣ ਲਈ ਪਿੰਡ ਛੁੱਟੀਆਂ ਕੱਟ ਕੇ ਪੰਜਾਬ ਆਇਆ ਤਾਂ ਉਦੋਂ ਤੱਕ ਪੰਜਾਬ ਦੀ ਸਿੱਖ ਜਵਾਨੀ ਤੇ ਖਾਲਸਈ ਰੰਗ ਬੜੀ ਤੇਜ਼ੀ ਨਾਲ ਚੜ੍ਹ ਰਿਹਾ ਸੀ । ਜਿਸ ਪਿੱਛੇ ਵੀਹਵੀਂ ਸਦੀ ਦੇ ਮਹਾਨ ਸ਼ਹੀਦ ਸੂਰਬੀਰ ਯੋਧੇ ਜਰਨੈਲ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਚਲਾਈ ਹੋਈ ਦਮਦਮੀ ਟਕਸਾਲ ਦੇ ਮੁਖੀ ਸਤਿਕਾਰਯੋਗ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ਦੀ ਅਗੰਮੀਂ ਸਖਸ਼ੀਅਤ ਕੰਮ ਕਰ ਰਹੀ ਸੀ । ਭਾਈ ਗਿੱਲ ਦੇ ਮਨ ਵਿੱਚ ਵੀ ਸੰਤਾਂ ਦੇ ਵਿਚਾਰ ਸੁਨਣ ਦੀ ਤਾਂਘ ਪੈਦਾ ਹੋਈ ਤਾਂ ਉਸ ਨੇ ਆਪਣੇ ਕਿਸੇ ਦੋਸਤ ਤੋਂ ਸੰਤਾਂ ਦੇ ਭਾਸ਼ਨ ਦੀ ਇੱਕ ਕੈਸਿਟ ਸੁਣੀ । ਉਸ ਨੂੰ ਆਪਣੇ ਸਿੱਖ ਹੋਣ ਤੇ ਮਾਣ ਮਹਿਸੂਸ ਹੋਇਆ ਉੱਥੇ ਭਾਰਤ ਵਿੱਚ ਸਿੱਖਾਂ ਨਾਲ ਹੋ ਰਹੇ ਜ਼ੁਲਮਾਂ ਅਤੇ

ਧੱਕੇਸ਼ਾਹੀਆਂ ਦਾ ਅਹਿਸਾਸ ਹੋਇਆ। ਦੂਜੇ ਪਾਸੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਪ੍ਰਧਾਨ ਭਾਈ ਅਮਰੀਕ ਸਿੰਘ ਜੀ ਨੇ ਸਮੁਚੇ ਅਹੁਦੇਦਾਰਾਂ ਨੂੰ ਹਿਦਾਇਤ ਜਾਰੀ ਕਰ ਦਿੱਤੀ ਸੀ ਕਿ ਪੰਜਾਬ ਦੇ ਹਰ ਕਾਲਜ ਅਤੇ ਯੂਨੀਵਰਸਟੀ ਵਿੱਚ ਫੈਡਰੇਸ਼ਨ ਦਾ ਯੂਨਿਟ ਕਾਇਮ ਕੀਤਾ ਜਾਵੇ।

ਇਤਫਾਕ ਨਾਲ ਜਦੋਂ ਫਗਵਾੜੇ ਵਿੱਚ ਸ਼ਹੀਦ ਭਾਈ ਸੱਤਪਾਲ ਸਿੰਘ ਢਿੱਲੋਂ ਜਨਰਲ ਸਕੱਤਰ ਕਪੂਰਥਲਾ, ਮਾਸਟਰ ਹਰਿੰਦਰ ਸਿੰਘ ਕਾਹਲੋਂ ਜੂਨੀਅਰ ਮੀਤ ਪ੍ਰਧਾਨ ਅਤੇ ਹੋਰ ਸਾਥੀ ਸਿੰਘਾਂ ਨੇ ਇਹ ਉਪਰਾਲਾ ਅਰੰਭ ਕਰਨਾ ਚਾਹਿਆ ਤਾਂ ਜਿਹਨਾਂ ਨੇ ਸਭ ਤੋਂ ਪਹਿਲਾਂ ਸਾਥ ਦੇਣ ਦੀ ਉਸ ਵਕਤ ਸਾਨੂੰ ਹਾਮੀ ਭਰੀ ਸੀ ਉਹਨਾਂ ਵਿੱਚ ਭਾਈ ਸ਼ੇਰ ਸਿੰਘ ਪੰਡੋਰੀ ,ਭਾਈ ਜਗਜੀਤ ਸਿੰਘ ਗਿੱਲ ,ਭਾਈ ਪਰਮਜੀਤ ਸਿੰਘ ਗੰਡਾਸਾ , ਭਾਈ ਜਰਨੈਲ ਸਿੰਘ ,ਭਾਈ ਅਜੀਤ ਸਿੰਘ ਆਦਿ ਸ਼ਾਮਲ ਸਨ। ਜਦੋਂ ਰਾਮਗੜੀਆਂ ਆਰਟਸ ਕਾਲਜ ਤੋਂ ਬਾਅਦ ਪੌਲਿਟੈਕਨਿਕ ਕਾਲਜ ਦੀ ਵਾਰੀ ਆਈ ਤਾਂ ਭਾਈ ਗਿੱਲ ਨੇ ਵੱਡੀ ਗਿਣਤੀ ਵਿੱਚ ਮੈਂਬਰਸ਼ਿੱਪ ਭਰਤੀ ਕੀਤੀ।

ਰਾਮਗੜੀਆ ਕਾਲਜ ਕਾਮਰੇਡਾਂ ਦੇ ਗੜ੍ਹ ਸਨ। ਇਹਨਾਂ ਨਾਸਤਕਾਂ ਦੇ ਗੜ੍ਹ ਵਿੱਚ ਜਦੋਂ ਖਾਲਸਈ ਸਿੰਘਾਂ ਨੇ ਆਣ ਦਸਤਕ ਦਿੱਤੀ ਤਾਂ ਇਹਨਾਂ ਨੂੰ ਭਾਰੀ ਦੁੱਖ ਹੋਇਆ। ਇਹਨਾਂ ਦਾ ਸੂਬਾ ਪ੍ਰਧਾਨ ਕਾਮਰੇਡ ਮੱਖਣ ਸੰਧੂ ਉਰਫ ਬੁੱਢਾ ਕੁੱਕੜ ਤਾਂ ਅਕਸਰ ਹੀ ਫਗਵਾੜੇ ਰਹਿੰਦਾ ਸੀ। ਕਈ ਵਾਰ ਜੰਮ ਕੇ ਲੜਾਈਆਂ ਹੋਈਆਂ। ਇੱਕ ਵਾਰ ਇਹਨਾਂ ਦੇ ਕਾਰਜਕਰਤਾ ਤਾਰੇ ਨੂੰ ਸਿੰਘਾਂ ਨੇ ਗੰਦੇ ਨਾਲੇ ਦੇ ਗਟਰ ਵਿੱਚ ਸੁੱਟ ਦਿੱਤਾ, ਜਦੋਂ ਉਹਨੇ ਖਾਲਸਈ ਫਲਸਫੇ ਨੂੰ ਟਿੱਚਰ ਕਰਨੀ ਬੰਦ ਨਾ ਕੀਤੀ। ਫਗਵਾੜੇ ਦੇ ਸਾਰੇ ਕਾਲਜ਼ਾਂ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਯੂਨਿਟ ਸਥਾਪਤ ਕਰ ਦਿੱਤੇ ਗਏ। ਹਰ ਰੋਜ਼ ਹੀ ਇਹ ਲਾਲ ਬੁਝੱਕੜ ਆਨੇ ਬਹਾਨੇ ਸਿੰਘਾਂ ਨਾਲ ਛਿੰਗੜੀ ਛੇੜ ਲੈਂਦੇ ਅਤੇ ਕੁੱਟ ਖਾ ਕੇ ਭੱਜ ਜਾਇਆ ਕਰਦੇ, ਮਗਰੋਂ ਠਾਣੇ ਜਾ ਕੇ ਮੁਖਬਰੀਆਂ ਕਰਦੇ ਕਿ ਸਿੰਘਾਂ ਕੋਲ ਅਸਲਾ ਹੈ ਸਾਨੂੰ ਉਹਨਾਂ ਤੋਂ ਖਤਰਾ ਹੈ। ਇਸੇ ਤਰਾਂ ਇੱਕ ਵਾਰ ਇਹਨਾਂ ਨਾਲ ਜਿਬਰਦਸਤ ਲੜਾਈ ਹੋਈ ਤਾਂ ਡੀ.ਐਸ.ਪੀ ਮੁਖਤਿਆਰ ਸਿੰਘ ਨੇ ਸਤਾਰਾਂ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਇਸ ਦੀ ਖਬਰ ਟੈਲੀਫੋਨ ਤੇ ਸ਼ਹੀਦ ਭਾਈ ਅਮਰੀਕ ਸਿੰਘ ਜੀ ਨੂੰ ਪਹੁੰਚਾ ਦਿੱਤੀ ਗਈ। ਟੈਲੀਫੋਨ ਐਕਸਚੇਂਜ ਚੋਂ ਫੋਨ ਕਰਕੇ ਸਿੰਘ ਅਜੇ ਵਾਪਸ ਠਾਣੇ ਮੂਹਰੇ ਵੀ ਨਹੀਂ ਸੀ ਪੁੱਜੇ ਕਿ ਸਤਾਰਾਂ ਸਿੰਘ ਹੀ ਥਾਣਿਉਂ ਬਾਹਰ ਸਨ। ਇਸ ਮੌਕੇ ਪੁਲੀਸ ਇੱਕ ਹੌਲਦਾਰ ਅਤੇ ਸਬ ਇੰਸਪੈਕਟਰ ਦੀ ਟਿਪਣੀ ਸੀ "ਕਿ ਸੰਤ ਭਿੰਡਰਾਂਵਾਲਾ ਪੰਜਾਬ ਦਾ ਬੇਤਾਜ ਬਾਦਸ਼ਾਹ ਹੈ। ਅਖੀਰ ਪੂਰੇ ਫਗਵਾੜੇ ਦੇ ਕਾਲਜ਼ਾਂ ਨੂੰ ਜਥੇਬੰਦ ਕਰਦੀ ਹੋਈ ਇੱਕ ਪੰਜ ਮੈਂਬਰੀ ਕਮੇਟੀ ਬਣਾ ਦਿੱਤੀ ਗਈ ,ਜਿਸ ਵਿੱਚ ਸ਼ਹੀਦ ਭਾਈ ਸ਼ੇਰ ਸਿੰਘ ਸ਼ੇਰ ਪਿੰਡ ਪੰਡੋਰੀ ਨੂੰ ਵਿਸ਼ੇਸ਼ ਤੌਰ ਤੇ ਸ਼ਾਮਲ ਕੀਤਾ ਗਿਆ। ਪੌਲਿਟਿਕਨਿਕ ਕਾਲਜ ਦਾ ਹੀ ਵਿਦਿਆਰਥੀ ਅਤੇ ਭਾਈ ਜਗਜੀਤ ਸਿੰਘ ਗਿੱਲ ਦੇ ਹਮਜਮਾਤੀ ਭਾਈ ਕੁਲਵਿੰਦਰ ਸਿੰਘ ਪੋਲਾ ਪਿੰਡ

ਢੱਡੇ ਨਜ਼ਦੀਕ ਫਗਵਾੜਾ ਨੇ ਵੀ ਫੈਡਰੇਸ਼ਨ ਵਿੱਚ ਇਸੇ ਵਕਤ ਸ਼ਮੂਲੀਅਤ ਕੀਤੀ। ਦੋਹਾਂ ਦਾ ਅਪਸ ਵਿੱਚ ਗੂੜਾ ਪਿਆਰ ਸੀ ਅਤੇ ਦੋਵੇਂ ਹੀ ਪੰਥਕ ਪ੍ਰੋਗਰਾਮਾਂ ਵਿੱਚ ਇਕੱਠੇ ਹਿੱਸਾ ਲੈਂਦੇ ਰਹੇ। ਧਰਮਯੁੱਧ ਮੋਰਚੇ ਵਿੱਚ ਆਉਣ ਵਾਲੇ ਬੰਦ ਦੇ ਸੱਦਿਆਂ ਅਤੇ ਫੈਡਰੇਸ਼ਨ ਦੀਆਂ ਕਾਨਫਰੰਸਾਂ ਨੂੰ ਪੂਰੀ ਤਨਦੇਹੀ ਨਾਲ ਸਫਲ ਬਣਾਇਆ ਭਾਵੇਂ ਇਸ ਕਰਕੇ ਕਈ ਵਾਰ ਥਾਣੇ ਜਾਣਾ ਪਿਆ।

ਫੈਡਰੇਸ਼ਨ ਦੀ ਅਤਿਅੰਤ ਚੜ੍ਹਦੀ ਕਲਾ ਸਰਕਾਰ ਤੋਂ ਬਰਦਾਸ਼ਤ ਨਹੀਂ ਸੀ ਹੋ ਰਹੀ ਉਸ ਨੂੰ ਪੰਜਾਬ ਦੀ ਧਰਤੀ ਤੇ ਆਪਣੇ ਸਮਾਨਅੰਤਰ ਇੱਕ ਹੋਰ ਸਰਕਾਰ ਨਜ਼ਰ ਆ ਰਹੀ ਸੀ। ਇਸ ਤੋਂ ਲੌਂਗੋਵਾਈਏ ਵੀ ਕਾਫੀ ਖਫਾ ਸਨ। ਅਖੀਰ ਬ੍ਰਾਹਮਣਵਾਦੀ ਸੋਚ ਦੀ ਧਾਰਨੀ ਫਿਰਕੂ ਸਰਕਾਰ ਨੇ ਫੈਡਰੇਸ਼ਨ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿੱਤਾ। ਸਰਕਾਰ ਦੀ ਇਸ ਮਾੜੀ ਸੋਚ ਖਿਲਾਫ ਰੋਹ ਪ੍ਰਚੰਡ ਕਰਨ ਲਈ ਦੁਆਬੇ ਵਿੱਚ ਪਹਿਲਾਂ ਹੱਥ ਲਿਖਤਾਂ ਜਾਰੀ ਕੀਤੀਆਂ ਗਈਆਂ। ਮਗਰੋਂ ਭਾਈ ਅਮਰੀਕ ਸਿੰਘ ਜੀ ਨੇ ਪੂਰੇ ਪੰਜਾਬ ਜਥੇਬੰਦਕ ਤੌਰ ਤੇ ਰੋਹ ਦਾ ਪ੍ਰਗਟਾਵਾ ਕਰਨ ਦੀ ਵਿਉਂਤ ਬਣਾਈ। ਜਿਸ ਅਨੁਸਾਰ ਪੰਜਾਬ ਦੇ 37 ਰੇਲਵੇ ਸਟੇਸ਼ਨਾਂ ਨੂੰ ਅੱਗ ਲਗਾ ਕੇ ਸਾੜ ਦਿੱਤਾ ਗਿਆ। ਜਲੰਧਰ ਜਿਲ੍ਹੇ ਦੇ ਪਰਤਾਬਪੁਰਾ ਸਟੇਸ਼ਨ ਨੂੰ ਭਾਈ ਸੱਤਪਾਲ ਸਿੰਘ ਢਿੱਲੋਂ ਨੇ ਆਪਣੇ ਸਾਥੀਆਂ ਨਾਲ ਅਤੇ ਬਹਿਰਾਮ ਦੇ ਰੇਲਵੇ ਸਟੇਸ਼ਨ ਨੂੰ ਭਾਈ ਜਗਜੀਤ ਸਿੰਘ ਗਿੱਲ ਨੇ ਆਪਣੇ ਸਾਥੀਆਂ ਨਾਲ ਸਾੜ ਕੇ ਰੋਹ ਦਾ ਪ੍ਰਗਟਾਵਾ ਕੀਤਾ। ਇਸ ਵਕਤ ਸੰਤ ਭਿੰਡਰਾਂਵਲਿਆਂ ਦੀ ਚੜ੍ਹਤ ਇੱਕ ਸੂਰਜ ਦੀ ਨਿਆਂਈ ਸਾਬਤ ਹੋ ਰਹੀ ਸੀ ਅਤੇ ਬਾਕੀ ਅਕਾਲੀ ਆਗੂ ਦੀਵੇ ਜਾਂ ਮੋਮਬੱਤੀਆਂ ਤੋਂ ਵੱਧ ਕੁੱਝ ਵੀ ਨਹੀਂ ਸਨ। ਜਿਸ ਕਰਕੇ ਇਹਨਾਂ ਨੂੰ ਭਾਰੀ ਤਕਲੀਫ ਸੀ। ਕੁਰਸੀ ਦੇ ਪ੍ਰੇਮੀਆਂ ਨੇ ਸੰਤਾਂ ਦੀ ਤਾਕਤ ਘਟਾਉਣ ਲਈ ਉਹਨਾਂ ਦੇ ਨਜ਼ਦੀਕੀ ਸਾਥੀ ਭਾਈ ਸੁਰਿੰਦਰ ਸਿੰਘ ਸੋਢੀ ਨੂੰ ਸ਼ਹੀਦ ਕਰਵਾ ਦਿੱਤਾ। ਕੁਰਸੀ ਭੁੱਖ ਦੀ ਪੂਰਤੀ ਲਈ ਤਰਲੋਮੱਛੀ ਹੋ ਰਹੇ ਅਕਾਲੀਆਂ ਨੇ ਇੰਦਰਾ ਗਾਂਧੀ ਨੂੰ ਸ੍ਰੀ ਦਰਬਾਰ ਸਾਹਿਬ ਤੇ ਕਾਰਵਾਈ ਕਰਨ ਲਈ ਸੱਦਾ ਦੇ ਦਿੱਤਾ। ਟੈਂਕਾਂ ਅਤੇ ਤੋਪਾਂ ਨਾਲ ਲੈਸ ਭਾਰਤੀ ਫੌਜ ਨੇ ਹਜ਼ਾਰਾਂ ਨਿਰਦੋਸ਼ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ। ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ ਢੇਰੀ ਕਰ ਦਿੱਤਾ ਗਿਆ। ਵੀਹਵੀਂ ਸਦੀ ਦੇ ਸਿਰਲੱਥ ਜਰਨੈਲ ਮਹਾਂਪੁਰਸ਼ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਲਿਆਂ ,ਭਾਈ ਅਮਰੀਕ ਸਿੰਘ ਜੀ , ਜਨਰਲ ਸੁਬੇਗ ਸਿੰਘ ਜੀ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਾਸਾਨੀ ਸ਼ਾਹਾਦਤਾਂ ਨਾਲ ਅਜਾਦ ਸਿੱਖ ਰਾਜ ਖਾਲਿਸਤਾਨ ਦਾ ਨਿਸ਼ਾਨਾ ਉਲੀਕਿਆ ਗਿਆ, ਜਿਸ ਦੀ ਪੂਰਤੀ ਲਈ ਪੰਜਾਬ ਭਰ ਦੇ ਧਰਮੀਂ ਨੌਜਵਾਨਾਂ ਦੇ ਹੱਥਾ ਵਿੱਚ ਹਥਿਆਰ ਚੁੱਕ ਕੇ ਜ਼ਾਲਮਾਂ ਨੂ ਸੋਧੇ ਲਾਉਣੇ ਅਰੰਭ ਕਰ ਦਿੱਤੇ।

15 ਅਗਸਤ ਨੂੰ ਜਦੋਂ ਪੂਰਾ ਹਿੰਦੋਸਤਾਨ ਦਰਬਾਰ ਸਾਹਿਬ ਤੇ ਹਮਲਾ ਕਰਕੇ ਅਜਾਦੀ ਦੇ ਜ਼ਸ਼ਨ ਮਨਾਉਣ ਦੀ ਤਿਆਰੀ ਵਿੱਚ ਸੀ ਤਾਂ ਸਿੱਖ ਸਟੂਡੈਂਟਸ ਫੈਡਰੇਸ਼ਨ

ਦੇ ਸਿੰਘਾਂ ਦੀ ਵਿਸ਼ੇਸ਼ ਮੀਟਿੰਗ ਪਿੰਡ ਡੱਲੇਵਾਲ ਵਿਖੇ ਹੋਈ ਜਿਸ ਵਿੱਚ ਰੋਸ ਪ੍ਰਗਟਾਵਾ ਕਰਨ ਲਈ ਸਰਕਾਰੀ ਸਕੂਲਾਂ ਨੂੰ ਅੱਗ ਲਗਾ ਕੇ ਸਾੜ ਦੇਣ ਫੈਸਲੇ ਤਹਿਤ 14-15 ਅਗਸਤ ਦੀ ਰਾਤ ਨੂੰ ਨਕੋਦਰ, ਫਿਲੌਰ, ਗੁਰਾਇਆਂ, ਫਗਵਾੜਾ ਅਤੇ ਨੂਰਮਹਿਲ ਦੇ ਇਲਾਕੇ ਵਿੱਚ ਸਤਾਰਾਂ ਸਰਕਾਰੀ ਸਕੂਲ ਸਾੜ ਦਿੱਤੇ ਗਏ। ਇਸ ਦਾ ਮੁੱਖ ਮਕਸਦ ਰੋਸ ਦਾ ਪ੍ਰਗਟਾਵਾ ਕਰਨਾ ਅਤੇ ਨੌਜਵਾਨਾਂ ਵਿੱਚ ਕੌਮ ਲਈ ਕੁੱਝ ਕਰਨ ਲਈ ਤਾਂਘ ਪੈਦਾ ਕਰਨਾ ਭਾਵ ਉਹਨਾਂ ਨੂੰ ਖਾੜਕੂਵਾਦ ਵਲ ਉਤਸ਼ਾਹਤ ਕਰਨਾ ਸੀ। ਇਸ ਕਾਰਵਾਈ ਤੋਂ ਬਾਅਦ ਨੌਜਵਾਨ ਵਿਦਿਆਰਥੀਆਂ ਵਿੱਚ ਅਜਿਹਾ ਕੰਮ ਸ਼ੁਰੂ ਹੋਇਆ ਕਿ ਪੰਜਾਬ ਵਿੱਚ ਰੋਜ਼ ਹੀ ਦੋ ਚਾਰ ਸਰਕਾਰੀ ਸਕੂਲ ਸੜਨੇ ਸ਼ੁਰੂ ਹੋ ਗਏ।

ਲੁਧਿਆਣੇ ਦਾ ਕਾਮਰੇਡ ਵਿਚਾਰਧਾਰਾ ਵਾਲਾ ਪ੍ਰਫੈਸਰ ਰੂਪ ਲਾਲ ਫਗਵਾੜੇ ਪੜ੍ਹਾਉਂਦਾ ਪਰ ਉਹ ਪੜ੍ਹਾਉਣ ਨਾਲੋਂ ਸਿੱਖ ਸਿਧਾਂਤਾਂ ਖਿਲਾਫ ਜਿਆਦਾ ਬਕਵਾਸ ਕਰਿਆ ਕਰਦਾ ਸੀ ਜਿਸ ਨੂੰ ਲੁਧਿਆਣਾ ਦੇ ਰੇਲਵੇ ਸਟੇਸ਼ਨ ਤੇ ਭਾਈ ਜਗਜੀਤ ਸਿੰਘ ਗਿੱਲ ਅਤੇ ਭਾਈ ਕੁਲਵਿੰਦਰ ਸਿੰਘ ਪੋਲਾ ਨੇ ਗੋਲੀਆਂ ਮਾਰ ਕੇ ਉਮਰ ਭਰ ਲਈ ਅਪਾਹਜ ਬਣਾ ਦਿੱਤਾ ਅਤੇ ਸਿੱਖੀ ਖਿਲਾਫ ਬਕਵਾਸ ਕਰਨ ਦੀ ਸਜ਼ਾ ਦਿੱਤੀ। ਮਾਸਟਰ ਸੁਖਦੇਵ ਸਿੰਘ ਪਿੰਡ ਰੁੜਕੀ ਜਿਸ ਨੇ ਸੀ.ਆਈ.ਏ ਸਟਾਫ ਜਲੰਧਰ ਦੇ ਇੰਸਪੈਕਟਰ ਸੁੱਚਾ ਸਿੰਘ ਦੇ ਮੁਖਬਰ ਵਜੋਂ ਕੰਮ ਕਰਦਿਆਂ ਭਾਈ ਸੱਤਪਾਲ ਸਿੰਘ ਢਿੱਲੋਂ ਤੇ ਪੁਲੀਸ ਰੇਡ ਕਰਨ ਲਈ ਸੀ.ਆਈ.ਡੀ .ਕੀਤੀ। ਉਸ ਨੂੰ ਜਦੋਂ ਘਰੇ ਜਾ ਕੇ ਸੋਧਿਆ ਗਿਆ ਤਾਂ ਭਾਈ ਗਿੱਲ ਨੇ ਸਾਡਾ ਸਾਥ ਦੇ ਕੇ ਮੁਖਬਰ ਦੀ ਹੋਂਦ ਮਿਟਾ ਦਿੱਤੀ ਸੀ। ਮਾਰਚ 1985 ਦੌਰਾਨ ਭਾਈ ਕੁਲਵਿੰਦਰ ਸਿੰਘ ਪੋਲਾ ਨੂੰ ਪੁਲੀਸ ਨੇ ਗ੍ਰਿਫਤਾਰ ਲਿਆ ਅਤੇ ਕੁੱਝ ਸਮੇਂ ਬਾਅਦ ਭਾਈ ਜਗਜੀਤ ਸਿੰਘ ਗਿੱਲ ਨੂੰ ਰਾਜਸਥਾਨ ਸਥਿਤ ਉਸ ਦੇ ਪਿੰਡ ਤੋਂ ਗ੍ਰਿਫਤਾਰ ਕਰ ਲਿਆ ਗਿਆ। ਦੋਹਾਂ ਨੂੰ ਭਾਰੀ ਤਸੀਹੇ ਦਿਤੇ ਗਏ। ਭਾਈ ਪੋਲੇ ਤੇ ਮਾਣਕ ਬੈਂਕ ਡਾਕੇ ਸਮੇਤ ਕਈ ਸਾੜਫੂਕ ਦੀਆਂ ਘਟਨਾਵਾਂ ,ਅਤੇ ਭਾਈ ਗਿੱਲ ਤੇ ਮਾਸਟਰ ਸੁਖਦੇਵ ਸਿੰਘ ਦਾ ਕਤਲ ,ਬਿਲਗਾ ਕਤਲ ਕਾਂਡ ਦੇ ਕੇਸ ਭਾਈ ਗਿੱਲ ਤੇ ਪਾ ਦਿੱਤੇ ਗਏ। ਅੱਠ ਕੁ ਮਹੀਨਿਆਂ ਬਾਅਦ ਦੋਹਾਂ ਦੀਆਂ ਜ਼ਮਾਨਤਾਂ ਹੋ ਗਈਆਂ। ਬਾਹਰ ਆਣ ਕੇ ਦੋਹਾਂ ਨੇ ਫੈਡਰੇਸ਼ਨ ਨੂੰ ਫੇਰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਭਾਈ ਜਗਜੀਤ ਸਿੰਘ ਗਿੱਲ ਨੂੰ ਫਗਵਾੜਾ ਇਕਾਈ ਦਾ ਪ੍ਰਧਾਨ ਬਣਾ ਦਿੱਤਾ ਗਿਆ। ਇਸ ਸਮੇਂ ਦੌਰਾਨ ਭਾਈ ਰਜਿੰਦਰ ਸਿੰਘ ਰਾਜੀ ਅਤੇ ਭਾਈ ਗੁਰਜੰਟ ਸਿੰਘ ਰਾਜਸਥਾਨੀ ਕਤਲ ਕੇਸ ਵਿੱਚ ਉਮਰ ਕੈਦ ਕੱਟ ਰਹੇ ਸਨ। ਭਾਈ ਰਾਜੀ ਨੇ ਆਪਣੇ ਵਸੀਲਿਆਂ ਰਾਹੀਂ ਭਾਈ ਗਿੱਲ ਨਾਲ ਸੰਪਰਕ ਕਰਕੇ ਕਿਹਾ ਕਿ ਅਗਰ ਉਹ ਅਤੇ ਉਹਦੇ ਸਾਥੀ ਸਾਨੂੰ ਜੇਹਲ ਚੋਂ ਛੁਡਾ ਲੈਣ ਤਾਂ ਉਹਨਾਂ ਦੀ ਸਿੱਖ ਕੌਮ ਦੀ ਅਜਾਦੀ ਲਈ ਚੱਲ ਰਹੇ ਸੰਘਰਸ਼ ਦੌਰਾਨ ਆਖਰੀ ਦਮ ਤੱਕ ਜੂਝਣ ਦੀ ਤਮੰਨਾ ਪੂਰੀ ਹੋ ਸਕਦੀ ਹੈ। ਭਾਈ ਗਿੱਲ ਨੇ ਇਸ ਬਾਰੇ

ਸਕੀਮ ਬਣਾਉਣੀ ਸੁਰੂ ਹੀ ਕੀਤੀ ਸੀ ਕਿ ਫਗਵਾੜੇ ਦੇ ਇੱਕ ਅਖੌਤੀ ਅਕਾਲੀ ਦੇ ਘਰੇ ਚਲੇ ਗਿਆ ਕਿ ਉਹ ਪੁਲੀਸ ਵਲੋਂ ਗ੍ਰਿਫਤਾਰ ਕੀਤੇ ਤਿੰਨ ਸਿੰਘਾਂ ਨੂੰ ਛੁਡਾ ਕੇ ਲਿਆਵੇ । ਜਦੋਂ ਉਸ ਦੇ ਘਰੋਂ ਵਾਪਸ ਆ ਰਿਹਾ ਸੀ ਅਜੇ ਥੋੜੀ ਦੂਰ ਹੀ ਪੁੱਜਾ ਸੀ ਕਿ ਪੁਲੀਸ ਨੇ ਗ੍ਰਿਫਤਾਰ ਕਰ ਲਿਆ ਸ਼ੱਕ ਕੀਤਾ ਜਾਂਦਾ ਸੀ ਕਿ ਇਸ ਅਖੌਤੀ ਅਕਾਲੀ ਨੇ ਹੀ ਉਸ ਨੂੰ ਗ੍ਰਿਫਤਾਰ ਕਰਵਾਇਆ ਹੈ । ਭਾਈ ਗਿੱਲ ਨੂੰ ਨੈਸ਼ਨਲ ਸਕਿਉਰਟੀ ਐਕਟ ਲਗਾ ਕੇ ਕਪੂਰਥਲਾ ਜੇਹਲ ਭੇਜ ਦਿੱਤਾ ਗਿਆ । ਪਰ ਗਿੱਲ ਰਾਜੀ ਨੂੰ ਹੁਰ ਹਾਲਤ ਵਿੱਚ ਛੁਡਵਾਉਣਾ ਚਾਹੁੰਦਾ ਸੀ ,ਜੇਹਲ ਵਿੱਚ ਉਸ ਦੀ ਮੁਲਾਕਾਤ ਭਾਈ ਬਲਵਿੰਦਰ ਸਿੰਘ ਡੇਰਾ ਸੈਦਾਂ ਜਿਲ੍ਹਾ ਕਪੂਰਥਲਾ ਨਾਲ ਹੋਈ। ਦੋਹਾਂ ਨੇ ਅਗਾਊਂ ਸਕੀਮ ਤਹਿਤ ਆਪਣੇ ਦੋ ਸਾਥੀ ਸਿੰਘਾਂ ਨੂੰ ਮੁਲਾਕਾਤ ਦੇ ਬਹਾਨੇ ਜੇਹਲ ਦੀ ਡਿਉੜੀ ਸੱਦਿਆ ਅਤੇ ਦੋ ਜੇਹਲ ਕਰਮਚਾਰੀਆਂ ਨੂੰ ਕਤਲ ਕਰਕੇ ਫਰਾਰ ਹੋ ਗਏ । ਬਾਹਰ ਆ ਕੇ ਭਾਈ ਗਿੱਲ ਅਤੇ ਭਾਈ ਪੋਲਾ ਨੇ ਆਪਣੇ ਅਧੂਰੇ ਕਾਰਜ ਨੂੰ ਪੂਰਾ ਕਰਦਿਆਂ ਸਾਥੀ ਸਿੰਘਾਂ ਦੀ ਮੱਦਦ ਨਾਲ ਭਾਈ ਰਜਿੰਦਰ ਸਿੰਘ ਰਾਜੀ ਅਤੇ ਭਾਈ ਗੁਰਜੰਟ ਸਿੰਘ ਰਾਜਸਥਾਨੀ ਨੂੰ ਛੁਡਾ ਲਿਆ ਜਦੋਂ ਉਹ ਇੱਕ ਹੋਰ ਕੇਸ ਦੀ ਤਰੀਕ ਭੁਗਤਣ ਲਈ ਰੇਲ ਗੱਡੀ ਰਾਹੀਂ ਆ ਰਹੇ ਸਨ । ਇਸ ਵਕਤ ਦੋ ਪੁਲੀਸ ਵਾਲੇ ਮਾਰੇ ਗਏ ਅਤੇ ਦੋ ਜ਼ਖਮੀਂ ਹੋ ਗਏ ਸਨ । ਇਹ ਭਾਈ ਗਿੱਲ ਅਤੇ ਭਾਈ ਪੋਲੇ ਦੀ ਸਿੱਖ ਕੌਮ ਨੂੰ ਇੱਕ ਮਹਾਨ ਦੇਣ ਸੀ । ਬਾਅਦ ਵਿੱਚ ਇਹੀ ਗੁਰਜੰਟ ਸਿੰਘ ਖਾਲਿਸਤਾਨ ਕਮਾਂਡੋ ਫੋਰਸ ( ਰਾਜਸਥਾਨੀ ) ਦਾ ਮੁਖੀ ਬਣਿਆ ਅਤੇ ਮੁਹਾਲੀ ਵਿਖੇ ਪੁਲੀਸ ਮੁਕਾਬਲਾ ਕਰਦਿਆਂ ਸ਼ਹੀਦ ਹੋ ਗਿਆ ਸੀ । ਜਿਸ ਨੇ ਸੈਂਕੜਿਆਂ ਦੀ ਤਾਦਾਦ ਵਿੱਚ ਸਿੱਖ ਕੌਮ ਦੇ ਦੋਖੀਆਂ ਦੇ ਸੋਧੇ ਲਗਾਏ ਸਨ । ਭਾਈ ਰਜਿੰਦਰ ਸਿੰਘ ਰਾਜੀ ਸਿੰਘਾਂ ਨੂੰ ਅਸਲਾ ਸਪਲਾਈ ਕਰਦਾ ਰਿਹਾ, ਲੁਧਿਅਣਾ ਬੈਂਕ ਡਾਕੇ ਵਿੱਚ ਉਸ ਖਾਸ ਭੂਮਿਕਾ ਸੀ ।

ਜਦੋਂ ਭਾਈ ਰਾਜੀ ਨੂੰ ਗ੍ਰਿਫਤਾਰ ਕੀਤਾ ਗਿਆ ਤਾ ਪੁਲੀਸ ਉਸ ਦਾ ਨਾਮ ਵੀ ਨਾ ਪੁੱਛ ਸਕੀ । ਪੁਲੀਸ ਦਾ ਕੋਈ ਵੀ ਤਸ਼ੱਦਦ ਉਸ ਨੂੰ ਡੁਲਾ ਨਾ ਸਕਿਆ, ਤੱਤੀਆਂ ਤੱਤੀਆਂ ਪ੍ਰੈਸਾਂ ਨਾਲ ਉਸ ਦਾ ਸਰੀਰ ਸਾੜ ਦਿੱਤਾ ਗਿਆ ਸੀ । ਉਸ ਦੀ ਸ਼ਨਾਖਤ ਵੀ ਅਗਲੇ ਦਿਨ ਰਾਜਸਥਾਨ ਪੁਲੀਸ ਨੇ ਆਣ ਕੇ ਕੀਤੀ ਜਦੋਂ ਝੂਠੇ ਪੁਲੀਸ ਮੁਕਾਬਲੇ ਦਾ ਡਰਾਮਾ ਰਚਦਿਆਂ ਉਸ ਨੂੰ ਸ਼ਹੀਦ ਕਰ ਦਿੱਤਾ ਗਿਆ। ਇੱਕ ਵਾਰ ਇਸੇ ਰਾਜੀ ਨੂੰ ਫੜਨ ਲਈ ਪਦਮਪੁਰ ਥਾਣੇ ਦੀ ਪੁਲੀਸ ਨੇ ਛਾਪਾ ਮਾਰਿਆ ਤਾਂ ਪੁਲੀਸ ਕਰਮਚਾਰੀਆਂ ਦੇ ਹੱਥ ਖੜੇ ਕਰਵਾ ਕੇ ਇੱਕ ਲਾਈਨ ਵਿੱਚ ਉਹਨਾਂ ਨੂੰ ਥਾਣੇ ਲੈ ਤੁਰਿਆ ਜਦੋਂ ਆਖਰੀ ਪੁਲਸੀਆ ਥਾਣੇ ਦੇ ਗੇਟ ਅੰਦਰ ਵੜ ਗਿਆ ਤਾਂ ਧੱਕਾ ਮਾਰ ਕੇ ਬਾਹਰੋਂ ਕੁੰਡਾ ਮਾਰ ਦਿੱਤਾ ਅਤੇ ਫਰਾਰ ਹੋ ਗਿਆ ਸੀ ।

ਭਾਈ ਜਗਜੀਤ ਸਿੰਘ ਗਿੱਲ ਕਪੂਰਥਲਾ ਜੇਹਲ ਤੋਂ ਫਰਾਰ ਹੋਣ ਮਗਰੋਂ ਤਿੰਨ ਮਹੀਨਿਆਂ ਬਾਅਦ ਚੰਡੀਗੜ ਤੋਂ ਗ੍ਰਿਫਤਾਰ ਕਰ ਲਿਆ ਗਿਆ ਦੂਜੇ ਪਾਸੇ ਥੋੜੇ

ਸਮੇਂ ਬਾਅਦ ਹੀ ਭਾਈ ਕੁਲਵਿੰਦਰ ਸਿੰਘ ਪੋਲਾ ਨੂੰ ਅੰਮ੍ਰਿਤਸਰ ਦੇ ਪੁਤਲੀਘਰ ਇਲਾਕੇ ਚੋਂ ਸੰਖੇਪ ਜਿਹੇ ਮੁਕਾਬਲੇ ਮਗਰੋਂ ਗ੍ਰਿਫਤਾਰ ਕਰ ਲਿਆ ਗਿਆ। ਦੋਹਾਂ ਤੇ ਪੁਲੀਸ ਨੇ ਅੰਨ੍ਹਾ ਤਸ਼ੱਦਦ ਕੀਤਾ। ਭਾਈ ਗਿੱਲ ਨੂੰ ਬੁੜੈਲ ਜੇਹਲ ਚੰਡੀਗੜ੍ਹ ਅਤੇ ਭਾਈ ਪੋਲਾ ਨੂੰ ਅੰਮ੍ਰਿਤਸਰ ਜੇਹਲ ਭੇਜ ਦਿੱਤਾ। ਕੁੱਝ ਸਮੇਂ ਬਾਅਦ ਦੋਹਾਂ ਨੂੰ ਨਾਭਾ ਜੇਹਲ ਵਿੱਚ ਤਬਦੀਲ ਕਰ ਦਿੱਤਾ ਗਿਆ। ਕੋਈ ਪੌਣੇ ਕੁ ਦੋ ਸਾਲਾਂ ਬਾਅਦ ਇਹਨਾਂ ਦੀਆਂ ਜ਼ਮਾਨਤਾਂ ਹੋ ਗਈਆਂ। ਭਾਈ ਗਿੱਲ ਦੀ ਰਿਹਾਈ ਦੀ ਉਸ ਖਿਲਾਫ ਚੰਡੀਗੜ੍ਹ ਵਿੱਚ ਦਰਜ ਕੇਸ ਅਤੇ ਭਾਈ ਪੋਲਾ ਦੀ ਰਿਹਾਈ ਹਿਮਾਚਲ ਪ੍ਰਦੇਸ਼ ਵਿੱਚ ਦਰਜ ਇੱਕ ਕੇਸ ਕਾਰਨ ਸੰਭਵ ਹੋ ਸਕੀ। ਜਦੋਂ ਰਾਜਿਸਥਾਨ ਪੁਲੀਸ ਨੂੰ ਪਤਾ ਲੱਗਾ ਇਹਨਾਂ ਦੀਆਂ ਸਾਰੀਆਂ ਜ਼ਮਾਨਤਾਂ ਮਨਜ਼ੂਰ ਹੋ ਗਈਆਂ ਹਨ। ਪ੍ਰੋਡਕਸ਼ਨ ਵਰੰਟਾਂ ਤੇ ਜਦੋਂ ਇਹਨਾਂ ਨੂੰ ਲੈਣ ਲਈ ਨਾਭਾ ਜੇਹਲ ਪੁੱਜੀ ਤਾਂ ਭਾਈ ਗਿੱਲ ਚੰਡੀਗੜ੍ਹ ਅਤੇ ਭਾਈ ਪੋਲਾ ਹਿਮਾਚਲ ਦੀ ਊਨਾ ਜੇਹਲ ਚੋਂ ਰਿਹਾਅ ਹੋ ਚੁੱਕਾ ਸੀ। ਬਾਹਰ ਆ ਕੇ ਇਹਨਾਂ ਨੇ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ ਨਾਲ ਸੰਪਰਕ ਕਰਕੇ ਅਸਲਾ ਪ੍ਰਾਪਤਾ ਕੀਤਾ ਅਤੇ ਕੌਮ ਦੀ ਖਾਤਰ ਫੇਰ ਜੂਝਣਾ ਸ਼ੁਰੂ ਕਰ ਦਿੱਤਾ। ਇਸ ਦੇ ਨਾਲ ਇਹ ਵੀ ਪ੍ਰਣ ਕੀਤਾ ਕਿ ਇਸ ਵਾਰ ਉਹ ਜਿਊਂਦੇ ਜੀਅ ਪੁਲੀਸ ਦੇ ਹੱਥ ਨਹੀਂ ਆਉਣਗੇ। ਕਈ ਵਾਰ ਪੁਲੀਸ ਦੀ ਗਸ਼ਤੀ ਟੁਕੜੀਆਂ ਤੇ ਹਮਲੇ ਕੀਤੇ। ਨਵਾਂ ਸ਼ਹਿਰ ਲਾਗੇ ਪੰਥ ਦੋਖੀਆਂ ਨੂੰ ਸੋਧਾ ਲਾਇਆ। ਫਗਵਾੜਾ ਦਾ ਪੁਲੀਸ ਇੰਸਪੈਕਟਰ ਪ੍ਰਗਟ ਸਿੰਘ ਬੜਾ ਜ਼ਾਲਮ ਆਦਮੀਂ ਸੀ। ਜਿਸ ਨੇ ਕਈ ਸਿੰਘਾਂ ਨੂੰ ਸ਼ਹੀਦ ਕੀਤਾ ਸੀ। ਜਿਸ ਨੂੰ ਸੋਧਣ ਲਈ ਦੋਵੇਂ ਕਮਰਕੱਸੇ ਕਰ ਕੇ ਤੁਰ ਪਏ। ਪਰ ਰਸਤੇ ਵਿੱਚ ਹੀਰੋ ਹਾਂਡਾ ਖਰਾਬ ਹੋ ਗਿਆ ਤਾਂ ਦੋਹਾਂ ਨੇ ਸਕੀਮ ਬਣਾਈ ਕਿ ਕੋਈ ਹੋਰ ਸਕੂਟਰ ਜਾਂ ਮੋਟਰ ਸਾਈਕਲ ਖੋਹ ਲੈਂਦੇ ਹਾਂ ਅਤੇ ਪ੍ਰਗਟ ਸਿੰਘ ਮਾਰ ਕੇ ਸੁੱਟ ਦਿਆਂਗੇ। ਦੂਰੋ ਇੱਕ ਸਕੂਟਰ ਆਉਂਦਾ ਦਿਸਿਆ ਤਾਂ ਉਸ ਨੂੰ ਗਿੱਲ ਨੇ ਰੁਕਣ ਦਾ ਇਸ਼ਾਰਾ ਕਰ ਦਿੱਤਾ। ਜਿਵੇਂ ਹੀ ਸਕੂਟਰ ਰੁਕਿਆ ਤਾਂ ਗਿੱਲ ਨੇ ਉਸ ਨੂੰ ਸਾਰੀ ਗੱਲ ਦੱਸੀ ਕਿ ਸਾਨੂੰ ਕਿਸੇ ਪੰਥਕ ਕੰਮ ਲਈ ਸਕੂਟਰ ਦੀ ਲੋੜ ਹੈ ਤੈਨੂੰ ਇੱਕ ਦੋ ਦਿਨਾਂ ਤੱਕ ਤੈਨੂੰ ਮਿਲ ਜਾਵੇਗਾ ਪਰ ਉਹ ਸਕੂਟਰ ਛੱਡ ਹੀ ਨਹੀਂ ਸੀ ਰਿਹਾ। ਭਾਈ ਪੋਲੇ ਨੇ ਉਸ ਦੇ ਸਿਰ ਵਿੱਚ ਪਿਸਤੌਲ ਦੇ ਦੋ ਬੱਟ ਮਾਰ ਦਿੱਤੇ ਪਰ ਉਸ ਨੇ ਸਕੂਟਰ ਛੱਡਣ ਦੀ ਬਜਾਏ ਗਿੱਲ ਨੂੰ ਜੱਫਾ ਮਾਰ ਲਿਆ ਤਾਂ ਗੁੱਸੇ ਵਿੱਚ ਆਏ ਭਾਈ ਪੋਲੇ ਨੇ ਪਿਸਤੌਲ ਦੇ ਦੋ ਫਾਇਰ ਕਰ ਦਿੱਤੇ। ਪਰ ਇਹਨਾਂ ਦੀ ਮਾਰ ਹੇਠ ਗਿੱਲ ਆ ਗਿਆ। ਇੱਕ ਗੋਲੀ ਸਕੂਟਰ ਵਾਲੇ ਨੂੰ ਅਤੇ ਦੂਜੇ ਭਾਈ ਗਿੱਲ ਦੇ ਵੱਜ ਗਈ ਜੋ ਕਿ ਉਸ ਦੇ ਦਿਲ ਕੋਲ ਜਾ ਵੱਜੀ। ਤੀਰ ਕਮਾਨ ਚੋਂ ਨਿੱਕਲ ਚੁੱਕਾ ਸੀ ਜੋ ਕਿ ਕਿਸੇ ਵੀ ਸੂਰਤ ਵਿੱਚ ਵਾਪਸ ਨਹੀਂ ਸੀ ਆ ਸਕਦਾ। ਇੱਕ ਬਹੁਤ ਹੀ ਕੌਮ ਪ੍ਰਸਤ ਯੋਧਾ ਆਖਰੀ ਸਾਹਾਂ ਤੇ ਜਾ ਪਿਆ ਸੀ। ਭਾਈ ਪੋਲੇ ਨੇ ਭਾਈ ਗਿੱਲ ਨੂੰ ਆਪਣੇ ਮੋਢਿਆਂ ਤੇ ਚੁੱਕ ਲਿਆ ਅਜੇ ਥੋੜੀ

ਦੂਰ ਹੀ ਗਿਆ ਸੀ ਕਿ ਭਾਈ ਗਿੱਲ ਨੂੰ ਆਪਣਾ ਅੰਤ ਨਜ਼ਦੀਕ ਆਉਂਦਾ ਪ੍ਰਤੀਤ ਹੋਇਆ। ਉਸ ਨੇ ਭਾਈ ਪੋਲੇ ਨੂੰ ਰੁਕਣ ਲਈ ਆਖ ਦਿੱਤਾ ਤਾਂ ਭਾਈ ਪੋਲੇ ਨੇ ਆਪਣਾ ਪਿਸਤੌਲ ਭਾਈ ਗਿੱਲ ਨੂੰ ਫੜਾਉਂਦਿਆਂ ਕਿਹਾ ਕਿ ਹੁਣ ਬਾਕੀ ਰਹਿੰਦੀਆਂ ਗੋਲੀਆਂ ਮੇਰੇ ਮਾਰ ਦੇ ਤਾਂ ਕਿ ਆਪਣਾ ਇਕੱਠੇ ਹੀ ਇਸ ਸੰਸਾਰ ਤੋਂ ਰੁਖਸਤ ਹੋ ਸਕੀਏ। ਵੈਸੇ ਵੀ ਤੇਰੀ ਮੌਤ ਦਾ ਮੈਂ ਹੀ ਜਿੰਮੇਵਾਰ ਹਾਂ। ਇੰਨਾ ਆਖਣ ਤੇ ਭਾਈ ਗਿੱਲ ਨੇ ਪੋਲੇ ਦੇ ਮੂੰਹ ਮੂਹਰੇ ਹੱਥ ਰੱਖ ਦਿੱਤਾ ਅਤੇ ਕਿਹਾ ਕਿ ਗੁਰਬਾਣੀ ਦੀ ਪੰਕਤੀ ਉਚਾਰਦਿਆਂ ਕਿਹਾ ਕਿ ਮੌਤ ਕਿਸੇ ਦੇ ਹੱਥ ਨਹੀਂ ਹੁੰਦੀ ਕੇਵਲ ਬਹਾਨੇ ਹੀ ਬਣਦੇ ਹਨ। ਤੂੰ ਬੱਸ ਆਖਰੀ ਦਮ ਤੱਕ ਕੌਮ ਦੀ ਅਜ਼ਾਦੀ ਲਈ ਜੂਝਦਾ ਰਹੀਂ ਅਤੇ ਪ੍ਰਗਟ ਸਿੰਘ ਨੂੰ ਜਰੂਰ ਸੋਧਾ ਲਾ ਦਿਉ। ਇਸ ਦੇ ਨਾਲ ਹੀ ਭਾਈ ਗਿੱਲ ਨੇ ਨੇ ਭਾਈ ਪੋਲੇ ਨੂੰ ਆਖਰੀ ਫਤਿਹ ਬੁਲਾ ਦਿੱਤੀ ਅਤੇ ਅਕਾਲ ਪੁਰਖ ਦੀ ਜੋਤ ਵਿੱਚ ਵਿਲੀਨ ਹੋ ਗਿਆ। ਜਦੋਂ ਇਸ ਅਣਹੋਣੀ ਦਾ ਪਤਾ ਲੱਗਾ ਹਰ ਕੋਈ ਯਕੀਨ ਨਹੀਂ ਕਰ ਰਿਹਾ ਕਿ ਭਾਈ ਗਿੱਲ ਇੰਨੀ ਜਲਦੀ ਸਾਥੋਂ ਵਿਛੜ ਜਾਵੇਗਾ। ਇਨਾਂ ਦਲੇਰ, ਨੇਕ ਅਤੇ ਸਾਫ ਦਿਲ ਵਿਆਕਤੀ ਜਿਹੜਾ ਅਕਸਰ ਕਿਹਾ ਕਰਦਾ ਸੀ ਕਿ ਤੁਸੀਂ ਸਕੀਮ ਜਿੱਦਾਂ ਬਨਾਉਣੀ ਹੈ ਬਣਾ ਲਉ ਅਤੇ ਮੈਨੂੰ ਦੱਸ ਦਿਉ ਅਤੇ ਨਾਲ ਲੈ ਜਾਇਉ। ਇੰਨਾ ਵਿਸ਼ਵਾਸ ਉਹ ਸਾਡੇ ਤੇ ਕਰਿਆ ਕਰਦਾ ਸੀ। ਖੈਰ ਸਮਾਂ ਆਪਦੀ ਰਫਤਾਰ ਨਾਲ ਤੁਰਿਆ ਗਿਆ ਭਾਈ ਪੋਲੇ ਨੇ ਕੁੱਝ ਹੀ ਦਿਨਾਂ ਬਾਅਦ ਥਾਣੇਦਾਰ ਪ੍ਰਗਟ ਸਿੰਘ ਨੂੰ ਸੋਧ ਕੇ ਭਾਈ ਗਿੱਲ ਦੀ ਅੰਤਮ ਖਾਹਸ਼ ਪੂਰੀ ਕਰ ਦਿੱਤੀ। ਭਾਈ ਕੁਲਵਿੰਦਰ ਸਿੰਘ ਪੋਲਾ ਨਾਭਾ ਜੇਹਲ ਦੇ ਦੋਸਤ ਭਾਈ ਕੁਲਵਿੰਦਰ ਸਿੰਘ ਕਿੱਡ ਨਾਲ ਕਿਸੇ ਪੰਥਕ ਦੋਖੀ ਨੂੰ ਸੋਧਣ ਲਈ ਰੋਪੜ ਜ਼ਿਲੇ ਵਿੱਚ ਇੱਕ ਠਾਹਰ ਤੇ ਗਿਆ ਹੋਇਆ ਸੀ ਕਿ ਉਸ ਨੂੰ ਤੇਜ਼ ਬੁਖਾਰ ਹੋ ਗਿਆ। ਇੱਥੇ ਹੀ ਪੁਲੀਸ ਦਾ ਘੇਰਾ ਪੈ ਗਿਆ ਉਸ ਨੇ ਜਿੰਨਾ ਹੋ ਸਕਿਆ ਬੁਖਾਰ ਦੀ ਹਾਲਤ ਵਿੱਚ ਪੁਲੀਸ ਦਾ ਮੁਕਾਬਲਾ ਕੀਤਾ ਅਖੀਰ ਪੁਲੀਸ ਦੀ ਗੋਲੀ ਲੱਗਣ ਨਾਲ ਸ਼ਹੀਦ ਹੋ ਗਿਆ। ਦੋਵੇਂ ਸਿੰਘ ਸ਼ਹੀਦ ਹੋ ਗਏ ਤਾਂ ਕਿ ਸਿੱਖ ਕੌਮ ਅਜ਼ਾਦ ਹੋ ਸਕੇ। ਪਰ ਸਿੱਖਾਂ ਵਿੱਚ ਗੱਦਾਰ ਹੀ ਇੰਨੇ ਵਧ ਗਏ ਕਿ ਸੱਚੇ ਅਤੇ ਕੌਮ ਪ੍ਰਸਤ ਸਿੱਖਾਂ ਦੀ ਪੇਸ਼ ਹੀ ਨਹੀਂ ਜਾਣ ਦਿੰਦੇ। ਪੁਲੀਸ ਵਾਲਿਆਂ ਨੇ ਸਰਕਾਰੀ ਸ਼ਹਿ ਤੇ ਸਿੱਖ ਜਵਾਨੀ ਦਾ ਘਾਣ ਕੀਤਾ ਅਤੇ ਧੋਖੇਬਾਜ਼ ਸਿਆਸੀ ਆਗੂਆਂ ਨੇ ਇਸ ਵਿੱਚ ਯੋਗਦਾਨ ਪਾ ਕੇ ਆਪਣੇ ਮੁੱਖ ਕਾਲੇ ਕਰਵਾ ਲਏ, ਸਰਾਕਾਰ ਦਾ ਸਾਥ ਨਿਭਾਇਆ ਕੌਮ ਨੂੰ ਧੋਖਾ ਦਿੱਤਾ। ਸਮਾਂ ਆਉਣ ਤੇ ਉਹਨਾਂ ਪਾਸੋਂ ਖਾਲਸਾ ਪੰਥ ਹਿਸਾਬ ਜ਼ਰੂਰ ਲਵੇਗਾ। ਭਾਈ ਗਿੱਲ ਅਤੇ ਭਾਈ ਪੋਲਾ ਖਾਲਿਸਤਾਨ ਦੀ ਜੰਗੇ ਅਜ਼ਾਦੀ ਰੂਪੀ ਜਵਾਲਾਮੁਖੀ ਦੇ ਦੋ ਅੰਗਿਆਰ ਸਨ ਜਿਹੜੇ ਕੌਮ ਨੂੰ ਦੀ ਖਾਤਰ ਜੂਝਦੇ ਹੋਏ ਮੌਤ ਨੂੰ ਗੱਲਵਕੜੀ ਪਾ ਗਏ। ਸਿੱਖ ਕੌਮ ਦੇ ਦੋਖੀਆਂ ਨੂੰ ਯਾਦ ਰੱਖਣ ਦੀ ਲੋੜ ਹੈ ਕਿ "ਕੌਮੀ ਅਜ਼ਾਦੀ ਲਈ ਤੁਰਿਆ ਕਾਫਲਾ ਰੁਕਣਾ ਨਹੀਂ, ਜਦ ਤੱਕ ਮੰਜ਼ਿਲ ਨਹੀਂ ਮਿਲਦੀ ਸਫਰ ਰੁਕਣਾ ਨਹੀਂ"।

# ਸਿੱਖਾਂ ਦਾ ਕੌਮੀ ਘਰ ਦੁਨੀਆ ਲਈ ਇੱਕ ਮਿਸਾਲ ਹੋਵੇਗਾ

'ਹਿੰਦੁਸਤਾਨ' ਸ਼ਬਦ ਸੁਣਦਿਆਂ ਹੀ ਸਮਝ ਲੱਗ ਜਾਂਦੀ ਹੈ ਕਿ ਇਹ ਹਿੰਦੂ ਮੁਲਕ ਹੈ। ਇਵੇਂ ਹੀ ਸਿੱਖਾਂ ਨੇ ਆਪਣੇ ਮੁਲਕ ਦਾ ਨਾਂ 'ਖ਼ਾਲਿਸਤਾਨ' ਤਜਵੀਜ਼ ਕੀਤਾ ਹੈ ਤਾਂ ਜੋ ਦੁਨੀਆ ਨੂੰ ਪਤਾ ਲੱਗ ਸਕੇ ਕਿ ਇੱਥੇ ਖ਼ਾਲਸਾਈ ਸਿਧਾਂਤਾਂ ਨੂੰ ਲਾਗੂ ਕੀਤਾ ਹੋਇਆ ਹੈ। ਠੀਕ ਹੀ ਹੈ ਜਿੱਥੇ ਹਿੰਦੂਵਾਦੀ ਸਿਸਟਮ ਉਹ ਹਿੰਦੁਸਤਾਨ, ਤੇ ਜਿੱਥੇ ਖ਼ਾਲਸਾਈ ਸਿਸਟਮ ਉਹ ਖ਼ਾਲਿਸਤਾਨ।

ਸਭ ਤੋਂ ਪਹਿਲਾਂ ਡਾਕਟਰ ਵੀਰ ਸਿੰਘ ਭੱਟੀ ਨੇ ਅਪ੍ਰੈਲ 1940 ਵਿੱਚ 'ਖ਼ਾਲਿਸਤਾਨ' ਦਾ ਮਤਾ ਪੇਸ਼ ਕਰਦਿਆਂ ਪਾਕਿਸਤਾਨ ਤੇ ਹਿੰਦੁਸਤਾਨ ਦੇ ਵਿਚਕਾਰ ਦਰਿਆ ਜਮੁਨਾ ਤੋਂ ਜ਼ਮਰੌਦ ਤਕ ਖ਼ੁਦਮੁਖ਼ਤਿਆਰ ਸਿੱਖ ਰਾਜ ਦਾ ਸੁਝਾਅ ਦਿੱਤਾ ਸੀ। ਹਿੰਦੂ ਹਿੰਦੁਸਤਾਨ ਲੈ ਗਏ ਤੇ ਮੁਸਲਮਾਨ ਪਾਕਿਸਤਾਨ, ਪਰ ਖ਼ਾਲਿਸਤਾਨ ਰਹਿ ਗਿਆ। ਭਾਵੇਂ ਮੁਸਲਮਾਨ ਨੇਤਾ ਕਾਇਦੇ-ਆਜ਼ਮ ਮੁਹੰਮਦ ਅਲੀ ਜ਼ਿਨਾਹ ਚੇਤਾਵਨੀ ਦਿੰਦਾ ਰਿਹਾ, "ਸਿੱਖੋ! ਤੁਸੀਂ ਹਿੰਦੂ ਨੂੰ ਗ਼ੁਲਾਮ ਸਾਥੀ ਦੇ ਰੂਪ ਵਿੱਚ ਹੀ ਵੇਖਿਆ ਹੈ, ਤੁਸੀਂ ਹਿੰਦੂ ਦੇ ਅਸਲ ਰੂਪ ਨੂੰ ਓਦੋਂ ਵੇਖੋਗੇ ਜਦ ਇਹ ਤੁਹਾਡੇ ਹਾਕਮ ਹੋਣਗੇ।"

ਪਰ ਤਾਂ ਵੀ ਸਿੱਖ ਆਗੂਆਂ ਨੇ ਹਿੰਦੂ ਆਗੂਆਂ ਉੱਤੇ ਯਕੀਨ ਕਰ ਕੇ ਹਿੰਦੁਸਤਾਨ ਵਿੱਚ ਰਹਿਣਾ ਮਨਜ਼ੂਰ ਕਰ ਲਿਆ। ਦਰਅਸਲ ਸਿੱਖਾਂ ਦਾ ਇਤਿਹਾਸਕ ਤੌਰ 'ਤੇ ਮੁਸਲਮਾਨਾਂ ਨਾਲ਼ ਲੰਮਾ ਸਮਾਂ ਵੈਰ-ਵਿਰੋਧ ਰਿਹਾ ਹੈ, ਜਿਸ ਕਰਕੇ ਇਸਲਾਮ ਨਾਲ਼ ਸਿਧਾਂਤਕ ਨੇੜਤਾ ਦੇ ਬਾਵਜੂਦ ਸਿੱਖ ਮੁਸਲਿਮ ਸਾਂਝ ਨਾ ਬਣ ਸਕੀ। ਸਿੱਖਾਂ ਦਾ ਵੱਡਾ ਹਿੱਸਾ ਹਿੰਦੂਆਂ ਵਿੱਚੋਂ ਆਇਆ ਹੋਣ ਕਰਕੇ ਭਾਵਨਾਤਮਕ ਨੇੜਤਾ ਨੇ ਰੰਗ ਵਿਖਾਇਆ ਤੇ ਸਿਧਾਂਤਕ ਵਿਰੋਧ ਦੇ ਬਾਵਜੂਦ ਸਿੱਖਾਂ ਨੇ ਆਪਣੀ ਕਿਸਮਤ ਹਿੰਦੂਆਂ ਨਾਲ਼ ਜੋੜ ਲਈ।

ਇਤਿਹਾਸਕ ਹਵਾਲਿਆਂ ਅਨੁਸਾਰ ਹਿੰਦੂ ਆਗੂਆਂ ਨੇ ਸਿੱਖ ਆਗੂਆਂ ਨਾਲ਼ ਵੱਡੇ-ਵੱਡੇ ਵਾਅਦੇ ਕੀਤੇ ਤੇ ਇੱਥੋਂ ਤਕ ਕਿਹਾ ਕਿ ਅਜ਼ਾਦ ਹਿੰਦੁਸਤਾਨ ਵਿੱਚ ਕੋਈ ਅਜਿਹਾ ਵਿਧਾਨ ਮਨਜ਼ੂਰ ਨਹੀਂ ਕੀਤਾ ਜਾਵੇਗਾ ਜੋ ਸਿੱਖਾਂ ਨੂੰ ਮਨਜ਼ੂਰ ਨਹੀਂ ਹੋਵੇਗਾ। ਮਹਾਤਮਾ ਗਾਂਧੀ ਨੇ ਕਿਹਾ ਕਿ ਜੇਕਰ ਸਿੱਖਾਂ ਦੀਆਂ ਉਮੰਗਾਂ

ਪੂਰੀਆਂ ਨਾ ਹੋਈਆਂ ਤਾਂ ਉਹਨਾਂ ਨੂੰ ਹੱਥ ਵਿੱਚ ਤਲਵਾਰ ਲੈ ਕੇ ਬਗ਼ਾਵਤ ਕਰਨ ਦਾ ਹੱਕ ਹੋਵੇਗਾ। ਨਹਿਰੂ ਕਹਿੰਦਾ ਸੀ ਪੰਜਾਬ ਵਿੱਚ ਸਿੱਖਾਂ ਲਈ ਵਿਸ਼ੇਸ਼ ਸੁਤੰਤਰ ਹੈਸੀਅਤ ਵਾਲ਼ਾ ਖਿੱਤਾ ਹੋਵੇਗਾ। ਇਹਨਾਂ ਵਾਅਦਿਆਂ ਦੇ ਮੱਦੇ-ਨਜ਼ਰ ਸਿੱਖ ਆਗੂਆਂ ਨੂੰ ਹਿੰਦੁਸਤਾਨ ਨਾਲ਼ ਸਹਿਮਤ ਹੋਣਾ ਸਹੀ ਲੱਗਾ।

ਪਰ ਮਿਸਟਰ ਜ਼ਿਨਾਹ ਦੇ ਬੋਲਾਂ ਨੂੰ ਸੱਚ ਕਰਦਿਆਂ ਦੋ ਢਾਈ ਮਹੀਨਿਆਂ ਵਿੱਚ ਹੀ ਹਿੰਦੂ ਆਗੂਆਂ ਨੇ ਆਪਣੀ ਸਿੱਖੀ ਵਿਰੋਧੀ ਖ਼ਸਲਤ ਵਿਖਾਉਂਦਿਆਂ ਆਪਣੇ ਕੌਲ-ਇਕਰਾਰ ਭੰਗ ਕਰਦਿਆਂ 10 ਅਕਤੂਬਰ 1947 ਨੂੰ ਸਰਕੂਲਰ ਜਾਰੀ ਕਰਕੇ ਸਿੱਖਾਂ ਨੂੰ ਜ਼ਰਾਇਮ ਪੇਸ਼ਾ ਕਰਾਰ ਦੇ ਦਿੱਤਾ। ਇਸ ਮਗਰੋਂ ਹਿੰਦੂ ਆਗੂ ਇੱਕ ਤੋਂ ਇੱਕ ਧੱਕਾ ਤੇ ਧੋਖਾ ਕਰਦੇ ਰਹੇ ਤੇ ਸਿੱਖ ਆਗੂ ਵਾਰ-ਵਾਰ ਕਲਪਦੇ ਰਹੇ ਕਿ ਇਹ ਹੋ ਕੀ ਰਿਹਾ ਹੈ। 1950 ਨੂੰ ਉਹ ਸੰਵਿਧਾਨ ਵੀ ਲਾਗੂ ਹੋ ਗਿਆ ਜਿਸ ਵਿੱਚ ਸਿੱਖ ਭਾਵਨਾਵਾਂ ਨੂੰ ਰੌਂਦਿਆਂ ਗਿਆ ਸੀ। 1953 ਵਿੱਚ ਜਵਾਹਰ ਲਾਲ ਨਹਿਰੂ ਨੇ ਮਾਸਟਰ ਤਾਰਾ ਸਿੰਘ ਨੂੰ ਬੇਸ਼ਰਮੀ ਨਾਲ਼ ਕਹਿ ਦਿੱਤਾ, "ਅਬ ਵਕਤ ਬਦਲ ਚੁਕਾ ਹੈ"।

ਵਕਤ ਆ ਗਿਆ ਸੀ ਕਿ ਸਿੱਖ ਲੀਡਰਸ਼ਿਪ ਇੱਕਮੁੱਠ ਹੋ ਕੇ ਐਲਾਨ ਕਰਦੀ, "ਦੁਨੀਆ ਦੇ ਅਮਨਪਸੰਦ ਤੇ ਇਨਸਾਫ਼ਪਸੰਦ ਲੋਕੋ! ਤੁਹਾਡੇ ਸਾਮ੍ਹਣੇ ਹਿੰਦੂ ਆਗੂਆਂ ਨੇ ਸਿੱਖ ਕੌਮ ਨਾਲ਼ ਕੀਤੇ ਸਾਰੇ ਵਾਅਦਿਆਂ ਨੂੰ ਭੰਗ ਕਰਕੇ ਸਿੱਖਾਂ ਨੂੰ ਸੰਘਰਸ਼ ਦੇ ਰਾਹ ਪਾਇਆ ਹੈ, ਅਸੀਂ ਉਸੇ ਸੁਤੰਤਰ ਹੈਸੀਅਤ ਵਾਲ਼ੇ ਖ਼ਿੱਤੇ ਦੀ ਤਵੱਕੋ ਕਰਦੇ ਹਾਂ ਜਿਸ ਦੀ ਪੇਸ਼ਕਸ਼ ਨਹਿਰੂ ਤੇ ਹੋਰ ਆਗੂ ਸਾਡੀ ਕੌਮ ਨੂੰ ਕਰਦੇ ਰਹੇ ਹਨ। ਅਸੀਂ ਹਿੰਦੁਸਤਾਨ ਨਾਲ਼ ਹਿੰਦੂਆਂ ਦੇ ਗ਼ੁਲਾਮ ਬਣਨ ਲਈ ਨਹੀਂ ਰਲ਼ੇ। ਅਸੀਂ ਉਸ ਸੰਵਿਧਾਨ ਨੂੰ ਨਹੀਂ ਮੰਨ ਸਕਦੇ ਜਿਸ ਵਿੱਚ ਸਿੱਖ ਭਾਵਨਾਵਾਂ ਦਾ ਕੋਈ ਖ਼ਿਆਲ ਨਾ ਰੱਖਿਆ ਹੋਵੇ। ਅਸੀਂ ਉਸ ਤਿਰੰਗੇ ਝੰਡੇ ਨੂੰ ਕਿਉਂ ਸਲਾਮ ਕਰੀਏ ਜਿਸ ਵਿੱਚ ਸਾਡੀ ਕੌਮ ਦਾ ਰੰਗ ਵੀ ਨਾ ਹੋਵੇ? ਅਸੀਂ ਉਸ ਵਿਧਾਨਪਾਲਿਕਾ, ਕਨੂੰਨਪਾਲਿਕਾ ਤੇ ਨਿਆਂਪਾਲਿਕਾ ਨੂੰ ਰੱਦ ਕਰਦੇ ਹਾਂ ਜੋ ਉਸੇ ਵਿਵਸਥਾ ਦੇ ਅਧੀਨ ਹਨ, ਜੋ ਵਿਵਸਥਾ ਧੁਰ ਅੰਦਰੋਂ ਸਾਡੇ ਧਰਮ ਤੇ ਸਾਡੇ ਲੋਕਾਂ ਦੇ ਖ਼ਿਲਾਫ਼ ਹੈ। ਅਸੀਂ ਸਮੁੱਚੀ ਸਿੱਖ ਕੌਮ ਨੂੰ, ਇਸ ਹਿੰਦੁਸਤਾਨੀ ਨਿਜ਼ਾਮ ਨਾਲ਼ ਨਾ ਮਿਲ਼ਵਰਤਣ ਦਾ ਸੱਦਾ ਦਿੰਦੇ ਹਾਂ ਤੇ ਵੱਖਰੇ ਪ੍ਰਭੂਸੱਤਾ ਸੰਪੰਨ ਮੁਲਕ ਦੀ ਕਾਇਮੀ ਲਈ ਜੱਦੋ-ਜਹਿਦ ਦਾ ਐਲਾਨ ਕਰਦੇ ਹਾਂ। ਅਸੀਂ ਭਾਰਤੀ ਨਹੀਂ। ਅਸੀਂ ਭਾਰਤ ਵਿੱਚ ਗ਼ੁਲਾਮ ਨਹੀਂ ਰਹਿਣਾ ਚਾਹੁੰਦੇ। ਅਜ਼ਾਦੀ ਸਾਡਾ ਹੱਕ ਹੈ ਤੇ ਅਸੀਂ ਅਜ਼ਾਦੀ ਲੈ ਕੇ ਰਹਾਂਗੇ।"

ਅਫ਼ਸੋਸ ਅਜਿਹਾ ਨਾ ਹੋ ਸਕਿਆ।

ਪਰ ਸਿੱਖ ਹਿਰਦਿਆਂ ਅੰਦਰ ਰਾਜ ਭਾਗ ਦੀ ਇੱਛਾ ਸਦਾ ਹੀ ਬਣੀ ਰਹੀ

ਹੈ। ਅਕਾਲੀ ਦਲ ਨੇ ਆਪਣੇ ਸਿਆਸੀ ਹਿੱਤਾਂ ਲਈ ਜੋ ਵੀ ਮੋਰਚਾ ਲਾਇਆ, ਉਸ ਵਿੱਚੋਂ ਸਿੱਖ ਕੌਮ ਦੀ ਆਪਣੇ ਰਾਜ ਭਾਗ ਦੀ ਭਾਵਨਾ ਕਿਸੇ ਨਾ ਕਿਸੇ ਰੂਪ ਵਿੱਚ ਪ੍ਰਗਟ ਹੁੰਦੀ ਰਹੀ। ਅਕਾਲੀ ਦਲ ਦੇ ਮੋਰਚਿਆਂ ਨੂੰ ਸਿੱਖ ਜਨਤਾ ਦਾ ਸਮਰਥਨ ਇਸੇ ਕਰਕੇ ਮਿਲਦਾ ਰਿਹਾ ਕਿਉਂਕਿ ਸਿੱਖਾਂ ਅੰਦਰ ਦਿੱਲੀ ਦੀ ਹਿੰਦੂ ਹਕੂਮਤ ਖ਼ਿਲਾਫ਼ ਓੜਕਾਂ ਦੀ ਨਫ਼ਰਤ ਹੈ। ਪੰਜਾਬੀ ਸੂਬਾ ਮੋਰਚੇ ਤੇ ਐਮਰਜੈਂਸੀ ਖ਼ਿਲਾਫ਼ ਮੋਰਚੇ ਮੌਕੇ ਤਾਂ ਅਕਾਲੀਆਂ ਨੇ ਪੰਥਕ ਜਜ਼ਬਾਤਾਂ ਨੂੰ ਆਪਣੀ ਵੋਟ ਬੈਂਕ ਵਿੱਚ ਬਦਲ ਲਿਆ ਪਰ ਧਰਮ ਯੁੱਧ ਮੋਰਚੇ ਤਕ ਆਉਂਦਿਆਂ-ਆਉਂਦਿਆਂ ਹਾਲਤ ਇੰਨੇ ਸੌਖੇ ਨਹੀਂ ਸੀ ਰਹਿ ਗਏ। ਓਦੋਂ ਤਕ ਪੰਥ ਦਾ ਇੱਕ ਹਿੱਸਾ ਅਕਾਲੀ ਦਲ ਤੋਂ ਵੀ ਅਵਾਜ਼ਾਰ ਹੋ ਗਿਆ ਸੀ ਕਿਉਂਕਿ ਅਕਾਲੀ ਦਲ ਦਾ ਹਰ ਬਿਆਨ ਤੇ ਪ੍ਰੋਗਰਾਮ ਇੰਝ ਲੱਗਣ ਲਾ ਦਿੰਦਾ ਸੀ ਜਿਵੇਂ ਕਲਗੀਆਂ ਵਾਲ਼ੇ ਨੇ ਖ਼ਾਲਸਾ ਪੰਥ ਦੀ ਸਿਰਜਣਾ ਚੰਡੀਗੜ੍ਹ ਵਿੱਚ ਅਕਾਲੀਆਂ ਦਾ ਰਾਜ-ਭਾਗ ਕਾਇਮ ਕਰਨ ਲਈ ਕੀਤੀ ਹੋਵੇ। ਇਹੀ ਕਾਰਨ ਹੈ ਡਾ: ਜਗਜੀਤ ਸਿੰਘ ਚੌਹਾਨ ਵਰਗੇ ਤਾਂ ਚਾਹੇ ਜਿਸ ਖ਼ਿਆਲ ਨਾਲ਼ ਮਰਜ਼ੀ ਖ਼ਾਲਿਸਤਾਨ ਦੀ ਗੱਲ ਕਰਦੇ ਰਹੇ ਹੋਣ ਪਰ ਸਿਰਦਾਰ ਕਪੂਰ ਸਿੰਘ ਦੇ ਵਿਚਾਰਾਂ ਤੋਂ ਪ੍ਰਭਾਵਿਤ ਸਿੱਖ ਨੌਜਵਾਨ ਦਿਨ ਪ੍ਰਤੀ ਦਿਨ ਅਕਾਲੀ ਨੀਤੀਆਂ ਤੋਂ ਬਦਜ਼ਨ ਹੋ ਕੇ ਖ਼ਾਲਿਸਤਾਨ ਦੇ ਹਾਮੀ ਹੁੰਦੇ ਜਾ ਰਹੇ ਸਨ।

ਪੰਥਕ ਹਲਕੇ ਅਕਾਲੀ ਰਾਜਨੀਤੀ ਦੇ ਨਿਘਾਰ ਤੋਂ ਦੁਖੀ ਸਨ ਕਿ ਜਿਸ ਸੰਵਿਧਾਨ ਨੂੰ ਸਿੱਖ ਨੁਮਾਇੰਦਿਆਂ ਨੇ ਰੱਦ ਕੀਤਾ, ਜਿਸ ਝੰਡੇ ਵਿੱਚ ਸਿੱਖਾਂ ਦਾ ਰੰਗ ਹੀ ਨਹੀਂ ਤੇ ਜਿਹੜਾ ਨਿਜ਼ਾਮ ਆਏ ਦਿਨ ਸਿੱਖੀ ਉੱਤੇ ਨਿੱਤ ਨਵੇਂ ਹਮਲੇ ਕਰ ਰਿਹਾ ਹੈ, ਅਕਾਲੀ ਉਸੇ ਸੰਵਿਧਾਨ ਦੀਆਂ ਸਹੁੰਆਂ ਖਾ ਕੇ, ਉਸੇ ਤਿਰੰਗੇ ਝੰਡੇ ਨੂੰ ਸਲਾਮੀਆਂ ਦੇ ਕੇ, ਉਸੇ ਹਿੰਦੁਸਤਾਨੀ ਨਿਜ਼ਾਮ ਦੀਆਂ ਵਜ਼ੀਰੀਆਂ ਦਾ ਨਿੱਘ ਮਾਣ ਰਹੇ ਹਨ। ਅਕਾਲੀ ਆਗੂ ਹਿੰਦੂ ਨਿਜ਼ਾਮ ਦੇ ਸਿੱਖੀ ਉੱਪਰ ਕੀਤੇ ਹਰ ਹਮਲੇ ਨੂੰ ਆਪਣੇ ਸਿਆਸੀ ਸ਼ਰੀਕ ਕਾਂਗਰਸ ਦੇ ਜ਼ੁਲਮ ਤਕ ਹੀ ਸੀਮਿਤ ਕਰ ਦਿੰਦੇ ਸਨ। ਪਰ 70 ਦੇ ਦਹਾਕੇ ਵਿੱਚ ਅਕਾਲੀ ਦਲ ਦੀਆਂ ਨੀਤੀਆਂ ਦੀ ਤਿੱਖੀ ਆਲੋਚਨਾ ਕਰਨ ਵਾਲ਼ਿਆਂ ਦੀ ਇੱਕ ਵੱਡੀ ਗਿਣਤੀ ਸਾਮ੍ਹਣੇ ਆ ਗਈ ਸੀ ਜੋ ਸਿੱਖ ਸੰਗਤਾਂ ਵਿੱਚ ਕੋਈ ਤਕੜਾ ਜਨ-ਆਧਾਰ ਤਾਂ ਭਾਵੇਂ ਨਹੀਂ ਰੱਖਦੇ ਸੀ ਪਰ ਉਹਨਾਂ ਦੀ ਪੰਥਕ ਸੋਚ ਉੱਤੇ ਕੋਈ ਸ਼ੱਕ ਨਹੀਂ ਸੀ।

ਹਿੰਦੂ ਹਕੂਮਤ ਦੀ ਸ਼ਹਿ ਉੱਤੇ ਨਕਲੀ ਨਿਰੰਕਾਰੀਆਂ ਵੱਲੋਂ 1978 ਦੀ ਵਿਸਾਖੀ ਮੌਕੇ ਸਿੱਖਾਂ ਦਾ ਕਤਲੇਆਮ ਉਹ ਅਹਿਮ ਨੁਕਤਾ ਬਿੰਦੂ ਹੈ ਜਦ ਖ਼ਾਲਿਸਤਾਨ ਦੇ ਸੰਘਰਸ਼ ਵਿੱਚ ਅਖੰਡ ਕੀਰਤਨੀ ਜਥਾ ਤੇ ਦਮਦਮੀ ਟਕਸਾਲ ਵਰਗੇ ਧਾਰਮਿਕ ਜਥਿਆਂ ਦਾ ਆਗਾਜ਼ ਹੋਇਆ। ਇਸ ਕਤਲੇਆਮ ਮੌਕੇ

ਅਕਾਲੀਆਂ ਵੱਲੋਂ ਵਿਖਾਈ ਮੌਕਾਪ੍ਰਸਤੀ ਨੇ ਜਿੱਥੇ ਇਹਨਾਂ ਦੋਹਾਂ ਜਥਿਆਂ ਨੂੰ ਦਿੱਲੀ ਅਤੇ ਅਕਾਲੀਆਂ ਖ਼ਿਲਾਫ਼ ਡਟਣ ਲਈ ਤਿਆਰ ਕੀਤਾ, ਉੱਥੇ ਕਈ ਹੋਰ ਸੰਸਥਾਵਾਂ, ਜਥੇਬੰਦੀਆਂ ਤੇ ਵਿਅਕਤੀ ਵੀ ਸਾਮ੍ਹਣੇ ਆਏ।

ਸਪਸ਼ਟ ਤੱਥ ਹੈ ਕਿ 1950 ਵਿੱਚ ਅਕਾਲੀ ਦਲ ਨੇ ਸੁਤੰਤਰ ਸਿੱਖ ਰਾਜ ਦੇ ਵਿਚਾਰ ਤੋਂ ਪਾਸਾ ਵੱਟ ਕੇ ਜੋ ਮੈਦਾਨ ਛੱਡਿਆ ਸੀ, 1978 ਤੋਂ ਮਗਰੋਂ ਇਸ ਮੈਦਾਨ ਵਿੱਚ ਨਵੇਂ ਚਿਹਰੇ ਨਿੱਤਰੇ। 1978 ਵਿੱਚ ਹੀ ਸਿਰਦਾਰ ਕਪੂਰ ਸਿੰਘ ਦੀ ਪ੍ਰੇਰਨਾ ਤੇ ਸਹਿਯੋਗ ਨਾਲ਼ ਸਿੱਖ ਨੌਜਵਾਨਾਂ ਨੇ 'ਦਲ ਖ਼ਾਲਸਾ' ਦਾ ਗਠਨ ਕਰ ਕੇ ਖ਼ਾਲਿਸਤਾਨ ਦੀ ਕਾਇਮੀ ਦਾ ਪ੍ਰਣ ਕੀਤਾ। ਇਹ ਜਥੇਬੰਦੀ ਪੰਜਾਬ ਦੇ ਸ਼ਹਿਰਾਂ ਵਿੱਚ ਖ਼ਾਲਿਸਤਾਨ ਮਾਰਚਾਂ ਤੇ ਖ਼ਾਲਿਸਤਾਨ ਕਨਵੈਨਸ਼ਨਾਂ ਕਰਦੀ ਸੀ। 1981 ਵਿੱਚ ਦਲ ਖ਼ਾਲਸਾ ਨੇ 'ਖ਼ਾਲਿਸਤਾਨ ਸਮਾਚਾਰ' ਨਾਂ ਦੀ ਇੱਕ ਪਤ੍ਰਿਕਾ ਵੀ ਅਕਾਲ ਤਖ਼ਤ ਸਾਹਿਬ ਤੋਂ ਜਾਰੀ ਕੀਤੀ। 27 ਅਗਸਤ 1981 ਨੂੰ ਦਲ ਖ਼ਾਲਸਾ ਨੇ ਪੰਜਾਬ ਅਸੈਂਬਲੀ ਅੰਦਰ 'ਖ਼ਾਲਿਸਤਾਨ ਜ਼ਿੰਦਾਬਾਦ' ਦੇ ਨਾਹਰੇ ਮਾਰੇ। ਉਹਨੀਂ ਦਿਨੀਂ ਹੀ ਡਾ: ਸੋਹਣ ਸਿੰਘ ਦਾ ਗਰੁੱਪ 'ਖ਼ਾਲਿਸਤਾਨ ਕਿਉਂ ਨਹੀਂ' ਸਿਰਲੇਖ ਹੇਠ ਸੈਮੀਨਾਰ ਕਰਦਾ ਸੀ। ਮਗਰੋਂ ਖ਼ਾਲਿਸਤਾਨ ਦੀ ਲਹਿਰ ਜਿਸ ਸਿਖਰ 'ਤੇ ਪਹੁੰਚੀ ਉਸ ਦੇ ਸਾਮ੍ਹਣੇ ਇਹ ਸ਼ੁਰੂਆਤੀ ਕਦਮ ਪਿੱਛੇ ਹੀ ਰਹਿ ਗਏ।

ਅਕਾਲੀ ਆਗੂਆਂ ਨੂੰ ਇਹ ਨਵੇਂ ਚਿਹਰੇ ਫੁੱਟੀ ਅੱਖ ਨਹੀਂ ਭਾਉਂਦੇ ਸਨ। ਆਪਣੀਆਂ ਹੀ ਗਿਣਤੀਆਂ ਮਿਣਤੀਆਂ ਤਹਿਤ ਅਕਾਲੀ ਆਗੂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲ਼ਿਆਂ, ਦਲ ਖ਼ਾਲਸਾ ਤੇ ਹੋਰਨਾਂ ਪੰਥਕ ਧਿਰਾਂ ਨੂੰ 'ਕਾਂਗਰਸ ਦੇ ਏਜੰਟ' ਕਹਿੰਦੇ ਸਨ। ਪਰ ਲਾਲ਼ਾ ਜਗਤ ਨਰਾਇਣ ਦੇ ਕਤਲ ਮਗਰੋਂ ਸੰਤਾਂ ਦੀ ਗ੍ਰਿਫ਼ਤਾਰੀ ਨੇ ਅਕਾਲੀ ਦਲ ਨੂੰ ਬਿਪਤਾ ਵਿੱਚ ਪਾ ਦਿੱਤਾ ਕਿ ਜੇ ਸੰਤ ਸੱਚ ਹੀ ਕਾਂਗਰਸ ਦੇ ਏਜੰਟ ਹਨ ਫਿਰ ਕਾਂਗਰਸ ਦੇ ਰਾਜ ਵਿੱਚ ਉਹ ਗ੍ਰਿਫ਼ਤਾਰ ਕਿਉਂ ਹਨ? ਹਾਲਾਤਾਂ ਨੇ ਕੁਝ ਇੰਝ ਗੇੜਾ ਖਾਧਾ ਕਿ ਸਾਰੇ ਅਕਾਲੀ ਆਗੂਆਂ ਨੂੰ ਸੰਤਾਂ ਦੀ ਗ੍ਰਿਫ਼ਤਾਰੀ ਮੌਕੇ ਚੌਂਕ ਮਹਿਤੇ ਵੀ ਜਾਣਾ ਪਿਆ ਤੇ ਮਗਰੋਂ ਜੇਲ੍ਹ ਤੋਂ ਰਿਹਾਈ ਲਈ ਵੀ ਯਤਨ ਕਰਨੇ ਪਏ। ਪੰਥਕ ਭਾਵਨਾਵਾਂ ਸੰਤ ਭਿੰਡਰਾਂਵਾਲ਼ਿਆਂ ਵੱਲ ਇੰਝ ਪਲਟੀਆਂ ਕਿ ਅਲੱਗ-ਥਲੱਗ ਪੈਣ ਦੇ ਡਰੋਂ ਅਕਾਲੀ ਸੰਤਾਂ ਦੇ ਹੱਕ ਵਿੱਚ ਡਟ ਗਏ। ਪਰ ਜਿਸ ਦਲ ਖ਼ਾਲਸਾ ਖ਼ਿਲਾਫ਼ ਅਕਾਲੀ ਭੰਡੀ ਪ੍ਰਚਾਰ ਕਰਦੇ ਰਹੇ ਸਨ ਉਸ ਨੇ ਸੰਤਾਂ ਦੀ ਰਿਹਾਈ ਲਈ 29 ਨਵੰਬਰ 1981 ਨੂੰ ਭਾਰਤੀ ਹਵਾਈ ਜਹਾਜ਼ ਅਗਵਾ ਕਰ ਕੇ ਜਿੱਥੇ ਖ਼ਾਲਿਸਤਾਨ ਦੀ ਲਹਿਰ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਉਭਾਰ ਦਿੱਤਾ, ਉੱਥੇ ਅਕਾਲੀਆਂ ਵੱਲੋਂ ਫੈਲਾਈ ਧੁੰਦ ਵੀ ਸਾਫ਼ ਕਰ ਦਿੱਤੀ। 1 ਮਈ 1982 ਨੂੰ ਖ਼ਾਲਿਸਤਾਨੀ

ਜਥੇਬੰਦੀ ਦਲ ਖ਼ਾਲਸਾ ਉੱਤੇ ਪਾਬੰਦੀ ਲਾ ਦਿੱਤੀ ਗਈ, ਪਰ ਓਦੋਂ ਤਕ ਬੱਬਰ ਖ਼ਾਲਸਾ ਸਰਗਰਮ ਹੋ ਚੁੱਕਾ ਸੀ ਤੇ ਖ਼ਾਲਿਸਤਾਨ ਦਾ ਵਿਚਾਰ ਹੁਣ ਆਮ ਹੋ ਗਿਆ ਸੀ।

ਧਰਮ ਯੁੱਧ ਮੋਰਚੇ ਦੌਰਾਨ ਪੰਥਕ ਭਾਵਨਾਵਾਂ ਦਾ ਐਨਾ ਦਬਾਅ ਸੀ ਕਿ ਸਟੇਜ ਤੋਂ ਬੋਲਣ ਵਾਲ਼ੇ ਬੁਲਾਰੇ ਸੁੱਤੇ-ਸਿਧ ਵੱਖਰੇ ਸਿੱਖ ਰਾਜ-ਭਾਗ ਦੀ ਹਾਮੀ ਭਰ ਜਾਂਦੇ ਸੀ। ਭਰਪੂਰ ਸਿੰਘ ਬਲਬੀਰ ਦੀ ਇੱਕ ਤਕਰੀਰ ਬੜੀ ਅਹਿਮ ਹੈ, ਜਦ ਉਹਨਾਂ ਨੇ ਬੀਬੀ ਰਜਿੰਦਰ ਕੌਰ ਵੱਲੋਂ ਰਾਜ-ਭਾਗ ਦੇ ਖ਼ਿਲਾਫ਼ ਪ੍ਰਗਟਾਏ ਵਿਚਾਰਾਂ ਨੂੰ ਸਿੱਖ ਇਤਿਹਾਸ ਤੇ ਗੁਰਬਾਣੀ ਦੇ ਹਵਾਲਿਆਂ ਨਾਲ਼ ਕੱਟਿਆ। ਅਕਾਲੀਆਂ ਲਈ ਤਾਂ 'ਧਰਮ ਯੁੱਧ ਮੋਰਚਾ' ਵੀ ਸਿੱਖ ਜਜ਼ਬਾਤਾਂ ਨੂੰ ਕਾਂਗਰਸ ਖ਼ਿਲਾਫ਼ ਭੜਕਾ ਕੇ ਵੋਟਾਂ ਬਟੋਰਨ ਦਾ ਹੀ ਸਾਧਨ ਸੀ, ਪਰ ਐਂਤਕੀ ਪੰਥਕ ਸਟੇਜ ਉਹਨਾਂ ਇਕੱਲਿਆਂ ਦੇ ਹੱਥ ਵਿੱਚ ਨਹੀਂ ਸੀ। ਸੰਤਾਂ ਦੇ ਹੁੰਦਿਆਂ ਅਕਾਲੀਆਂ ਤੇ ਕਾਂਗਰਸ ਦੀ ਸਿਆਸੀ ਖੇਡ ਬੜੀ ਕਸੂਤੀ ਹੋ ਗਈ। ਸਿੱਖ ਹੱਕਾਂ ਦੀ ਰਾਖੀ ਪ੍ਰਤੀ ਸੰਤਾਂ ਦੀ ਵਚਨਬੱਧਤਾ ਤੇ ਦ੍ਰਿੜ੍ਹਤਾ ਨੂੰ ਵੇਖਦਿਆਂ ਦਿੱਲੀ ਦੀ ਹਿੰਦੂਸ਼ਾਹੀ ਹਕੂਮਤ ਨੇ ਗੁਪਤ ਗੋਂਦਾਂ ਗੁੰਦਣੀਆਂ ਸ਼ੁਰੂ ਕੀਤੀਆਂ। ਅਕਾਲੀ ਤਾਂ ਦੜੇ ਰਹੇ ਪਰ ਸੰਤਾਂ ਨੇ ਸਪਸ਼ਟ ਐਲਾਨ ਕੀਤਾ ਕਿ ਜਿਸ ਦਿਨ ਹਿੰਦ ਸਰਕਾਰ ਨੇ ਦਰਬਾਰ ਸਾਹਿਬ ਉੱਪਰ ਹਮਲਾ ਕਰ ਦਿੱਤਾ ਤਾਂ ਖ਼ਾਲਿਸਤਾਨ ਦੀ ਨੀਂਹ ਰੱਖੀ ਜਾਵੇਗੀ।

ਜੂਨ 1984 ਨੂੰ ਭਾਰਤੀ ਫ਼ੌਜ ਨੇ ਸਿੱਖ ਕੌਮ ਉੱਪਰ ਹਮਲਾ ਬੋਲ ਦਿੱਤਾ ਤੇ ਪੰਥਕ ਸੋਚ ਵਾਲ਼ੇ ਹਰ ਗੁਰਸਿੱਖ ਨੂੰ ਕਤਲ ਕਰਨਾ ਸ਼ੁਰੂ ਕਰ ਦਿੱਤਾ। ਇਹ ਹਿੰਦੁਸਤਾਨ ਦਾ ਖ਼ਾਲਿਸਤਾਨ ਉੱਤੇ ਹਮਲਾ ਸੀ। ਇਸ ਮਗਰੋਂ ਸਿੱਖਾਂ ਦਾ ਰਿਸ਼ਤਾ ਸਦਾ-ਸਦਾ ਲਈ ਹਿੰਦੁਸਤਾਨ ਨਾਲੋਂ ਟੁੱਟ ਗਿਆ।

ਮਗਰੋਂ ਪੰਥਕ ਕਮੇਟੀ ਬਣੀ ਜਿਸ ਨੇ 29 ਅਪ੍ਰੈਲ 1986 ਨੂੰ ਦਰਬਾਰ ਸਾਹਿਬ ਵਿਖੇ ਖ਼ਾਲਿਸਤਾਨ ਦਾ ਐਲਾਨ ਕੀਤਾ। ਖਾੜਕੂ ਜਥੇਬੰਦੀਆਂ ਨੇ ਖ਼ਾਲਿਸਤਾਨ ਦੀ ਕਾਇਮੀ ਲਈ ਜੱਦੋ-ਜਹਿਦ ਅਰੰਭੀ। ਖ਼ਾਲਿਸਤਾਨ ਲਈ ਸੰਘਰਸ਼ ਸ਼ਾਂਤਮਈ ਤੇ ਹਥਿਆਰਬੰਦ ਦੋਵੇਂ ਤਰ੍ਹਾਂ ਜਾਰੀ ਹੈ। ਸੰਘਰਸ਼ਾਂ ਵਿੱਚ ਉਤਰਾਅ-ਚੜ੍ਹਾਅ ਆਉਂਦੇ ਰਹਿੰਦੇ ਹਨ, ਰਣਨੀਤੀ ਵੀ ਬਦਲਣੀ ਪੈ ਜਾਂਦੀ ਹੈ ਪਰ ਕਿਸੇ ਨੂੰ ਵੀ ਖ਼ਾਲਿਸਤਾਨ ਦਾ ਨਿਸ਼ਾਨਾ ਬਦਲਣ ਦਾ ਹੱਕ ਨਹੀਂ। ਖ਼ਾਲਿਸਤਾਨ ਲਈ ਸੰਘਰਸ਼ ਖ਼ਾਲਸਾ ਪੰਥ ਦੇ ਅਜ਼ਾਦ ਕੌਮੀ ਘਰ ਲਈ ਹੈ ਜਿੱਥੇ ਗੁਰਮਤਿ ਅਨੁਸਾਰੀ ਖ਼ਾਲਸਾਈ ਵਿਵਸਥਾ ਨੂੰ ਲਾਗੂ ਕਰਕੇ 'ਸਰਬੱਤ ਦਾ ਭਲਾ' ਕੀਤਾ ਜਾਵੇ। ਜੇ ਹਿੰਦੂਆਂ ਨੂੰ ਹਿੰਦੁਸਤਾਨ ਕਾਇਮ ਕਰ ਕੇ ਹਿੰਦੂ ਵਿਵਸਥਾ ਲਾਗੂ ਕਰਨ ਦਾ ਹੱਕ ਹੈ ਤਾਂ ਫਿਰ ਸਿੱਖਾਂ ਨੂੰ ਖ਼ਾਲਿਸਤਾਨ ਕਾਇਮ ਕਰ ਕੇ ਖ਼ਾਲਸਾਈ ਵਿਵਸਥਾ ਲਾਗੂ ਕਰਨ ਦਾ ਕਿਉਂ ਹੱਕ ਨਹੀਂ? ਸਿੱਖਾਂ ਨੂੰ ਆਪਣਾ ਵੱਖਰਾ ਕੌਮੀ ਘਰ ਇਸ

ਕਰ ਕੇ ਚਾਹੀਦਾ ਹੈ ਕਿਉਂਕਿ ਹਰ ਕੌਮ ਦਾ ਆਪਣਾ ਵੱਖਰਾ ਕੌਮੀ ਘਰ ਹੁੰਦਾ ਹੈ। ਹਰ ਪੰਛੀ ਦਾ ਆਪਣਾ ਆਲ੍ਹਣਾ ਹੈ, ਹਰ ਪਸ਼ੂ ਦਾ ਆਪਣਾ ਕਿੱਲਾ ਹੈ, ਹਰ ਮਨੁੱਖ ਦਾ ਆਪਣਾ ਘਰ ਹੈ, ਹਰ ਕੌਮ ਦਾ ਆਪੋ-ਆਪਣਾ ਮੁਲਕ ਹੈ ਫਿਰ ਸਾਡਾ ਕਿਉਂ ਨਹੀਂ ਹੋ ਸਕਦਾ?

ਜੇ ਹਿੰਦੂ ਸਾਥੋਂ ਗੁਰੂ ਨਾਨਕ ਸਾਹਿਬ ਵੇਲ਼ੇ ਤੋਂ ਲੈ ਕੇ ਅੱਜ ਤਕ ਕੀਤੇ ਧੋਖਿਆਂ ਤੇ ਧੱਕਿਆਂ ਲਈ ਮਾਫ਼ੀ ਮੰਗ ਲੈਣ ਤੇ ਅੱਗੇ ਨੂੰ ਇਹੋ ਜਿਹੀਆਂ ਗ਼ਲਤੀਆਂ ਨਾ ਕਰਨ ਦਾ ਵਚਨ ਦੇਣ, ਜੇ ਹਿੰਦੂ ਸਰਕਾਰ 1947 ਤੋਂ ਸਿੱਖੀ ਤੇ ਸਿੱਖਾਂ ਨਾਲ਼ ਕੀਤੇ ਹਮਲਿਆਂ ਲਈ ਮਾਫ਼ੀ ਮੰਗ ਕੇ ਅਜਿਹੇ ਹਮਲੇ ਨਾ ਕਰਨ ਦਾ ਵਚਨ ਦੇਵੇ, ਜੇ ਭਾਰਤੀ ਸੰਵਿਧਾਨ ਵਿਚ ਸਿੱਖਾਂ ਦੇ ਸਾਰੇ ਗਿਲੇ ਸ਼ਿਕਵੇ ਦੂਰ ਕਰਕੇ ਸੋਧ ਕਰ ਦੇਵੇ, ਜੇ ਤਿਰੰਗੇ ਝੰਡੇ ਵਿਚ ਸਿੱਖਾਂ ਦਾ ਰੰਗ ਪਾ ਦੇਵੇ, ਜੇ ਸਿੱਖੀ ਖ਼ਿਲਾਫ਼ ਸਰਗਰਮ ਕੀਤੀਆਂ ਆਰ.ਐਸ.ਐਸ. ਵਰਗੀਆਂ ਸੰਸਥਾਵਾਂ, ਨਕਲੀ ਗੁਰੂਆਂ, ਡੇਰੇਦਾਰਾਂ ਤੇ ਹੋਰ ਜਥੇਬੰਦੀਆਂ ਨੂੰ ਰੋਕ ਦੇਵੇ, ਜੇ ਅਕਾਲ ਤਖ਼ਤ ਸਾਹਿਬ, ਦਰਬਾਰ ਸਾਹਿਬ ਤੇ ਹੋਰਨਾਂ ਗੁਰਧਾਮਾਂ ਦੀ ਬੇਹੁਰਮਤੀ ਲਈ ਤੇ ਸਿੱਖਾਂ ਦੇ ਕਤਲਾਂ, ਬਲਾਤਕਾਰਾਂ ਲਈ ਮਾਫ਼ੀ ਮੰਗ ਲਵੇ, ਤਾਂ ਅਸੀਂ ਇਸ ਨੂੰ ਚੰਗਾ ਕਦਮ ਮੰਨ ਲਵਾਂਗੇ ਪਰ ਇਸ ਨਾਲ਼ ਸਾਡੀ ਆਪਣੀ ਅਜ਼ਾਦੀ ਦੀ ਇੱਛਾ ਮੁੱਕ ਨਹੀਂ ਜਾਂਦੀ।

ਇਹਨਾਂ ਧੱਕਿਆਂ, ਧੋਖਿਆਂ, ਜਬਰਾਂ, ਜ਼ੁਲਮਾਂ ਤੇ ਅੱਤਿਆਚਾਰਾਂ ਨੇ ਤਾਂ ਸਾਨੂੰ ਹਰ ਪਲ ਆਪਣੀ ਅਜ਼ਾਦੀ ਦੀ ਲੋੜ ਦਾ ਅਹਿਸਾਸ ਕਰਵਾਇਆ ਹੈ। ਹਿੰਦੂ ਤੇ ਹਿੰਦੂਸ਼ਾਹੀ ਹਕੂਮਤ ਦੀਆਂ ਸਿੱਖੀ ਤੇ ਸਿੱਖ ਵਿਰੋਧੀ ਨੀਤੀਆਂ, ਪ੍ਰੋਗਰਾਮਾਂ ਨੂੰ ਅਸੀਂ 'ਦੁਸ਼ਮਣ ਦੇ ਵਾਰ' ਸਮਝਦੇ ਹਾਂ। ਸਾਨੂੰ ਗੁਰਪੁਰਬਾਂ ਦੀਆਂ ਛੁੱਟੀਆਂ, ਸੰਵਿਧਾਨਕ ਸੋਧਾਂ, ਚੰਡੀਗੜ੍ਹ 'ਚ ਕੁਰਸੀ ਵਰਗੇ ਛੁਣਛੁਣਿਆਂ ਦੀ ਲੋੜ ਨਹੀਂ। ਸਾਨੂੰ ਤੁਹਾਡੀਆਂ ਦਿੱਤੀਆਂ ਖੁੱਲ੍ਹਾਂ ਤੇ ਐਸ਼ਾਂ ਦੀ ਵੀ ਲੋੜ ਨਹੀਂ। ਸੋਨੇ ਦੀਆਂ ਜ਼ੰਜੀਰਾਂ ਵਿੱਚ ਨਰੜੇ ਗ਼ੁਲਾਮ ਨੂੰ ਵੀ ਅਜ਼ਾਦੀ ਦੀ ਇੱਛਾ ਹੁੰਦੀ ਹੈ। ਸਾਨੂੰ ਸਾਡੀ ਅਜ਼ਾਦੀ ਲਈ ਕਿਸੇ ਬਹਾਨੇ ਤੇ ਕਾਰਨ ਦੱਸਣ ਦੀ ਲੋੜ ਨਹੀਂ। ਬੱਸ ਸਾਨੂੰ ਸਾਡਾ ਵੱਖਰਾ ਮੁਲਕ ਖ਼ਾਲਿਸਤਾਨ ਇਸ ਕਰਕੇ ਚਾਹੀਦਾ ਹੈ ਕਿਉਂਕਿ ਅਸੀਂ ਕਿਸੇ ਦੇ ਗ਼ੁਲਾਮ ਰਹਿਣ ਲਈ ਤਿਆਰ ਨਹੀਂ। ਗ਼ੁਲਾਮੀ ਨਾਲੋਂ ਮੌਤ ਚੰਗੀ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥**

ਅਸੀਂ ਇਹ ਵੀ ਜਾਣਦੇ ਹਾਂ:

*ਕੋਈ ਕਿਸੀ ਕੋ ਰਾਜ ਨਾ ਦੇ ਹੈਂ।*
*ਜੋ ਲੈ ਹੈ ਨਿਜ ਬਲ ਸੇ ਲੈ ਹੈਂ।*

ਸਾਨੂੰ ਪਤਾ ਹੈ ਕਿ ਹਿੰਦੂ ਹਕੂਮਤ ਸਾਡੇ ਰਾਹ ਵਿੱਚ ਮੁਸ਼ਕਲਾਂ ਦੇ ਪਹਾੜ ਖੜ੍ਹੇ ਕਰੇਗੀ, ਪਰ ਤਾਂ ਵੀ ਅਸੀਂ ਆਸ ਰੱਖਦੇ ਹਾਂ ਕਿ ਇੱਕ ਦਿਨ ਸਾਡਾ ਝੰਡਾ ਵੀ ਹਿੰਦੁਸਤਾਨ, ਪਾਕਿਸਤਾਨ ਤੇ ਹੋਰਨਾਂ ਮੁਲਕਾਂ ਦੇ ਬਰਾਬਰ ਯੂ.ਐਨ.ਓ. ਵਿੱਚ ਝੂਲੇਗਾ।

ਖ਼ਾਲਿਸਤਾਨ ਦੇ ਖ਼ਿਲਾਫ਼ ਹਿੰਦੁਸਤਾਨੀ ਮੀਡੀਆ ਨੇ ਬੜਾ ਭੰਡੀ ਪ੍ਰਚਾਰ ਕੀਤਾ ਹੈ। ਕੋਈ ਕਹਿੰਦਾ ਹੈ ਕਿ ਖ਼ਾਲਿਸਤਾਨ ਤਾਂ ਸਿਰਫ਼ ਅੰਮ੍ਰਿਤਧਾਰੀ ਖ਼ਾਲਸਿਆਂ ਦਾ ਹੀ ਮੁਲਕ ਹੋਵੇਗਾ। ਇਹੋ ਜਿਹੀਆਂ ਗੱਲਾਂ ਕਰਨ ਵਾਲੇ ਲੋਕ ਖ਼ਾਲਿਸਤਾਨੀਆਂ ਨੂੰ ਤਾਲਿਬਾਨਾਂ ਨਾਲੋਂ ਵੀ ਸਖ਼ਤ ਬਣਾ ਕੇ ਪੇਸ਼ ਕਰਦੇ ਹਨ ਜਦ ਕਿ ਖ਼ਾਲਿਸਤਾਨ ਵਿੱਚ ਸਾਰੇ ਧਰਮਾਂ ਦੇ ਲੋਕ ਆਪਣੀ ਆਪਣੀ ਇੱਛਾ ਅਨੁਸਾਰ ਰਹਿ ਸਕਣਗੇ। ਅਸੀਂ ਹਿੰਦੁਸਤਾਨ ਦੇ ਝੂਠੇ ਧਰਮ ਨਿਰਪੱਖ ਸਿਸਟਮ ਨਾਲੋਂ ਵਧੀਆ ਗੁਰਮਤਿ ਅਨੁਸਾਰੀ ਵਿਵਸਥਾ ਦਿਆਂਗੇ, ਜਿੱਥੇ ਹਰ ਹਿੰਦੂ ਨੂੰ ਹਿੰਦੂ ਧਰਮ ਵਿੱਚ, ਮੁਸਲਮਾਨ ਨੂੰ ਇਸਲਾਮ ਧਰਮ ਵਿੱਚ, ਈਸਾਈ ਨੂੰ ਈਸਾਈ ਮਤ, ਬੋਧੀ ਨੂੰ ਬੋਧੀ ਮਤ ਅਨੁਸਾਰ ਜਿਊਣ ਦੀ ਪੂਰਨ ਖੁੱਲ੍ਹ ਹੋਵੇਗੀ। ਅਸੀਂ ਹਿੰਦੁਸਤਾਨ ਦੀ ਮੌਜੂਦਾ ਅਖੌਤੀ ਧਰਮ ਨਿਰਪੱਖ ਨੀਤੀ ਵਾਂਗ ਨਹੀਂ ਕਰਨਾ, ਜਿੱਥੇ ਕਿ ਹਿੰਦੂਆਂ ਨੂੰ ਬਾਕੀ ਸਾਰੇ ਧਰਮਾਂ ਖ਼ਿਲਾਫ਼ ਕੰਮ ਕਰਨ, ਮਾਰਨ-ਕੁੱਟਣ ਦੀ ਖੁੱਲ੍ਹ ਹੈ, ਸਗੋਂ ਅਸੀਂ ਤਾਂ ਧਾਰਮਿਕ ਮਾਮਲਿਆਂ ਦਾ ਇੱਕ ਪੂਰਾ ਮੰਤਰਾਲਾ ਬਣਾਵਾਂਗੇ, ਜਿਸ ਦਾ ਕੰਮ ਖ਼ਾਲਿਸਤਾਨ ਅੰਦਰ ਵੱਸਦੇ ਹਰ ਵਿਅਕਤੀ ਨੂੰ ਉਸ ਦੇ ਧਰਮ ਅਨੁਸਾਰ ਜਿਊਣ ਦੇਣ ਲਈ ਅਨੁਕੂਲ ਹਾਲਤਾਂ ਦਾ ਇੰਤਜ਼ਾਮ ਕਰਨਾ ਹੋਵੇਗਾ। ਕਿਸੇ ਵੀ ਵਿਅਕਤੀ ਨਾਲ ਉਸ ਦੇ ਵੱਖਰੇ ਧਰਮ ਨੂੰ ਵੱਖਰੇ ਤਰੀਕੇ ਨਾਲ ਮੰਨਣ, ਵੱਖਰੀ ਬੋਲੀ, ਵੱਖਰੇ ਸੱਭਿਆਚਾਰ ਕਰਕੇ ਕੋਈ ਵਿਤਕਰਾ ਨਹੀਂ ਹੋਵੇਗਾ।

ਖ਼ਾਲਿਸਤਾਨ ਵਿੱਚ ਅਸੀਂ ਬ੍ਰਾਹਮਣਵਾਦ ਦੀਆਂ ਸਤਾਈਆਂ ਅਖੌਤੀ ਪੱਛੜੀਆਂ ਜਾਤਾਂ ਨੂੰ ਬਰੋਬਰਤਾ, ਸਮਾਨਤਾ ਤੇ ਸੁਤੰਤਰਤਾ ਦਿਆਂਗੇ। ਸਾਡੇ ਗੁਰੂ ਸਾਹਿਬਾਂ ਨੇ ਇਹਨਾਂ ਨੂੰ ਸਰਦਾਰੀਆਂ ਬਖ਼ਸ਼ੀਆਂ ਨੇ ਤੇ ਇਹਨਾਂ ਦਾ ਵੀ ਖ਼ਾਲਿਸਤਾਨ ਦੇ ਹਰ ਸਾਧਨ ਉੱਤੇ ਬਰਾਬਰ ਹੱਕ ਹੋਵੇਗਾ। ਹਿੰਦੁਸਤਾਨ ਵਾਂਗ ਅਸੀਂ ਇਹਨਾਂ ਨੂੰ ਪੱਛੜੇ ਨਹੀਂ ਮੰਨਦੇ। ਖ਼ਾਲਿਸਤਾਨ ਵਿੱਚ ਨਿਆਂ ਪ੍ਰਣਾਲੀ ਹਰ ਪੱਖੋਂ ਹਿੰਦੁਸਤਾਨ ਨਾਲੋਂ ਬਿਹਤਰ ਤੇ ਸਾਫ਼ ਸੁਥਰੀ ਹੋਵੇਗੀ। ਅਸੀਂ ਹਿੰਦੁਸਤਾਨੀ ਮਾੜੀਆਂ ਆਦਤਾਂ ਨੂੰ ਕਦੇ ਵੀ ਖ਼ਾਲਿਸਤਾਨ ਵਿੱਚ ਨਹੀਂ ਆਉਣ ਦਿਆਂਗੇ। ਅਸੀਂ ਦੁਨੀਆਂ ਭਰ ਦੇ ਮੁਲਕਾਂ ਵਿੱਚ ਚੱਲ ਰਹੇ ਮੌਜੂਦਾ ਨਿਜ਼ਾਮਾਂ ਦਾ ਅਧਿਐਨ ਕਰ ਕੇ ਚੰਗੀਆਂ ਤੇ ਸਾਫ਼-ਸੁਥਰੀਆਂ ਸੰਸਥਾਵਾਂ ਨੂੰ ਖ਼ਾਲਿਸਤਾਨ ਵਿੱਚ ਗੁਰਮਤਿ ਅਨੁਸਾਰੀ ਸੋਚ ਅਨੁਸਾਰ ਢਾਲ ਕੇ ਲਾਗੂ ਕਰਾਂਗੇ। ਸੱਚ ਜਾਣੋ,

ਅਸੀਂ ਐਨਾ ਵਧੀਆ ਨਿਜ਼ਾਮ ਦੇਵਾਂਗੇ ਕਿ ਅਮਰੀਕਾ, ਕੈਨੇਡਾ, ਇੰਗਲੈਂਡ ਵਰਗੇ ਮੁਲਕਾਂ ਦੇ ਰਾਸ਼ਟਰਪਤੀ, ਪ੍ਰਧਾਨ ਮੰਤਰੀ ਵੀ ਖ਼ਾਲਿਸਤਾਨ ਦੀ ਪ੍ਰਣਾਲੀ 'ਚੋਂ ਕੁਝ ਲੈਣ ਲਈ ਸੋਚਿਆ ਕਰਨਗੇ।

ਕਈ ਕਹਿੰਦੇ ਹਨ ਕਿ ਖ਼ਾਲਿਸਤਾਨ ਆਕਾਰ ਵਿੱਚ ਇਹ ਨਿੱਕਾ ਜਿਹਾ ਮੁਲਕ ਹੋਵੇਗਾ....।

ਪਰ

ਦੁਨੀਆ ਦੇ ੧੯੫ ਮੁਲਕਾਂ ਵਿੱਚ ਅੱਜ ਵੀ 64 ਮੁਲਕ ਇਹੋ ਜਿਹੇ ਹਨ ਜਿਨ੍ਹਾਂ ਦਾ ਅਕਾਰ ਮੌਜੂਦਾ ਪੰਜਾਬ ਨਾਲ਼ੋਂ ਵੀ ਘੱਟ ਹੈ। ਜੇ ਬਹਿਰੀਨ, ਬੈਲਜ਼ੀਅਮ, ਭੂਟਾਨ, ਫਿਜ਼ੀ, ਲੈਬਨਾਨ, ਕੁਵੈਤ, ਸਿੰਗਾਪੁਰ, ਡੈਨਮਾਰਕ, ਨੀਦਰਲੈਂਡ, ਪੁਰਤਗਾਲ, ਸੀਰੀਆ, ਸਵਿਟਜ਼ਰਲੈਂਡ ਵਰਗੇ ਮੁਲਕ ਪੰਜਾਬ ਨਾਲ਼ੋਂ ਵੀ ਛੋਟੇ ਹੋਣ ਦੇ ਬਾਵਜੂਦ ਆਪਣੀ ਹੋਂਦ ਰੱਖ ਸਕਦੇ ਹਨ ਤਾਂ ਖ਼ਾਲਿਸਤਾਨ ਕਿਉਂ ਨਹੀਂ?

ਕਈ ਕਹਿੰਦੇ ਹਨ ਕਿ ਜੀ ਖ਼ਾਲਿਸਤਾਨ ਨੂੰ ਕਿਸੇ ਪਾਸਿਓਂ ਸਮੁੰਦਰ ਨਹੀਂ ਲੱਗਣਾ....।

ਪਰ

ਜੇ ਅਫ਼ਗਾਨਿਸਤਾਨ, ਨੇਪਾਲ, ਭੂਟਾਨ, ਤਿੱਬਤ, ਮੰਗੋਲੀਆ, ਚੈਕਸਲੋਵਾਕੀਆ, ਆਸਟਰੀਆ, ਸਵਿਟਜ਼ਰਲੈਂਡ, ਜ਼ਿੰਬਾਵੇ, ਬੋਲੀਵੀਆ ਵਰਗੇ ੧੯ ਮੁਲਕ ਬਿਨਾਂ ਸਮੁੰਦਰੀ ਤਟ ਤੋਂ ਇਸ ਸੰਸਾਰ ਵਿੱਚ ਰਹਿ ਸਕਦੇ ਹਨ ਤਾਂ ਫਿਰ ਖ਼ਾਲਿਸਤਾਨ ਕਿਉਂ ਨਹੀਂ?

ਕਈ ਕਹਿੰਦੇ ਹਨ ਕਿ ਖ਼ਾਲਿਸਤਾਨ ਘੱਟ ਖੇਤਰਫਲ ਵਾਲ਼ਾ ਮੁਲਕ ਕਰ ਕੇ ਇੱਥੇ ਘੱਟ ਲੋਕ ਰਹਿ ਸਕਣਗੇ....।

ਜਦ ਕਿ

ਅੱਜ ਵੀ ਪੰਜਾਬ ਨਾਲ਼ੋਂ 129 ਮੁਲਕਾਂ ਦੀ ਵਸੋਂ ਘੱਟ ਹੈ। ਆਸਟਰੀਆ, ਆਸਟਰੇਲੀਆ, ਬੈਲਜ਼ੀਅਮ, ਬਲਗਾਰੀਆ, ਚਿੱਲੀ, ਕਿਊਬਾ, ਡੈਨਮਾਰਕ, ਗਰੀਸ, ਹੰਗਰੀ, ਇਰਾਕ, ਆਇਰਲੈਂਡ, ਇਸਰਾਈਲ, ਕਵੈਤ, ਲਿਬੀਆ, ਨਿਪਾਲ, ਪੁਰਤਗਾਲ, ਸਿੰਗਾਪੁਰ, ਸਾਊਦੀ ਅਰਬ ਆਦਿਕ ਮੁਲਕਾਂ ਦੀ ਵੱਸੋਂ ਪੰਜਾਬ ਨਾਲ਼ੋਂ ਘੱਟ ਹੈ।

ਕਈ ਕਹਿੰਦੇ ਹਨ ਕਿ ਖ਼ਾਲਿਸਤਾਨ ਦਾ ਆਰਥਿਕ ਵਿਕਾਸ ਕਿਵੇਂ ਹੋਵੇਗਾ।

ਅਸੀਂ ਦੂਜੇ ਮੁਲਕਾਂ ਨਾਲ ਸਹਿਯੋਗ ਕਰਕੇ ਇੱਥੇ ਸੰਪੂਰਨ ਆਰਥਿਕ ਵਿਕਾਸ ਕਰਾਂਗੇ। ਉਂਝ ਵੀ ਜਿਹੜੇ ਸਿੱਖ ਅੱਜ ਦੂਜੇ ਮੁਲਕਾਂ ਵਿੱਚ ਜਾ ਕੇ ਕਾਮਯਾਬ ਹੋ ਰਹੇ ਹਨ ਉਹ ਆਪਣੇ ਮੁਲਕ ਵਿੱਚ ਕਿਉਂ ਕਾਮਯਾਬ ਨਹੀਂ ਹੋਣਗੇ?

ਢੁੱਚਰਾਂ ਡਾਹੁਣ ਵਾਲ਼ਿਆਂ ਤੇ ਮੁਸ਼ਕਲਾਂ ਖੜ੍ਹੀਆਂ ਕਰਨ ਵਾਲ਼ਿਆਂ ਦੀ ਪ੍ਰਵਾਹ ਨਾ ਕਰਦੇ ਹੋਏ ਅਸੀਂ ਹਰ ਪਲ ਇੱਕੋ ਗੱਲ ਯਾਦ ਰੱਖੀਏ- 'ਖ਼ਾਲਿਸਤਾਨ ਜ਼ਿੰਦਾਬਾਦ।'

# ਸਤੰਬਰ 1981 ਖ਼ੂਨੀ ਪੱਤਰੇ

*—ਸਰਬਜੀਤ ਸਿੰਘ ਘੁਮਾਣ*

1. 1699 ਈ. ਨੂੰ ਖ਼ਾਲਸੇ ਦੀ ਸਿਰਜਣਾ ਧਰਤੀ ਦੇ ਇਸ ਖਿਤੇ ਵਿੱਚ ਇਕ ਇਤਿਹਾਸਕ ਘਟਨਾ ਸੀ । ਇਸ ਘਟਨਾ ਨੇ ਇਤਿਹਾਸ ਦਾ ਵਹਿਣ ਮੋੜਿਆ। ੧੪੬੯ ਈ. ਤੋਂ ਗੁਰੂ ਨਾਨਕ ਵਲੋਂ ਅਰੰਭੇ ਸਿੱਖ ਧਰਮ ਦੀ ਕਈ ਵੇਰ ਟੱਕਰ ਮੁਗਲ ਹਕੂਮਤ ਨਾਲ ਹੋਈ ਹੋਣ ਦੇ ਬਾਵਜੂਦ ਇਸ ਦਿਨ ਕਲਗੀਧਰ ਪਾਤਸ਼ਾਹ ਨੇ ਸਿੱਖਾਂ ਨੂੰ ਉਨ੍ਹਾਂ ਦੇ ਅਸਲ ਦੁਸ਼ਮਣ ਦੀ ਪਛਾਣ ਕਰਵਾਈ ਤੇ ਆਦੇਸ਼ ਕੀਤਾ, "ਜਦੋਂ ਤੱਕ ਖ਼ਾਲਸਾ ਪੰਥ ਬ੍ਰਾਹਮਣਵਾਦ ਤੋਂ ਬਚਿਆ ਰਿਹਾ, ਮੇਰਾ ਤਪ-ਤੇਜ ਉਸਦੇ ਨਾਲ ਹੋਵੇਗਾ ਪਰ ਜਦੋਂ ਵੀ ਖ਼ਾਲਸੇ ਨੇ ਬ੍ਰਹਾਮਣੀ ਰੀਤ ਧਾਰਨ ਕੀਤੀ ਤਾਂ ਮੈਂ ਉਸਦੀ ਸ਼ਕਲ ਵੀ ਨਹੀਂ ਵੇਖਾਗਾਂ।"

ਐਡੇ ਕਰੜੇ ਬੋਲ ਆਖਣ ਵੇਲੇ ਪਾਤਸ਼ਾਹ ਦੇ ਸਾਹਮਣੇ 1469 ਤੋਂ 1699 ਤੱਕ ਬ੍ਰਾਹਮਣੀ ਗੱਦਾਰੀਆਂ, ਬੇਵਫਾਈਆਂ ਤੇ ਧੋਖੇਬਾਜੀਆਂ ਦਾ ਇਤਿਹਾਸ ਖੜ੍ਹਾ ਸੀ। ਇਸ ਦਿਨ ਸਪੱਸ਼ਟ ਨਿਖੇੜਾ ਹੋ ਗਿਆ ਕਿ ਸਿੱਖ ਵਿਚਾਰਧਾਰਾ ਤੇ ਹਿੰਦੂ ਵਿਚਾਰਧਾਰਾ ਦੀ ਸਿੱਧੀ ਟੱਕਰ ਹੈ। ਇਹ ਵੀ ਕਿ ਸਿੱਖ ਧਰਮ ਤੇ ਹਿੰਦੂ ਧਰਮ ਦੀ ਕੋਈ ਸੁਰ-ਸਾਂਝ ਨਹੀਂ । ਇਹ ਵੀ ਕਿ ਸਿੱਖ ਹੋਰ ਕੌਮ ਹੈ ਤੇ ਹਿੰਦੂ ਹੋਰ। ਇਸੇ ਦਿਨ ਤੋਂ ਦੁਨੀਆਂ ਨੇ ਮੰਨਿਆ ਕਿ ਸਿੱਖ ਰਵਾਇਤਾਂ, ਪਰੰਪਰਾਵਾਂ, ਮਰਿਆਦਾਵਾਂ, ਸਿਧਾਂਤਾਂ, ਸੰਕਲਪਾਂ ਆਦਿਕ ਦਾ ਹਿੰਦੂ ਰਵਾਇਤਾਂ, ਪਰੰਪਰਾਵਾਂ, ਮਰਿਆਦਾਵਾਂ, ਸਿਧਾਂਤਾਂ, ਸੰਕਲਪਾਂ ਨਾਲ ਕੋਈ ਮੇਲ-ਜੋੜ ਨਹੀਂ । ਇਸੇ ਦਿਨ ਸਭ ਜਾਣ ਗਏ ਕਿ ਸਿੱਖੀ ਉੱਪਰ ਲੁਕਵੇਂ ਤੇ ਜਾਹਰਾ ਵਾਰ ਕਰਨ ਵਾਲੇ ਹਿੰਦੂਆਂ ਦੀ ਮਨਸ਼ਾ ਸਿੱਖੀ ਤੇ ਸਿੱਖਾਂ ਦਾ ਮੁਕੰਮਲ ਨਾਸ਼ ਹੈ । ਇੰਝ ਗੁਰੂ ਨਾਨਕ ਸਾਹਿਬ ਵਲੋਂ ਬ੍ਰਾਹਮਣ ਦਾ ਜਨੇਊ ਪਹਿਨਣ ਤੋਂ ਇਨਕਾਰ ਕਰਨ ਨਾਲ ਅਰੰਭ ਹੋਈ, ਸਿੱਖ ਸਭਿਅੱਤਾ ਤੇ ਹਿੰਦੂ ਸਭਿਅੱਤਾ ਦੀ ਸਦੀਵੀ ਟੱਕਰ ਦਾ ਸ਼ਿਖਰ ਹੋਇਆ। ਬ੍ਰਾਹਮਣ ਉਸੇ ਦਿਨ ਤੋਂ ਗੁਰੂ ਨਾਨਕ ਸਾਹਿਬ ਤੇ ਉਨ੍ਹਾਂ ਦੇ ਪੈਰੋਕਾਰਾਂ ਉੱਪਰ ਦੰਦੀਆਂ ਕਰੀਚਦਾ ਤੇ ਝਈਆਂ ਲੈ-ਲੈ ਪੈਂਦਾ ਹੈ । ਪੰਜ ਸਦੀਆਂ ਦੇ ਇਸ ਵੈਰ ਨੂੰ ਜੂਨ 1984 ਵਿੱਚ ਪ੍ਰਤੱਖ ਹੁੰਦਾ ਵੇਖਕੇ ਇਕ ਵਾਰ ਫੇਰ ਦਸ਼ਮੇਸ਼ ਪਿਤਾ ਦੇ ਬੋਲ ਸਿੱਖਾਂ ਨੂੰ ਯਾਦ ਆਏ ਕਿ "ਖ਼ਾਲਸਾ ਜੀ! ਬ੍ਰਾਹਮਣ ਤੋਂ ਬਚਿਓ !"

2. ਕਈ ਸਿਆਸੀ ਖਿਡਾਰੀਆਂ, ਬੁਧਹੀਣ ਬੁਧੀਜੀਵੀਆਂ ਤੇ ਸਿੱਖਾਂ ਨੂੰ ਹਿੰਦੂ ਸਾਬਿਤ ਕਰਨ ਤੁਲੇ ਵਿਕੀ ਹੋਈ ਜ਼ਮੀਰ ਵਾਲਿਆਂ ਨੇ ਟਿਲ ਦਾ ਜ਼ੋਰ ਲਾਇਆ ਹੋਇਆ ਹੈ ਕਿ ਸਿੱਖ ਤੇ ਹਿੰਦੂ ਤਾਂ ਇਕੋ ਚੀਜ਼ ਹਨ । ਇਹ ਵਿਚਾਰੇ ਸਿੱਖਾਂ ਨੂੰ ਕਲਗੀਧਰ ਜੀ ਦੀ ਨਸੀਹਤ ਤੇ ਆਦੇਸ਼ ਭੁਲਾਉਣੇ ਚਾਹੁੰਦੇ ਹਨ । ਸਾਨੂੰ ਪਤਾ ਹੈ ਕਿ ਸਿੱਖਾਂ ਦੇ ਹਿੰਦੂਆਂ ਦੇ ਇਤਿਹਾਸ ਅੱਡ-ਅੱਡ ਹਨ, ਇਤਿਹਾਸਕ ਅਸਥਾਨ ਅੱਡ-ਅੱਡ ਹਨ, ਖਾਣ-ਪੀਣ ਅੱਡ-ਅੱਡ ਹਨ, ਰਹਿਣ-ਸਹਿਣ ਅੱਡ-ਅੱਡ ਹਨ ਤੇ ਸਾਡੇ ਨਾਂ ਵੀ ਇੱਕ ਦੂਜੇ ਨਾਲ ਨਹੀਂ ਮਿਲਦੇ । ਇਹ ਵੀ ਪ੍ਰਤੱਖ ਹੈ ਕਿ ਸਿੱਖ ਸਭਿਆਚਾਰ ਤੇ ਹਿੰਦੂ ਸੱਭਿਆਚਾਰ ਦੋ ਅੱਡ-ਅੱਡ ਸ਼ੈਆਂ ਹਨ। ਹਿੰਦੂ ਤੇ ਸਿੱਖ ਸਭਿਆਚਾਰ ਪੰਜ ਦਰਿਆਵਾਂ ਦੀ ਇਸ ਧਰਤੀ ਉੱਪਰ ਖਹਿ-ਖਹਿ ਕੇ ਲੰਘਦੇ ਹਨ। ਇਹ ਤੱਥ ਤਾਂ ਹੁਣ ਮਾਨਤਾ ਪ੍ਰਾਪਤ ਕਰ ਚੁੱਕਾ ਹੈ ਕਿ ਜੋ ਮਾਣ-ਸਤਿਕਾਰ ਤੇ ਪਿਆਰ ਸਿੱਖਾਂ ਦਾ ਇਸ ਪੰਜ ਦਰਿਆਵਾਂ ਦੀ ਧਰਤੀ ਨਾਲ ਹੈ ਉਹ ਪੰਜਾਬ ਵਿੱਚ ਵਸਦੇ ਹਿੰਦੂਆਂ ਦਾ ਬਿਲਕੁਲ ਨਹੀਂ । ਸਿੱਖ ਇਸ ਖਿੱਤੇ ਦੇ ਵਾਰਿਸ ਵੀ ਹਨ ਅਤੇ ਮਾਲਕ ਵੀ । ਇਸ ਧਰਤੀ ਦੇ ਹਰ ਕਣ ਵਿੱਚ ਸਿੱਖਾਂ ਦੇ ਪੁਰਖਿਆਂ ਦਾ ਖੂੰਨ ਹੈ । ਹਿੰਦੂ ਤਾਂ ਇਥੇ ਉਂਝ ਹੀ ਰਹਿੰਦੇ ਹਨ ਅਸਲ ਵਿੱਚ ਉਨ੍ਹਾਂ ਦਾ ਦਿਲ ਗੰਗਾ-ਜਮੁਨਾ ਦੇ ਮੈਦਾਨਾਂ ਵਿੱਚ ਵੱਸਦਾ ਹੈ। ਇਸ ਕਰਕੇ ਇਹ ਖਾਂਦੇ ਭਾਂਵੇ ਪੰਜਾਬ ਦਾ ਹਨ ਪਰ ਸੋਚਦੇ ਸਦਾ ਪੰਜਾਬ ਦਾ ਮਾੜਾ ਹਨ । ਫਿਰਕੂ ਹਿੰਦੂ ਮਨੋ-ਮਨੀ 33 ਕਰੋੜ ਦੇਵੀ-ਦੇਵਤਿਆਂ ਕੋਲ ਅਰਦਾਸਾਂ ਕਰਦੇ ਰਹਿੰਦੇ ਹਨ "ਪੰਜਾਬ ਉੱਜੜ-ਪੁੱਜੜ ਜਾਵੇ - ਮਲੀਆਮੇਟ ਹੋ ਜਾਵੇ। ਇਥੇ ਦੇ ਸਿੱਖ ਸਰਦਾਰ ਰੁਲ -ਖੁਲ ਜਾਣ । ਇਨ੍ਹਾਂ ਦੀਆਂ ਜਮੀਨਾਂ-ਜਾਇਦਾਦਾਂ ਤਬਾਹ ਹੋ ਜਾਣ - ਇਨ੍ਹਾਂ ਦੇ ਧੀਆਂ-ਪੁੱਤਰ ਬੇਅਦਬ ਹੋਣ । ਇਨ੍ਹਾਂ ਦੇ ਮੁੰਡੇ ਤੰਬਾਕੂ ਖਾਣ, ਬੀੜੀਆਂ ਪੀਣ ਤੇ ਹੋਰ ਕੁਰਿਹਤਾਂ ਕਰਨ - ਇਹ ਇਸ ਧਰਤੀ ਤੋਂ ਦੂਰ ਭੱਜ ਜਾਣ।"

3. ਸਿੱਖ ਇਤਿਹਾਸ ਵਿੱਚ ਥਾਂ-ਥਾਂ ਹਿੰਦੂਆਂ ਦੀਆਂ ਬੇਵਫਾਈਆਂ, ਧੋਖੇਬਾਜੀਆਂ ਤੇ ਮਕਾਰੀਆਂ ਦਾ ਜ਼ਿਕਰ ਹੈ। ਕਿਧਰੇ ਕੋਈ ਗੰਗੂ ਕਿਧਰੇ ਕੋਈ ਚੰਦੂ ਤੇ ਕਿਧਰੇ ਕੋਈ ਬੀਰਬਲ ਵਰਗਾ ਬੋਦੀ ਕੱਢਕੇ ਸਿੱਖਾਂ ਨੂੰ ਚਿੜ੍ਹਾ ਰਿਹਾ ਹੈ ਪਰ ਪਤਾ ਨਹੀਂ ਕਿਉਂ ਸਿੱਖਾਂ ਨੂੰ ਆਖਿਆ ਜਾ ਰਿਹਾ ਹੈ ਕਿ ਚਲੋ ਛੱਡੋ ਜੀ! ਤੁਸੀਂ ਉਨ੍ਹਾਂ ਭਲੇ ਹਿੰਦੂਆਂ ਦੀ ਗੱਲ ਕਰੋ ਜੋ ਸਿੱਖਾਂ ਦੇ ਹੱਕ ਵਿੱਚ ਭੁਗਤੇ। ਬੱਲੇ ਬਈ! ਵਾਹ!

ਅਸੀਂ ਜਾਣਦੇ ਹਾਂ ਕਿ ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ, ਸਰਹਿੰਦ ਦਾ ਸਾਕਾ, ਅੰਗ੍ਰੇਜ਼ਾਂ ਤੇ ਸਿੱਖਾਂ ਦੀ ਜੰਗ ਦੇ ਸਾਕੇ ਸਿੱਖਾਂ ਲਈ ਹੋਰ ਅਰਥ ਰੱਖਦੇ ਹਨ ਤੇ ਹਿੰਦੂਆਂ ਲਈ ਹੋਰ? ਜਗਰਾਤਿਆਂ ਵਿੱਚ ਮਾਤਾ ਦੀਆਂ ਭੇਟਾਂ ਤੇ

ਗੁਰਦਵਾਰਿਆਂ ਵਿੱਚ ਹੁੰਦਾ ਕੀਰਤਨ ਅੱਡ-ਅੱਡ ਹਨ। ਸਿੱਖ ਨੂੰ ਗੁਰਬਾਣੀ ਸੁਣਕੇ ਚਾਅ ਚੜ੍ਹ ਜਾਂਦਾ ਹੈ ਜਦਕਿ ਹਿੰਦੂ ਦਾ ਦਿਲ ਸੜ ਜਾਂਦਾ ਹੈ। ਫਿਰ ਦੋਵੇ ਇਕ ਕਿਵੇਂ ਹੋਏ ? ਜਦੋ ਕਿਸੇ ਪੈਸੇ ਦੇ ਪੁੱਤ ਨੂੰ ਸਿੱਖ ਸ਼ਕਲ ਵਿੱਚ ਮਾਤਾ ਦੀਆਂ ਭੇਟਾਂ ਗਾਉਂਦੇ ਚੈਨਲ ਉੱਪਰ ਸਿੱਖ ਦੇਖਦਾ ਹੈ ਤਾਂ ਉਸਦੇ ਦਿਮਾਗ ਦੀ ਹਲਚਲ ਤੇ ਕਿਸੇ ਹਿੰਦੂ ਦੀ ਦਿਮਾਗੀ ਹਲੱਚਲ ਬਿਲਕੁਲ ਅੱਡ-ਅੱਡ ਹੁੰਦੀ ਹੈ। ਇਕ ਨੇ ਆਪਣੀ ਪ੍ਰੇਰਨਾ ਤੇ ਸ਼ਕਤੀ 'ਬਾਜਾਂ ਵਾਲੇ ਕੋਲੋ' ਲੈਣੀ ਤੇ ਦੂਜੇ ਨੇ 'ਬੰਸਰੀ ਵਾਲੇ ਕੋਲੋ'। ਇਕ ਨੂੰ 'ਨੀਲੇ ਘੋੜੇ' ਦੀ ਯਾਦ ਨਹੀਂ ਟਿਕਣ ਦਿੰਦੀ ਤੇ ਦੂਜੇ ਨੂੰ 'ਗਾਂਧੀ ਜੀ ਦੀ ਬੱਕਰੀ'। ਇਕ ਨੂੰ ਅੰਮ੍ਰਿਤਸਰ ਜਾਕੇ ਦਰਬਾਰ ਸਾਹਿਬ ਨਾ ਜਾਣਾ 'ਪਾਪ' ਲੱਗਦਾ ਹੈ ਤੇ ਦੂਜਾ ਦੁਰਗਿਆਣੇ ਮੰਦਰ ਦੇ ਟੱਲ ਖੜਕਾਕੇ ਰੂਹਾਨੀ ਖੁਸ਼ੀ ਭਾਲਦਾ ਹੈ। 1984 ਵਿੱਚ ਇਕ ਹਮਲਾਵਰ ਧਿਰ ਸੀ ਅਤੇ ਦੂਜੀ ਆਪਣੇ ਧਾਰਮਕ ਅਸਥਾਨਾਂ ਦੀ ਰਾਖੀ ਲਈ ਜੂਝਦੀ ਧਿਰ। ਇਕ ਉਦੋਂ ਹੰਝੂਆਂ ਵਿੱਚ ਡੁੱਬਿਆ ਹੋਇਆ ਸੀ ਤੇ ਦੂਜਾ ਲੱਡੂ ਵੰਡ ਫਿਰਦਾ ਸੀ। ਇਕ ਧਿਰ ਦੇ ਬੇਅੰਤ ਸਿੰਘ, ਸਤਵੰਤ ਸਿੰਘ ਤੇ ਦਿਲਾਵਰ ਸਿੰਘ ਸ਼ਹੀਦ ਸੂਰਮੇ ਹਨ ਜਦਕਿ ਦੂਜੇ ਨੂੰ ਬੀਬੀ ਇੰਦਰਾ ਤੇ ਮੁੱਖ ਮੰਤਰੀ ਬੇਅੰਤ ਸਿੰਹੁ "ਸ਼ਹੀਦ" ਜਾਪਦੇ ਹਨ। ਫਿਰਕੂ ਹਿੰਦੂ ਪੰਜਾਬੀ ਭਾਸ਼ਾ ਨੂੰ ਅੰਤਾਂ ਦੀ ਨਫਰਤ ਕਰਦੇ ਹਨ। ਵਿਦਿਅਕ ਅਦਾਰਿਆਂ ਵਿੱਚ ਸਿੱਖ ਪਨੀਰੀ ਦਾ ਮਨ ਪੰਜਾਬੀ ਤੋਂ ਲਾਂਭੇ ਕਰਨ ਲਈ ਜੋ ਕਾਰਵਾਈਆਂ ਹੋ ਰਹੀਆਂ ਹਨ ਹੁਣ ਉਹ ਕੋਈ ਲੁਕੀਆਂ-ਛਿਪੀਆਂ ਨਹੀਂ ਹਨ। ਹਿੰਦੂ ਤੇ ਸਿੱਖਾਂ ਦੇ ਇਨ੍ਹਾਂ ਉਲਟਵੇ ਸਬੰਧਾਂ ਨੂੰ ਨਹੁੰ-ਮਾਸ ਦਾ ਰਿਸ਼ਤਾ ਦੱਸਣ ਵਾਲਾ ਕਿਹੜਾ ਮਾਈ ਦਾ ਲਾਲ ਸਮਾਨ-ਅੰਤਰ ਕਰ ਲਵੇਗਾ। ਜੋ ਇਹੋ ਜਿਹੇ ਡਰਾਮੇ ਕਰਦਾ ਹੈ ਦਰਅਸਲ ਉਸਦਾ ਅਰਥ ਸਿੱਖ ਸਭਿਅਤਾ ਉੱਪਰ ਹਿੰਦੂ ਸਭਿਅਤਾ ਦੀ ਸਵਾਰੀ ਕਰਵਾਉਣਾ ਹੈ । ਸਿੱਖਾਂ ਨੂੰ ਪਤਾ ਹੈ ਕਿ ਕਲਗੀਧਰ ਜੀ ਨੇ ਆਦੇਸ਼ ਕੀਤਾ ਹੋਇਆ ਹੈ ਤੇ ਇਹ ਪੰਜਾਬੀ ਹਿੰਦੂ 'ਭਾਈ' ਨਹੀਂ ਬੁਕੱਲ ਦੇ ਸੱਪ ਹਨ।

4. ਪੰਜਾਬ ਦੇ ਫਿਰਕੂ ਹਿੰਦੂ ਸਮਝਦੇ ਹਨ ਕਿ ਸਿੱਖ ਤਾਂ ਬੂਝੜ ਹਨ, ਅਸੀਂ ਸਿੱਖਾਂ ਨਾਲੋ ਸਿਆਣੇ ਤੇ ਬੇਹਤਰ ਹਾਂ। ਉਹਨਾਂ ਦੀ ਮਾਨਤਾ ਹੈ ਸਿੱਖਾਂ ਦਾ ਧਰਮ ਕੀ ਹੈ, ਸਿੱਖਾਂ ਦੀ ਬੋਲੀ ਕਿਹੜੀ ਹੈ, ਸਿੱਖਾਂ ਦੀਆਂ ਧਾਰਮਕ ਮਰਿਆਦਵਾਂ ਕੀ ਹਨ, ਸਿੱਖਾਂ ਦੇ ਸਿਧਾਂਤ, ਸੰਕਲਪ ਕੀ ਹਨ, ਸਿੱਖਾਂ ਦਾ ਇਤਿਹਾਸ ਕੀ ਹੈ ?" ਆਦਿਕ ਸਭ ਸਵਾਲਾਂ ਦੇ ਜਵਾਬ ਸਾਡੀ ਸਮਝ ਅਨੁਸਾਰ ਹੋਣੇ ਚਾਹੀਦੇ ਹਨ। ਉਹ ਸਿਖਾਂ ਨੂੰ ਫਸਾਉਣ ਲਈ ਆਖਦੇ ਹਨ "ਤੁਸੀਂ ਦਸੋ ਕਿ ਤੁਹਾਡੀ ਵਫਾਦਾਰੀ ਦੇਸ਼ ਨਾਲ ਹੈ ਕਿ ਪੰਥ ਨਾਲ ?" ਇਉਂ ਸਿੱਖਾ ਬਾਰੇ ਭੰਬਲਭੂਸਾ ਪਾਕੇ ਉਹ ਸਿੱਖਾਂ ਨੂੰ ਪੂਰੇ ਭਾਰਤ ਦਾ 'ਸ਼ਿਕਾਰ' ਬਣਾਉਣ ਦੀ ਬਣਤ ਬਣਾਉਂਦੇ ਹਨ । ਫਿਰ ਕਈ ਕਮ-ਦਿਲੇ ਸਿੱਖ ਆਗੂ ਫਿਰ ਸ਼ੁਰੂ ਹੋ ਜਾਂਦੇ ਹਨ,

ਸਾਡੇ ਤੇ ਸ਼ੱਕ ਨਾ ਕਰੋ ਜੀ, ਅਸੀਂ ਤਾਂ ਜੀ ਭਾਰਤ ਨਾਲ ਈ ਆਂ, ਅਸੀਂ ਜੀ ਕੀ ਲੈਣਾ ਪੰਥ ਤੋਂ, ਅਸੀਂ ਪੰਥ ਨੂੰ ਦੇਸ਼ ਤੋਂ ਵਾਰ ਦਿਆਂਗੇ। ਆਹ ਵੇਖੋ ਮੈਂ ਮੁਕਟ ਪਾਲਿਆ, ਤਾਂਤਰਿਕ ਤੋਂ ਯੱਗ ਕਰਵਾਲਿਆ, ਦੇਵੀ ਪੂਜ ਕੇ ਤਿਲਕ ਲਵਾਇਆ ਤੇ ਆਹ ਵੇਖੋ ਮੇਰੀ ਬਾਂਹ ਉੱਪਰ ਬੰਨੀ ਮੌਲੀ, ਆਹ ਵੇਖੋ ਮੇਰੇ ਕਮਰੇ ਵਿੱਚ ਲੱਗਾ ਗਣੇਸ਼ ਦਾ ਫੋਟੋ ਤੇ ਦੇਵੀ ਦੀ ਮੂਰਤੀ।" ਇਹ 'ਵਿਚਾਰੇ' ਨਾ ਤਾਂ ਸਿਖਾਂ ਦੇ ਆਗੂ ਹਨ ਨਾ ਹੀ 'ਸਿੱਖ'। ਇਹ ਅਧਰਮੀ ਬਹਿਰੂਪੀਏ ਜਦੋਂ ਵੀ ਸਿੱਖ ਸ਼ਕਲ ਵਿੱਚ ਸਿੱਖੀ ਤੋਂ ਗਿਰੀ ਹੋਈ ਹਰਕਤ ਕਰਦੇ ਹਨ ਤਾਂ ਸਿੱਖ ਤੇ ਹਿੰਦੂ ਦੋਹਾਂ ਦੇ ਅਥੱਰੂ ਨਿਕਲ ਪੈਂਦੇ ਹਨ। ਸਿੱਖ ਤਾਂ ਦੁਖ ਨਾਲ ਰੋ ਪੈਂਦਾ ਹੈ ਤੇ ਹਿੰਦੂ ਖੁਸ਼ੀ ਵਿੱਚ ਰੋ ਪੈਂਦਾ ਹੈ, "ਮਾਰ ਲਿਆ ਮੋਰਚਾ"। ਤੁਸੀਂ ਕਿਸੇ ਫਿਰਕੂ ਹਿੰਦੂ ਦਾ ਖੁਸ਼ੀ ਦਾ ਅੰਦਾਜ਼ਾ ਨਹੀਂ ਲਾ ਸਕਦੇ ਜਦੋਂ ਉਹ ਕਿਸੇ ਅੰਮ੍ਰਿਤਧਾਰੀ ਸਿੰਘ ਨੂੰ ਹਿੰਦੀ ਬੋਲਦਾ ਸੁਣਦਾ ਹੈ "ਵਾਹ" ਅਬ ਬਨੀ ਬਾਤ! ਸੁਸਰੇ ਨੇ ਛੋੜ ਦੀ ਪੰਜਾਬੀ।"

5. ਜਲੰਧਰ ਦੇ ਮਹਾਸ਼ੇ ਪੰਜਾਬੀ ਹਿੰਦੂਆਂ ਦੇ ਫਿਰਕੂਪੁਣੇ ਦੀ ਸਭ ਤੋਂ ਉਘੜਵੀ ਮਿਸਾਲ ਹਨ ਜੋ ਸਦਾ ਹੀ ਸਿੱਖੀ ਤੇ ਸਿੱਖਾਂ ਉੱਪਰ ਹਮਾਲਵਰ ਹੋਣ ਵਾਲੀ ਧਿਰ ਦਾ ਡਟਕੇ ਸਾਥ ਦਿੰਦੇ ਹਨ। ਇਹ 'ਵਿਚਾਰੇ, ਭੋਲੇ ਭਾਲੇ ਤੇ ਮਾਸੂਮ' ਹਿੰਦੂ ਸਦਾ ਹੀ ਪੰਜਾਬ ਤੇ ਸਿੱਖਾਂ ਦੇ ਹੱਕਾਂ-ਹਿੱਤਾਂ, ਜਜਬਾਤਾਂ ਤੇ ਅੰਦੋਲਨਾਂ ਦੀ ਵਿਰੋਧਤਾ ਕਰਨਾ ਆਪਣਾ ਪਰਮ-ਧਰਮ ਸਮਝਦੇ ਹਨ। ਪੰਜਾਬ ਅੰਦਰ ਸਰਗਰਮ ਹਰ ਡੇਰੇਦਾਰ, ਹਰ ਪੰਥ ਵਿਰੋਧੀ ਨਕਲੀ ਦੇਹਧਾਰੀ ਗੁਰੂ ਤੇ ਹਰ ਸਿੱਖ-ਦੋਖੀ ਸੰਸਥਾ ਨੂੰ ਸ਼ਹਿ ਦੇਣ ਦੇ ਆਪਣੇ ਪ੍ਰੋਗਰਾਮ ਅਧੀਨ ਹੀ ਉਨ੍ਹਾਂ ਨੇ ਨਕਲੀ ਨਿਰੰਕਾਰੀ ਦੀ ਪਿੱਠ ਪੂਰੀ ਸੀ ਤੇ ਇਸ ਖਿੱਤੇ ਅੰਦਰ ਨਵਾਂ ਦੌਰ ਆਰੰਭ ਹੋਇਆ।

ਲਾਲੇ ਜਗਤ ਨਾਰਾਇਣ ਦੀ ਅਗਵਾਈ ਹੇਠ ਹਿੰਦ ਸਮਾਚਾਰ (ਉਰਦੂ), ਪੰਜਾਬ ਕੇਸਰੀ (ਹਿੰਦੀ) ਤੇ ਜੱਗ ਬਾਣੀ (ਪੰਜਾਬੀ) ਵਿੱਚ ਨਿਕਲਦੇ ਅਖਬਾਰ ਨੇ ਪੰਜਾਬ ਅੰਦਰ ਉਹ ਫਿਰਕੂ ਹਨੇਰੀ ਝੁਲਾਈ ਕਿ ਹਰ ਗੁਰਸਿੱਖ ਨੂੰ ਲਾਲਾ ਜਗਤ ਨਾਰਾਇਣ ਨਿੱਜੀ ਦੁਸ਼ਮਣ ਜਾਪਣ ਲੱਗ ਪਿਆ। ਉਹ ਨਕਲੀ ਨਿਰੰਕਾਰੀਆਂ ਦਾ ਸਮਰਥਨ ਆਪਣੀਆਂ ਅਖਬਾਰਾਂ ਰਾਹੀਂ ਕਰਦਾ ਹੀ ਸੀ ਉਨ੍ਹਾਂ ਦੇ ਸਮਾਗਮਾਂ ਵਿਚ ਹਾਜ਼ਰੀਆਂ ਭਰਦਾ ਤੇ ਪੰਥ-ਦੋਖੀ ਕਾਰਵਾਈਆਂ ਦਾ ਦਮ ਭਰਦਾ। 13 ਅਪ੍ਰੈਲ 1978 ਨੂੰ ਅੰਮ੍ਰਿਤਸਰ ਵਿਖੇ ਨਕਲੀ ਨਿਰੰਕਾਰੀਆਂ ਦੇ ਜਿਸ ਸਮਾਗਮ ਮੌਕੇ ਸਿੱਖਾਂ ਦਾ ਕਤਲੇਆਮ ਕੀਤਾ ਗਿਆ ਸੀ ਉਸ ਵਿੱਚ ਲਾਲਾ ਜਗਤ ਨਰਾਇਣ ਵੀ ਹਾਜ਼ਰ ਸੀ। ਇਸ ਕਤਲੇਆਮ ਦੇ ਕਰਨਾਲ ਦੀ ਅਦਾਲਤ ਵਿੱਚ ਚਲਦੇ ਕੇਸ ਵਿੱਚ ਲਾਲਾ ਜੀ ਨੇ ਠੋਕਕੇ ਨਕਲੀ ਨਿਰੰਕਾਰੀਆਂ ਦੇ ਹੱਕ ਵਿੱਚ ਗਵਾਹੀ ਦਿੱਤੀ। 4 ਜਨਵਰੀ 1980 ਨੂੰ ਕੇਸ ਦਾ ਫੈਸਲਾ ਨਕਲੀ ਨਿਰੰਕਾਰੀਆਂ ਦੇ ਹੱਕ ਵਿੱਚ ਹੋਇਆ। 60 ਨਕਲੀ ਨਿਰੰਕਾਰੀ ਜੇਲ ਵਿੱਚ ਬਾਹਰ

ਆਏ ਤਾਂ ਉਨ੍ਹਾਂ ਪ੍ਰਚਾਰ ਕੀਤਾ ਕਿ "ਸਿੱਖਾਂ ਦਾ ਗੁਰੂ ਤਾਂ 52 ਕੈਦੀ ਛੁਡਾਕੇ ਲਿਆਇਆ ਸੀ ਜਦਕਿ ਸਾਡਾ ਗੁਰੂ 60 ਬੰਦੀ ਛੁਡਾ ਲਿਆਇਆ ਹੈ।" ਜਿਥੇ ਇਹ ਸਭ ਕੁਝ ਸਿੱਖਾਂ ਦਾ ਪਾਰਾ ਵਧਾ ਰਿਹਾ ਸੀ ਉਥੇ ਲਾਲਾ ਜੀ ਲੁੱਡੀਆਂ ਪਾ ਰਹੇ ਸਨ। ਇਸ ਮਗਰੋਂ ਤਾਂ ਲਾਲਾ ਜੀ ਨੇ ਹੱਦ ਹੀ ਮੁਕਾ ਤੀ। ਹਰ ਪੰਥਕ ਸਿੱਖ ਆਗੂ ਉਨ੍ਹਾਂ ਦੀ ਆਲੋਚਨਾ ਦਾ ਸ਼ਿਕਾਰ ਹੋਣ ਲੱਗਾ । 24 ਅਪ੍ਰੈਲ 1980 ਨੂੰ ਜਦੋ ਨਕਲੀ ਨਿਰੰਕਾਰੀ ਗੁਰਬਚਨ ਸਿੰਹੁ ਨੂੰ ਸਿੱਖ ਰਵਾਇਤਾਂ ਅਨੁਸਾਰ ਸਜ਼ਾ ਦਿਤੀ ਗਈ ਤਾਂ ਲਾਲਾ ਜੀ ਆਪਣੇ ਅਖਬਾਰਾਂ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਵਾਲਿਆਂ ਨੂੰ ਭੰਡਣਾ ਸ਼ੁਰੂ ਕਰ ਦਿਤਾ ਕਿ ਇਹੀ ਗੁਰਬਚਨੇ ਦੇ ਕਾਤਲ ਹਨ ।

ਗੁਰਬਚਨ ਸਿੰਹੁ ਦੇ ਕਤਲ ਲਈ ਭਾਈ ਰਣਜੀਤ ਸਿੰਘ, ਭਾਈ ਕਾਬੁਲ ਸਿੰਘ, ਭਾਈ ਦਲਬੀਰ ਸਿੰਘ ਸਮੇਤ ਦਮਦਮੀ ਟਕਸਾਲ ਦੇ ੨੧ ਮੈਂਬਰਾਂ ਨੂੰ ਫਸਾ ਲਿਆ ਗਿਆ। ਕੇਂਦਰੀ ਜਾਂਚ ਬਿਊਰੋ ਦੇ ਡੀ.ਆਈ.ਜੀ ਸ਼ੇਖਰ ਤੇ ਹੋਰ ਅਧਿਕਾਰੀਆਂ ਨੇ ਸ਼੍ਰੋਮਣੀ ਕਮੇਟੀ ਦੇ ਦਫਤਰ ਵਿੱਚ ੫ ਮਈ ੧੯੮੦ ਨੂੰ ਸੰਤ ਜਰਨੈਲ ਸਿੰਘ ਜੀ ਤੋਂ ਪੁੱਛ ਪੜਤਾਲ ਕੀਤੀ। ਗੁਰਬਚਨ ਸਿੰਹੁ ਦੇ ਕਤਲ ਵਿੱਚ ਵਰਤੀ ਗਈ ਕਾਰਬਾਈਨ ਸੰਤਾਂ ਦੇ ਭਰਾ ਜਾਗੀਰ ਸਿੰਘ ਦੇ ਨਾਂ ਸੀ । ਪਰ ਕਿਸੇ ਵੀ ਤਰ੍ਹਾਂ ਸੰਤਾਂ ਦਾ ਸਬੰਧ ਨਕਲੀ ਨਿਰੰਕਾਰੀਆਂ ਦੇ ਨਕਲੀ ਗੁਰੂ ਦੇ ਕਤਲ ਨਾਲ ਨਾ ਜੋੜਿਆ ਜਾ ਸਕਿਆ ।

ਇਸ ਸਮੇਂ ਦੌਰਾਨ ਥਾਂ-ਥਾਂ ਰੋਸ-ਮੁਜ਼ਾਹਿਰੇ ਤੇ ਜਲਸੇ ਜਲੂਸਾਂ ਰਾਹੀਂ ਸਿੱਖ ਅਵਾਮ ਨੇ ਸਰਕਾਰ ਨੂੰ ਚੌਕੰਨੇ ਕਰ ਦਿਤਾ ਕਿ ਸੰਤਾਂ ਨੂੰ ਹੱਥ ਪਾਉਣਦਾ ਕੀ ਅਰਥ ਹੈ?

20 ਜੁਲਾਈ 1980 ਨੂੰ ਸੰਤਾਂ ਦੀ ਸੰਭਾਵਿਤ ਗ੍ਰਿਫਤਾਰੀ ਖਿਲਾਫ ਦਿੱਲੀ ਵਿੱਚ ਕੱਢਿਆ ਜਲੂਸ ਇਸ ਗੱਲ ਦਾ ਗਵਾਹ ਬਣਿਆ ਕਿ ਸਾਰਾ ਸਿੱਖ ਜਗਤ ਸੰਤਾਂ ਦੇ ਨਾਲ ਹੈ ਤੇ ਸੰਤਾਂ ਦੀ ਗ੍ਰਿਫਤਾਰੀ ਦਾ ਭਾਵ ਸਰਕਾਰ ਦਾ ਦਮਦਮੀ ਟਕਸਾਲ ਨੂੰ ਬੰਦ ਕਰਵਾਉਣਾ ਮੰਨਿਆ ਜਾਵੇਗਾ ਜਿਸਨੂੰ ਸੰਗਤਾਂ ਬਰਦਾਸ਼ਤ ਨਹੀਂ ਕਰਨਗੀਆਂ। ਅੰਤ ਗ੍ਰਹਿ ਮੰਤਰੀ ਗਿਆਨੀ ਜੈਲ ਸਿੰਘ ਨੂੰ ਲੋਕ ਸਭਾ ਵਿੱਚ ਬਿਆਨ ਦੇਣਾ ਪਿਆ ਕਿ ਸੰਤ ਜੀ ਨਿਰਦੋਸ਼ ਹਨ ਤੇ ਸਰਕਾਰ ਦਾ ਉਨ੍ਹਾਂ ਨੂੰ ਗ੍ਰਿਫਤਾਰ ਕਰਨ ਦਾ ਕੋਈ ਇਰਾਦਾ ਨਹੀਂ ਅਤੇ ਉਹ ਭਾਰਤ ਦੇ ਕਿਸੇ ਵੀ ਕੋਨੇ ਵਿੱਚ ਪ੍ਰਚਾਰ ਕਰ ਸਕਦੇ ਹਨ । ਇਸ ਤਰ੍ਹਾਂ ਸੰਤ ਭਾਵੇਂ ਕਾਨੂੰਨ ਅਤੇ ਸਰਕਾਰ ਦੀ ਨਜ਼ਰ ਵਿੱਚ ਨਿਦਰੋਸ਼ ਸਨ ਪਰ ਲਾਲਾ ਜਗਤ ਨਰਾਇਣ ਵਰਗਿਆਂ ਨੇ ਉਨ੍ਹਾਂ ਖ਼ਿਲਾਫ ਭੰਡੀ ਪ੍ਰਚਾਰ ਜਾਰੀ ਰੱਖਿਆ। ਇਸ ਸਾਰੇ ਸਮੇਂ ਦੌਰਾਨ ਸੰਤ ਜਰਨੈਲ ਸਿੰਘ ਜੀ ਸਿੱਖ ਸੰਗਤਾਂ ਦੀ ਪਿਆਰੀ-ਸਤਿਕਾਰੀ ਸ਼ਖਸ਼ੀਅਤ ਵਜੋਂ ਉਭਰ ਆਏ

ਤੇ ਉਹ ਸਿੱਖ ਨੌਜਵਾਨਾਂ ਦੇ ਪ੍ਰੇਰਨਾ ਸਰੋਤ ਤੇ ਸਿੱਖ ਪੁਨਰ -ਸੁਰਜੀਤੀ ਦੇ ਬਿੰਬ ਬਣ ਗਏ। ਉਨ੍ਹਾਂ ਦੀ ਪ੍ਰੇਰਨਾ ਨਾਲ ਨੌਜਵਾਨਾਂ ਵਿੱਚ ਅੰਮ੍ਰਿਤਪਾਨ ਕਰਨ, ਸ਼ਸਤਰ ਧਾਰਨ ਤੇ ਦਾਹੜੇ ਪ੍ਰਕਾਸ਼ ਕਰਨ ਦੀ ਚੱਲੀ ਲਹਿਰ ਨੇ ਪੰਜਾਬ ਦੀ ਫਿਜ਼ਾ ਅੰਦਰ ਧਾਰਮਕ ਚੜ੍ਹਤ ਲੈ ਆਂਦੀ।

ਇਹ ਸਭ ਕੁਝ ਲਾਲਾ ਜਗਤ ਨਰਾਇਣ ਨੂੰ ਵਿਹੁ ਲੱਗਦਾ ਸੀ ਤੇ ਉਸਦੀਆਂ ਲਿਖਤਾਂ ਦਿਨੋ ਦਿਨ ਵੱਧ ਜ਼ਹਿਰੀਲੀਆਂ ਹੁੰਦੀਆਂ ਜਾ ਰਹੀਆਂ ਸਨ । ਮਾਰਚ-ਅਪ੍ਰੈਲ 1981 ਨੂੰ ਅਕਾਲ ਤਖਤ ਸਾਹਿਬ ਦੇ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਅਮਰੀਕਾ ਫੇਰੀ ਤੇ ਗਏ ਤਾਂ ਲਾਲਾ ਜੀ ਨੇ ਆਪਣੇ ਅਖਬਾਰਾਂ ਵਿੱਚ ਉਨ੍ਹਾਂ ਨੂੰ ਬੁਰੀ ਤਰ੍ਹਾਂ ਭੰਡਿਆ ਤੇ 'ਦੇਸ਼ ਦੇ ਗਦਾਰ' ਤੱਕ ਆਖਿਆ । ਇਹ ਲਿਖਤਾ ਸਿੱਖ ਦੇ ਸੀਨੇ ਵਿੰਨ੍ਹ ਰਹੀਆਂ ਸਨ ਤੇ ਪੰਜਾਬੀ ਫਿਰਕੂ ਹਿੰਦੂ ਤੇ ਹੋਰ ਪੰਥ-ਦੋਖੀ ਖੁਸ਼ ਹੋ ਰਹੇ ਸਨ।

6. 1981 ਦੇ ਆਰੰਭ ਵਿੱਚ ਹੀ ਸਿੱਖ ਜਥੇਬੰਦੀਆਂ ਨੇ ਅੰਮ੍ਰਿਤਸਰ ਸ਼ਹਿਰ ਵਿਚੋਂ ਪਾਨ, ਬੀੜੀ ਅਤੇ ਤੰਬਾਕੂ ਦੀਆਂ ਦੁਕਾਨਾਂ ਬਾਹਰ ਕਢਵਾਉਣ ਹਿੰਦੂਆਂ ਦੇ ਤੀਰਥ ਹਰਦਵਾਰ ਅਤੇ ਕਾਂਸ਼ੀ ਵਾਂਗ ਪਵਿੱਤਰ ਸ਼ਹਿਰ ਦਾ ਦਰਜਾ ਦੇਣ ਦੀ ਮੰਗ ਕਰਨ ਸ਼ੁਰੂ ਕੀਤੀ ਸੀ। ਇਸ ਮਕਸਦ ਲਈ ਹਿੰਦੂ ਜਥੇਬੰਦੀਆਂ ਨੂੰ ਵੀ ਭਰੋਸੇ ਵਿੱਚ ਲਿਆ ਗਿਆ। 25 ਮਈ ਨੂੰ ਡੀ.ਸੀ. ਅੰਮ੍ਰਿਤਸਰ ਨੇ ਆਪਣੀ ਕੋਈ ਮੀਟਿੰਗ ਸੱਦੀ ਜਿਸ ਵਿੱਚ ਭਾਈ ਅਮਰੀਕ ਸਿੰਘ, ਹਰਮਿੰਦਰ ਸਿੰਘ ਸੰਧੂ ਆਦਿਕ ਸਿੱਖ ਨੇਤਾਵਾਂ ਤੋਂ ਇਲਾਵਾ ਦੁਰਗਿਆਣਾ ਕਮੇਟੀ ਦੇ ਪ੍ਰਧਾਨ ਸ਼੍ਰੀ ਗੋਪੀ ਚੰਦ ਭਾਟੀਆ, ਆਰੀਆ ਸਭਾ ਦੇ ਸ਼੍ਰੀ ਭੋਲਾ ਨਾਥ ਦਿਲਾਵਰੀ, ਸ਼੍ਰੀ ਉ.ਪੀ. ਪ੍ਰਭਾਕਰ, ਸ਼੍ਰੀ ਰਾਮ ਪ੍ਰਕਾਸ਼ ਸੇਠ ਵੀ ਸ਼ਾਮਲ ਹੋਏ । ਇਸ ਮੀਟਿੰਗ ਵਿੱਚ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਦਰਜਾ ਦੇਣ ਤੇ ਸਿਗਰਟ, ਬੀੜੀ, ਤੰਬਾਕੂ, ਮੀਟ ਦੀ ਵਿਕਰੀ ਤੇ ਵਰਤੋ ਤੇ ਰੋਕ ਲਾਉਣ ਸਬੰਧੀ ਸਰਬ-ਸੰਮਤੀ ਬਣੀ। ਇਹ ਵੀ ਫੈਸਲਾ ਹੋਇਆ ਕਿ ੩੧ ਮਈ ਇਨ੍ਹਾਂ ਮੰਗਾਂ ਦੇ ਹੱਕ ਵਿੱਚ ਸਿੱਖਾਂ ਵਲੋਂ ਕੱਢੇ ਜਾ ਰਹੇ ਜਲੂਸ ਵਿੱਚ ਹਿੰਦੂ ਵੀ ਸ਼ਾਮਲ ਹੋਣ। ਪਰ ਬਾਅਦ ਵਿੱਚ 27 ਮਈ 1981 ਨੂੰ ਹਿੰਦੂ ਨੇਤਾਵਾਂ ਨੇ ਇਨ੍ਹਾਂ ਫੈਸਲਿਆਂ ਖਿਲਾਫ ਪੈਂਤੜਾ ਲੈ ਲਿਆ ਤੇ 29 ਮਈ 1981 ਨੂੰ ਅੰਮ੍ਰਿਤਸਰ ਸ਼ਹਿਰ ਨੂੰ ਪਵਿੱਤਰ ਦਰਜਾ ਦੇਣ ਦੇ ਖਿਲਾਫ ਜਲੂਸ ਕੱਢਿਆ । ਜਲੂਸ ਵਿੱਚ ਤ੍ਰਿਸ਼ੂਲਾਂ-ਕਿਰਪਾਨਾਂ ਤੇ ਸੋਟੀਆਂ ਨਾਲ ਬੀੜੀਆ ਬੰਨਕੇ ਹਿੰਦੂਆਂ ਨੇ ਨਾਅਰੇ ਲਾਏ, "ਬੀੜੀ ਸਿਗਰੇਟ ਪੀਏਂਗੇ, ਹਮ ਸ਼ਾਨ ਸੇ ਜੀਏਂਗੇ ।" ਇੰਝ ਹਿੰਦੂਆਂ ਨੇ ਸਿੱਖਾਂ ਨਾਲ ਧੋਖਾ ਵੀ ਕੀਤਾ ਤੇ ਆਪਣੀ ਅਸਲ ਖਸਲਤ ਵੀ ਵਿਖਾਈ । ਜਲੂਸ ਵਿੱਚ ਸ਼ਾਮਲ ਹਿੰਦੂਆਂ

ਨੇ ਕਈ ਥਾਂ ਸਿੱਖਾਂ ਨਾਲ ਹੱਥੋਪਾਈ ਕੀਤੀ ਤੇ ਪੱਗਾਂ-ਦਾੜ੍ਹਿਆਂ ਦੀ ਬੇਅਦਬੀ ਕੀਤੀ । ਆਈ.ਟੀ.ਆਈ ਦੇ ਵਿਦਿਆਰਥੀ ਬਲਵਿੰਦਰ ਸਿੰਘ ਨੂੰ ਬਿਨਾਂ ਵਜਾਹ ਮਾਰਿਆ ਗਿਆ ਤੇ ਦਸਤਾਰ ਲਾਹ ਲਈ । ਬਲਵਿੰਦਰ ਸਿੰਘ ਸਰਗਰਮ ਜਥੇਦਾਰ ਭਾਈ ਸੁਰਿੰਦਰ ਸਿੰਘ ਨਾਗੋਕੇ ਦਾ ਸਕਾ ਭਤੀਜਾ ਸੀ । ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਦਾ ਦਰਜਾ ਦਿਵਾਉਣ ਲਈ ਚੱਲੇ ਅੰਦੋਲਨ ਵਿੱਚ ਲਾਲਾ ਜਗਤ ਨਰਾਇਣ ਨੇ ਬੇਹੱਦ ਘਟੀਆ ਰੋਲ ਨਿਭਾਇਆ ।

29 ਮਈ ਦੀ ਰਾਤ ਨੂੰ ਸੰਤ ਜੀ ਹਜ਼ੂਰ ਸਾਹਿਬ ਦੀ ਯਾਤਰਾ ਲਈ ਚੌਂਕ ਮਹਿਤਾ ਵਿਖੇ ਪਹੁੰਚੇ ਹੀ ਸਨ ਕਿ ਸਿੱਖ ਜਥੇਬੰਦੀਆਂ ਦੇ ਆਗੂ ਉਨ੍ਹਾਂ ਕੋਲ ਪਹੁੰਚੇ ਅਤੇ ਦਿਨ ਭਰ ਵਿੱਚ ਕੀਤੀ ਹਿੰਦੂਆਂ ਦੀ ਹੁਲੜਬਾਜੀ ਬਾਰੇ ਦੱਸਿਆ। ਫੈਡਰੇਸ਼ਨ ਦੇ ਆਗੂਆਂ ਨੇ ਸੰਤਾਂ ਦੀ ਅਗਵਾਈ ਲੈਣੀ ਚਾਹੀ। ਸਾਰੀ ਸਥਿਤੀ ਸਮਝਕੇ ਸੰਤ ਜੀ ਨੇ 31 ਮਈ 1981 ਦੇ ਜਲੂਸ ਦੀ ਕਮਾਨ ਹੱਥ ਵਿੱਚ ਲੈ ਲਈ ਤੇ ਆਪਣੇ ਸਭ ਮਿਲਾਪੀਆਂ ਨੂੰ ਜਲੂਸ ਵਿੱਚ ਸ਼ਾਮਲ ਹੋਣ ਲਈ ਸੱਦਿਆ। ਇਸ ਜਲੂਸ ਵਿੱਚ ਜੋ ਸ਼ਾਂਤੀ ਦਾ ਮੁਜ਼ਾਹਰਾ ਸਿੱਖ ਸੰਗਤਾਂ ਨੇ ਕੀਤਾ ਉਸ ਲਈ ਸੀਨੀਅਰ ਪੁਲਸ ਕਪਤਾਨ ਸ਼੍ਰੀ ਗੁਰਬਚਨ ਜਗਤ ਨੇ ਸੰਤ ਜਰਨੈਲ ਸਿੰਘ ਜੀ ਨੂੰ ਵਧਾਈ ਦਿਤੀ ਕਿ ਐਡੇ-ਵੱਡੇ ਜਲੂਸ ਦਾ ਪ੍ਰਬੰਧ ਤੁਸੀਂ ਹੀ ਕਰ ਸਕਦੇ ਸੀ ਕਿਉਂਕਿ ਜ਼ਰਾ ਜਿੰਨੀ ਵੀ ਗੜਬੜ ਹੋਣ ਤੇ ਮਸਲਾ ਨਿਰੋਲ ਅਮਨ ਕਾਨੂੰਨ ਦਾ ਨਹੀਂ ਸੀ ਰਹਿਣਾ। ਇਸ ਸਾਰੇ ਸਮੇਂ ਵਿੱਚ ਲਾਲਾ ਜਗਤ ਨਰਾਇਣ ਦੀਆਂ ਲਿਖਤਾਂ ਸਿੱਖ ਹਿਰਦਿਆਂ ਨੂੰ ਲਾਂਬੂ ਲਾਉਂਦੀਆਂ ਰਹੀਆਂ।

7. 9 ਸਤੰਬਰ ਨੂੰ ਲਾਲਾ ਜੀ ਦੀ ਗੱਡੀ ਲੁਧਿਆਣੇ ਤੋਂ ਜਲੰਧਰ ਬਾਈਪਾਸ ਵਲ ਵਧੀ। ਲਾਲਾ ਜੀ ਅੱਖਾਂ ਦੇ ਕੈਂਪ ਦਾ ਉਦਘਾਟਨ ਕਰਕੇ ਪਟਿਆਲੇ ਤੋਂ ਮੁੜੇ ਆ ਰਹੇ ਸਨ। ਫੀਏਟ ਕਾਰ ਦੀ ਪਿਛਲੀ ਸੀਟ ਨਾਲ ਢੋਅ ਲਾਕੇ ਬੈਠੇ ਉਹ ਮੱਥੇ ਉੱਤੇ ਹੱਥ ਰੱਖ ਅੱਖਾਂ ਬੰਦ ਕਰ ਕੋਈ ਨਵੀਂ ਸ਼ੈਤਾਨੀ ਸੋਚ ਰਹੇ ਸਨ। ਉਨ੍ਹਾਂ ਨੂੰ ਚਿਤ ਚੇਤੇ ਵੀ ਨਹੀਂ ਸੀ ਕਿ ਉਨ੍ਹਾਂ ਦਾ ਕਾਲ ਉਨ੍ਹਾਂ ਤੋਂ ਥੋੜੀ ਵਿਥ ਤੇ ਮੋਟਰ ਸਾਈਕਲ ਤੇ ਚੜ੍ਹਿਆ ਆ ਰਿਹਾ ਹੈ। ਕਾਲੇ ਰੰਗ ਦਾ ਰੋਇਲ ਇਨਫੀਲਡ ਮੋਟਰ ਸਾਈਕਲ ਡੁਗ-ਡੁਗ ਕਰਦਾ ਛੱਡਦੇ-ਛੱਡਦੇ ਕਰ ਰਿਹਾ ਸੀ। ਉਤੇ ਸਵਾਰ ਸਨ ਨੱਛਤਰ ਸਿੰਘ ਰੋਡੇ, ਦਲਬੀਰ ਸਿੰਘ ਤੇ ਸਵਰਨ ਸਿੰਘ। ਉਹ ਪਹਿਲਾਂ ਕੁਰਕਸ਼ੇਤਰ ਸੂਰਜ ਗ੍ਰਹਿਣ ਦੇ ਮੌਕੇ ਵੀ ਲਾਲਾ ਜੀ ਦੇ ਮਗਰ ਗਏ ਸਨ ਪਰ ਲਾਲਾ ਜੀ ਉਥੇ ਆਏ ਈ ਨਾ। ਫਿਰ ਮਲੇਰਕੋਟਲੇ ਦਾ ਪ੍ਰੋਗਰਾਮ ਬਣਿਆ ਪਰ ਲਾਲਾ ਜੀ ਨਾ ਆਏ। ਇੰਝ ਹੀ ਜਮਨਾ ਨਗਰ ਦੀ ਚੜ੍ਹਾਈ ਬੇਅਰਥ ਗਈ। ਪਰ ਅੱਜ ਦਿਨ ਚੰਗਾ ਲੱਗਦਾ ਸੀ। ਨੱਛਤਰ ਸਿੰਘ ਨੇ ਰੇਸ ਦੱਬੀ ਤੇ ਮੋਟਰ ਸਾਇਕਲ ਚੰਗਿਆੜੇ ਛੱਡਦਾ ਦੌੜਿਆ । ਦਗੜ-ਦੂੰ-ਦਗੜ-ਦੂੰ ਕਰਦਾ ਫੌਲਾਦੀ

ਘੋੜਾ ਲਾਲਾ ਜੀ ਦੀ ਫੀਏਟ ਦੇ ਬਰੋਬਰ ਹੋਇਆ ਤੇ ਸਵਰਨ ਸਿੰਘ ਨੇ ਦਾਹੜ-ਦਾਹੜ ਦੋ ਗੋਲੀਆਂ ਛੱਡ ਦਿੱਤੀਆਂ। ਗੱਡੀ ਰੁਕ ਗਈ ਪਰ ਮੋਟਰ ਸਾਈਕਲ ਰੇਸ ਵਿੱਚ ਅੱਗੇ ਲੰਘ ਗਿਆ। ਨੱਛਤਰ ਸਿੰਘ ਨੇ ਲੱਤ ਲਾਕੇ ਕਾਹਲੀ ਨਾਲ ਮੋਟਰ ਸਾਈਕਲ ਪਿਛੇ ਮੋੜਿਆ ਤਾਂ ਦੇਖਿਆ ਕਿ ਡਰਾਈਵਰ ਨੇ ਕਾਰ ਅੱਧੀ ਕੁ ਲੁਧਿਆਣੇ ਵਲ ਨੂੰ ਮੋੜ ਲਈ ਹੈ। ਝੱਟ ਮੋਟਰ ਸਾਈਕਲ ਕਾਰ ਕੋਲ ਪਹੁੰਚ ਗਿਆ। ਗੋਲੀਆਂ ਦਾ ਮੀਂਹ ਵਰ ਗਿਆ ਤੇ ਲਾਲਾ ਜੀ ਤੁਰਦੇ ਹੋ ਗਏ। ਮੋਟਰ ਸਾਈਕਲ ਦੁਬਾਰਾ ਸਟਾਰਟ ਕਰਨ ਲੱਗੇ ਤਾਂ ਉਹ ਹਿੱਲਿਆ ਹੀ ਨਾ। ਦਲਬੀਰ ਸਿੰਘ ਹਰਖਕੇ ਬੋਲਿਆ "ਗਰਮ ਹੋ ਗਿਆ ਲੱਗਦਾ, ਹੁਣ ਚਲੋ ਭੱਜੋ ।" ਐਨੇ ਚਿਰ ਨੂੰ ਲੋਕਾਂ ਨੇ ਰੌਲਾ ਪਾ ਦਿਤਾ। ਤਿੰਨੇ ਸਿੰਘ ਭੱਜ ਨਿਕਲੇ ਤੇ ਮਗਰ ਹੀ ਲੋਕ ਭੱਜ ਉਠੇ। ਸਵਰਨ ਸਿੰਘ ਭੱਜਾ ਜਾਂਦਾ ਇਕ ਖੂਹ ਵਿੱਚ ਡਿਗ ਪਿਆ। ਜਿਸਨੂੰ ਦਲਬੀਰ ਸਿੰਘ ਤੇ ਨਛੱਤਰ ਸਿੰਘ ਨੇ ਕੱਢਿਆ। ਭੱਜੇ ਜਾਂਦੇ ਉਹ ਅੱਡ ਅੱਡ ਹੋ ਗਏ।

ਨੱਛਤਰ ਸਿੰਘ ਨੂੰ ਖੇਤਾਂ ਵਿੱਚ ਕੰਮ ਕਰਦੇ ਲੋਕਾਂ ਨੇ ਘੇਰ ਲਿਆ । ਉਸਨੂੰ ਮੰਝ ਫੱਗੂਵਾਲ ਪਿੰਡ ਵਿੱਚ ਲਿਆਂਦਾ ਗਿਆ । ਪੁਲੀਸ ਆ ਗਈ । ਲੁਧਿਆਣੇ ਦਾ ਐਸ.ਪੀ. ਜੋ ਕਦੇ ਬਾਘੇ ਪੁਰਾਣੇ ਐਸ.ਐਚ.ਓ. ਲੱਗਾ ਰਿਹਾ ਸੀ ਤੇ ਉਹਨੇ ਝੱਟ ਨੱਛਤਰ ਸਿੰਘ ਰੋਡੇ ਨੂੰ ਪਛਾਣ ਲਿਆ । ਪੁਰਾਣੇ ਨਕਸਲਬਾੜੀ ਨਛੱਤਰ ਸਿੰਘ ਰੋਡੇ ਨੂੰ ਲਾਲੇ ਜਗਤ ਨਰਾਇਣ ਨੂੰ ਗੋਲੀ ਮਾਰਨ ਵਾਲੇ ਦੇ ਰੂਪ ਵਿੱਚ ਵੇਖਕੇ ਉਹ ਹੈਰਾਨ ਪ੍ਰੇਸ਼ਾਨ ਸੀ । 28 ਦਿਨ ਦੇ ਰਿਮਾਂਡ ਵਿੱਚ ਪੁਲਸ ਨੇ ਨਛੱਤਰ ਸਿੰਘ ਦੀ ਮਿਝ ਕੱਢ ਦਿਤੀ ਪਰ ਉਸਨੇ ਕੁਝ ਵੀ ਪਿੜ-ਪੱਲੇ ਨਾ ਪਾਇਆ। ਅੰਤ ਅੱਕ ਕੇ ਜੇਲ ਭੇਜ ਦਿੱਤਾ।

ਲਾਲੇ ਦੇ ਕਤਲ ਮਗਰੋਂ ਹਫੜਾ-ਦਫੜੀ ਪੈ ਗਈ । ਭੜਕੇ ਹੋਏ ਫਿਰਕੂ ਹਿੰਦੂਆਂ ਨੇ ਜਲੰਧਰ ਵਿੱਚ ਅਕਾਲੀ ਪੱਤ੍ਰਿਕਾ ਅਖਬਾਰ ਦੇ ਦਫਤਰ ਨੂੰ ਅੱਗ ਲਾਉਣ ਦਾ ਯਤਨ ਕੀਤਾ। ਫਿਰ ਇਹ ਭੀੜ ਅਜੀਤ ਅਖਬਾਰ ਦੇ ਦਫਤਰ ਵੱਲ ਵਧੀ । ਲਾਲਾ ਜੀ ਦੀ ਅਰਥੀ ਨਾਲ ਜਾਂਦੇ ਫਿਰਕੂ ਹਿੰਦੂਆਂ ਨੇ ਸਿੱਖਾਂ ਖਿਲਾਫ ਬੇਹੱਦ ਨੀਵੀਂ ਨਾਰ੍ਹੇਬਾਜੀ ਕੀਤੀ।

ਦਲਬੀਰ ਸਿੰਘ ਤੇ ਸਵਰਨ ਸਿੰਘ ਮੌਕਾ ਵਾਰਦਾਤ ਤੋਂ ਬਚ ਨਿਕਲੇ ਤੇ ਕਿਸੇ ਨਾ ਕਿਸੇ ਤਰ੍ਹਾਂ ਮੁਲਾਪੁਰ ਕੋਲ ਦਾਖੇ ਪਿੰਡ ਵਿੱਚ ਸ. ਗੁਰਦੇਵ ਸਿੰਘ ਦਾਖਾ ਦਾ ਜਾ ਬੂਹਾ ਖੁਲਵਾਇਆ। ਉਥੋਂ ਜਗੀਰ ਸਿੰਘ ਉਨ੍ਹਾਂ ਨੂੰ ਸਕੂਟਰ ਤੇ ਜਗਰਾਉ ਵੱਲ ਅਖਾੜੇ ਪਿੰਡ ਛੱਡ ਆਇਆ। ਬਾਦ ਵਿੱਚ ਸਵਰਨ ਸਿੰਘ ਬੰਬਈ ਟਰੱਕਾਂ ਵਾਲਿਆਂ ਕੋਲ ਚਲਾ ਗਿਆ। ਸੰਤਾਂ ਨੇ ਉਹਨੂੰ ਉਥੇ ਹੀ ਟਿਕਣ ਲਈ ਸੁਨੇਹਾ ਲਾਇਆ ਪਰ ਉਹ ਜਲਦੀ ਹੀ ਪੰਜਾਬ ਆ ਗਿਆ ਤੇ ਗੁੰਮਟੀ ਪਿੰਡ ਰਹਿਣ

ਲੱਗਾ। ਇਥੋਂ ਉਸਦੀ ਮੁਖਬਰੀ ਹੋ ਗਈ ਤੇ ਗ੍ਰਿਫਤਾਰ ਹੋ ਗਿਆ । 25-08-1983 ਨੂੰ ਸੈਸ਼ਨ ਜੱਜ ਭੱਲਾ ਨੇ ਕੇਸ ਦਾ ਫੈਸਲਾ ਸੁਣਾਇਆ । ਨਛੱਤਰ ਸਿੰਘ ਰੋਡੇ ਨੂੰ ਉਮਰ ਕੈਦ ਹੋਈ ਤੇ ਸਵਰਨ ਸਿੰਘ ਨੂੰ ਬਰੀ ਕਰ ਦਿੱਤਾ । ਨਛੱਤਰ ਸਿੰਘ ਨਾਭੇ, ਲੁਧਿਆਣਾ, ਸੰਗਰੂਰ, ਪਟਿਆਲਾ, ਫਿਰੋਜ਼ਪੁਰ, ਜੋਧਪੁਰ ਜ਼ੇਲ੍ਹਾਂ ਵਿਚ ਕੈਦ ਕੱਟੀ ਤੇ 21.11.1997 ਨੂੰ 16 ਸਾਲ 3 ਮਹੀਨੇ 15 ਦਿਨ ਮਗਰੋਂ ਰਿਹਾ ਹੋਇਆ ਸਵਰਨ ਸਿੰਘ ਰੋਡੇ ਤੇ ਭਾਈ ਦਲਬੀਰ ਸਿੰਘ ਦਰਬਾਰ ਸਾਹਿਬ ਉੱਪਰ ਹਿੰਦੁਸਤਾਨੀ ਫੌਜਾਂ ਦੇ ਹਮਲੇ ਮੌਕੇ 5-6 ਜੂਨ 1984 ਨੂੰ ਗੁਰੂ ਚਰਨਾਂ ਵਿਚ ਜਾ ਬਿਰਾਜੇ।

8. ਲਾਲਾ ਜਗਤ ਨਰਾਇਣ ਦਾ ਕਤਲ ਪੰਜਾਬ ਦੀ ਸਿਆਸਤ ਵਿਚ ਇਕ ਧਮਾਕਾ ਸੀ । ਐਡੇ ਵੱਡੇ ਕਾਂਗਰਸੀ ਆਗੂ ਦਾ ਕਤਲ ਦਿਨ ਦੀਵੀ ਹੋ ਜਾਣਾ ਇੱਕ ਬਹੁ-ਅਰਥੀ ਘਟਨਾ ਸੀ। ਮੁੱਖ ਮੰਤਰੀ ਦਰਬਾਰਾ ਸਿੰਘ ਦੇ ਬਿਆਨ ਨੇ ਇਸ ਕਤਲ ਲਈ ਇਸ਼ਾਰਾ ਸੰਤ ਜਰਨੈਲ ਸਿੰਘ ਅਤੇ ਦਮਦਮੀ ਟਕਸਾਲ ਵੱਲ ਕਰ ਦਿੱਤਾ। ਲਗਾਤਾਰ ਸਿੱਖੀ ਅਤੇ ਸਿੱਖ ਆਗੂਆਂ ਖਿਲਾਫ ਜਹਿਰ ਉਗਲਦਾ ਹੋਣ ਕਾਰਨ ਅਕਸਰ ਸੰਤ ਜਰਨੈਲ ਸਿੰਘ ਜੀ ਲਾਲੇ ਨੂੰ ਚੇਤਾਵਨੀਆਂ ਦਿੰਦੇ ਰਹਿੰਦੇ ਸਨ । ਮੁੱਖ ਮੰਤਰੀ ਦੇ ਇਸ਼ਾਰੇ ਉੱਤੇ ਸੰਤਾਂ ਦੇ ਦੋਖੀ ਪੁਲਿਸ ਅਫਸਰਾਂ ਨੂੰ ਹੋਰ ਵੀ ਸ਼ਹਿ ਮਿਲ ਗਈ ਅਤੇ ਉਹ ਲਾਲੇ ਦੇ ਕਤਲ ਬਹਾਨੇ ਸੰਤਾਂ ਨਾਲ ਸਿੱਝਣ ਦੀ ਵਿਉਂਤ ਬਣਾਉਣ ਲਗੇ । ਸੰਤਾਂ ਦਾ ਜੱਥਾ ਚੰਦੋ ਕਲਾਂ (ਹਰਿਆਣਾ) ਵਿਚ ਸੀ । ਲਾਲੇ ਦਾ ਕਤਲ ੯ ਸਤੰਬਰ ਨੂੰ ਹੋਇਆ ਤੇ 12 ਸਤੰਬਰ 1981 ਨੂੰ ਸੰਤਾਂ ਨੂੰ ਸੂਹ ਮਿਲੀ ਕਿ ਪੁਲਿਸ ਦੀ ਸਕੀਮ ਚੰਦੋ ਕਲਾਂ ਵਿਚ ਉਨ੍ਹਾਂ ਦਾ ਮੁਕਾਬਲਾ ਬਣਾਉਣ ਦੀ ਹੈ। ਸੰਤਾਂ ਨੇ ਆਪਣੇ ਨਿਕਟਵਰਤੀਆਂ ਦੀ ਸਲਾਹ ਅਨੁਸਾਰ ਚੰਦੋ ਕਲਾਂ ਤੋ ਚੌਂਕ ਮਹਿਤਾ ਵੱਲ ਚਾਲੇ ਪਾ ਦਿੱਤੇ। ਉਹ ਬਿਨਾਂ ਕਿਸੇ ਔਖ 350 ਕਿਲੋਮੀਟਰ ਦਾ ਸਫਰ ਤਹਿ ਕਰਕੇ ਮਹਿਤੇ ਪਹੁੰਚ ਗਏ ।

14 ਸਤੰਬਰ ਰਾਤ ਨੂੰ ਤਿੰਨ ਵਜੇ ਸਵੇਰੇ ਪੁਲੀਸ ਨੇ ਚੰਦੋ ਕਲਾਂ ਨੂੰ ਘੇਰਾ ਪਾ ਲਿਆ। ਪੁਲੀਸ ਪਾਰਟੀ ਦੇ ਇੰਚਾਰਜ ਪਟਿਆਲਾ ਰੇਂਜ ਦੇ ਡੀ. ਆਈ. ਜੀ. ਡੀ. ਐਸ. ਮਾਂਗਟ ਸਨ ਤੇ ਉਨ੍ਹਾਂ ਦੇ ਨਾਲ ਐਸ. ਐਸ. ਪੀ. ਡੀ. ਆਰ. ਭੱਟੀ ਤੇ ਡੀ.ਐਸ.ਪੀ. ਮਨੋਹਰ ਸਿੰਘ ਸਨ । ਪੁਲੀਸ ਨੇ ਆਉਣ ਸਾਰ ਅੰਨ੍ਹੇਵਾਹ ਫਾਇਰਿੰਗ ਕੀਤੀ ਤੇ ਐਲਾਨ ਕੀਤਾ "ਸੰਤਾਂ ਨੂੰ ਸਾਡੇ ਹਵਾਲੇ ਕਰੋ ਨਹੀ ਤਾਂ ਸਾਰਾ ਪਿੰਡ ਤਬਾਹ ਕਰ ਦਿਤਾ ਜਾਵੇਗਾ" ਪਰ ਸੰਤ ਉਥੇ ਨਹੀਂ ਸਨ । ਸੰਤਾਂ ਦੇ ਗੜਵਈ ਭਾਈ ਗੁਰਮੁਖ ਸਿੰਘ ਦੇ ਬਜ਼ੁਰਗ ਪਿਤਾ ਬਾਬਾ ਹਰਨਾਮ ਸਿੰਘ, ਹਰਦੇਵ ਸਿੰਘ ਮਹਿਤਾ, ਗੁਰਬਖਸ਼ ਸਿੰਘ ਦਾਨੂਵਾਲ, ਭਾਈ ਮੋਹਕਮ ਸਿੰਘ ਆਦਿਕ ਟਕਸਾਲੀ ਸਿੰਘ ਜਦੋਂ ਪੁਲੀਸ ਕੋਲ ਆਏ ਤਾਂ ਪੁਲੀਸ ਟੁੱਟਕੇ ਪੈ ਗਈ।

ਭਾਈ ਮੋਹਕਮ ਸਿੰਘ ਦੀ ਬੜੀ ਬੇਤਰਸੀ ਨਾਲ ਕੁੱਟਮਾਰ ਤੇ ਦਸਤਾਰ ਦੀ ਬੇਅਦਬੀ ਕੀਤੀ। ਜਥੇ ਦੀਆਂ ਦੋ ਬੱਸਾਂ ਸਨ, ਦੋਹਾਂ ਨੂੰ ਅੱਗ ਲਾ ਦਿੱਤੀ। ਦਮਦਮੀ ਟਕਸਾਲ ਦੇ ਉਹ ਸਿੰਘ ਜੋ ਬਾਣੀ ਤੇ ਬਾਣੇ ਦੇ ਪ੍ਰਚਾਰ ਪ੍ਰਸਾਰ ਵਿੱਚ ਜੁੱਟੇ ਰਹਿੰਦੇ ਸਨ ਉਨ੍ਹਾਂ ਦੀਆਂ ਬੇਵੱਸ ਅੱਖਾਂ ਦੇ ਸਾਹਮਣੇ ਬੱਸਾਂ ਵਿੱਚ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੀਆਂ ਪੋਥੀਆਂ ਤੇ ਹੋਰ ਧਾਰਮਕ ਸਮਗੱਰੀ ਅੱਗ ਨਾਲ ਧੂੰ-ਧੂੰ ਸੜ ਰਹੀ ਸੀ । ਟਕਸਾਲੀ ਸਿੰਘਾਂ ਦੇ ਹਿਰਦੇ ਲਟ-ਲਟ ਮਚ ਰਹੇ ਸੀ ਤੇ ਪੁਲਸੀਏ ਉਨ੍ਹਾਂ ਦੀ ਇਸ ਬੇਵਸੀ ਤੇ ਸ਼ੈਤਾਨ ਹਾਸਾ ਹੱਸ ਰਹੇ ਸਨ। ਚੰਦੋ ਕਲਾਂ ਪਿੰਡ ਨੂੰ ਪੁਲੀਸ ਨੇ ਤਲਾਸ਼ੀ ਦੇ ਨਾਂ ਹੇਠ ਲੁੱਟ ਲਿਆ । ਹਰ ਘਰ ਦੀ ਕੀਮਤੀ ਸ਼ੈਅ ਲੁਟੇਰੀ ਪੁਲੀਸ ਨੇ ਚੁੱਕ ਖੜੀ । ਇਥੋਂ 26 ਟਕਸਾਲੀ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ ਤੇ ਅੱਡ-ਅੱਡ ਥਾਣਿਆਂ ਵਿੱਚ ਰੁਕਦੇ ਰਾਤ ਨੂੰ ਮੁਲਾਂਪੁਰ-ਦਾਖਾ ਥਾਣੇ ਪਹੁੰਚੇ । ਇਥੇ ਭਾਈ ਗੁਰਦੇਵ ਸਿੰਘ ਦਾਖਾ ਨੇ ਪੈਰਵਾਈ ਕੀਤੀ ਤੇ ਲੰਗਰ-ਪਾਣੀ ਦੀ ਸੇਵਾ ਕੀਤੀ । ਸਿੰਘਾਂ ਦੀ ਪੁਛ-ਪੜਤਾਲ ਹੋਈ ਪਰ ਕੁਝ ਪਿੜ-ਪੱਲੇ ਨਾ ਪਿਆ। ਪਰ ਬਾਬਾ ਠਾਕਰ ਸਿੰਘ ਜੀ ਦਾ ਗੁਰਮੁਖੀ ਸੁਭਾਅ ਸੀ ਉਹ ਸੱਚੋ-ਸੱਚ ਬੋਲਦੇ ਰਹੇ ਤੇ ਉਨ੍ਹਾਂ ਦੇ ਇਸ ਸੁਭਾਅ ਕਾਰਨ ਹੀ ਪੁਲੀਸ ਨੂੰ ਕਈ ਗੱਲਾਂ ਲੱਭੀਆਂ ।

9. ਸੰਤ ਜਰਨੈਲ ਸਿੰਘ ਜੀ ਦੇ ਚੌਂਕ ਮਹਿਤੇ ਪਹੁੰਚਣ ਦੀ ਖਬਰ ਮਿਲਦਿਆਂ ਹੀ ਪੁਲੀਸ ਨੇ ਉਥੇ ਛਾਉਣੀਆਂ ਪਾ ਲਈਆਂ। ਹਰ ਇਕ ਦੀ ਜ਼ੁਬਾਨ ਉੱਪਰ ਦੋ ਸਵਾਲ ਸਨ - ਕੀ ਪੁਲੀਸ ਗੁਰਦੁਆਰੇ ਅੰਦਰ ਦਾਖਲ ਹੋਵੇਗੀ - ਕੀ ਸੰਤ ਗ੍ਰਿਫਤਾਰੀ ਦੇਣਗੇ ? ਇਸ ਵਕਤ ਪੂਰੇ ਖਾਲਸਾ ਪੰਥ ਨੇ ਸਮਝ ਲਿਆ ਕਿ ਸਰਕਾਰ ਦੀ ਮਨਸ਼ਾ ਸੰਤ ਜਰਨੈਲ ਸਿੰਘ ਜੀ ਨੂੰ ਖਤਮ ਕਰਨ ਦੀ ਹੈ। ਜਿਸ ਕਰਕੇ ਪੂਰਾ ਪੰਥ ਸੰਤਾਂ ਦੇ ਨਾਲ ਡਟ ਗਿਆ ।

15 ਸਤੰਬਰ ਦੀ ਰਾਤ ਨੂੰ ਅੰਮ੍ਰਿਤਸਰ ਤੋਂ ਇਕ ਜੌਂਗਾ ਮਸਤੀ ਚਾਲੇ ਮਹਿਤੇ ਵੱਲ ਨੂੰ ਤੁਰਿਆ। ਇਸ ਵਿੱਚ ਅਖੰਡ ਕੀਰਤਨੀ ਜਥੇ ਤੋਂ ਬੀਬੀ ਅਮਰਜੀਤ ਕੌਰ, ਬੱਬਰ ਖ਼ਾਲਸਾ ਦੇ ਭਾਈ ਮਹਿੰਗਾ ਸਿੰਘ ਤੇ ਦਲ ਖ਼ਾਲਸਾ ਦੇ ਸਤਨਾਮ ਸਿੰਘ ਪਾਉਂਟਾ ਸਾਹਿਬ, ਇੰਦਰਜੀਤ ਸਿੰਘ ਬਾਗੀ ਤੇ ਜਸਵੰਤ ਸਿੰਘ ਠੇਕੇਦਾਰ ਸਵਾਰ ਸਨ । ਰਾਤੀ 12 ਵਜੇ ਉਹ ਮਹਿਤੇ ਪਹੁੰਚੇ ਤੇ ਇਕ ਕਮਰੇ ਵਿੱਚ ਸੰਤ ਜਰਨੈਲ ਸਿੰਘ ਤੇ ਭਾਈ ਅਮਰੀਕ ਸਿੰਘ ਨਾਲ ਵੀਚਾਰਾਂ ਹੋਣ ਲੱਗੀਆਂ । ਇਸ ਜਥੇ ਨੇ ਸਲਾਹ ਕੀਤੀ ਕਿ ਸੰਤਾਂ ਨੂੰ ਗ੍ਰਿਫਤਾਰੀ ਜਰੂਰ ਦੇਣੀ ਚਾਹੀਦੀ ਹੈ ਤੇ ਸਰਕਾਰ ਨੀਤੀ ਨੂੰ ਫੇਲ ਕਰਨਾ ਚਾਹੀਦਾ ਹੈ । ਬਾਬਰ, ਜਹਾਂਗੀਰ ਤੇ ਔਰੰਗਜ਼ੇਬ ਵਾਂਗ ਜੇ ਦਰਬਾਰਾ ਸਿੰਘ ਵੀ ਸਿੱਖ ਲਹਿਰ ਨੂੰ ਦਬਾਉਣ ਦਾ ਹਰਬਾ ਵਰਤਣਾ ਚਾਹੁੰਦਾ ਹੈ ਤਾਂ ਇਸਨੂੰ ਟੱਕਰ ਦੇਣੀ ਚਾਹੀਦੀ ਹੈ। ਇਸ ਜਥੇ ਨੇ ਸੰਤਾਂ ਨਾਲ

ਵਚਨ ਕੀਤਾ ਕਿ ਜਿਵੇਂ ਲਾਲੇ ਦੇ ਕਤਲ ਦਾ ਹਿੰਦੂਆਂ ਨੇ ਮੁੱਲ ਪਾਇਆ ਹੈ ਤਿਵੇਂ ਅਸੀਂ ਵੀ ਕੋਈ ਕਸਰ ਨਹੀਂ ਛਡਾਂਗੇ।

ਸੰਤਾਂ ਕੋਲ ਸੰਤ ਖੜਕ ਸਿੰਘ, ਸੰਤ ਉਤਮ ਸਿੰਘ, ਸੰਤ ਦੀਵਾਨ ਸਿੰਘ, ਸੰਤ ਖਜਾਨ ਸਿੰਘ ਪਹੁੰਚ ਗਏ । ਅਕਾਲ ਤਖਤ ਸਾਹਿਬ ਦੇ ਜਥੇਦਾਰ ਗੁਰਦਿਆਲ ਸਿੰਘ ਅਜਨੋਹਾ ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਜਥੇਦਾਰ ਗੁਰਚਰਨ ਸਿੰਘ ਟੋਹੜਾ ਵੀ ਪੁੱਜ ਗਏ । ਜਥੇਦਾਰ ਅਜਨੋਹਾ ਅਤੇ ਜਥੇਦਾਰ ਟੌਹੜਾ ਸਮਝਦੇ ਸਨ ਕਿ ਲਾਲੇ ਨੇ ਉਨ੍ਹਾਂ ਨੂੰ ਗੱਦਾਰ ਆਖਕੇ ਤੇ ਸਿੱਖਾਂ ਖਿਲਾਫ ਹੋਰ ਭੰਡੀ ਪ੍ਰਚਾਰ ਕਰਕੇ ਜੋ ਛਿੰਗੜੀ ਛੇੜੀ ਹੈ ਉਸੇ ਕਾਰਨ ਕਿਸੇ ਨੇ ਲਾਲੇ ਨੂੰ ਫੁੜਕਾਇਆ ਹੈ ਤੇ ਹੁਣ ਸਰਕਾਰ ਸੰਤਾਂ ਨੂੰ ਫਸਾਉਣ ਨੂੰ ਫਿਰਦੀ ਹੈ ਤੇ ਸਾਨੂੰ ਡੱਟਕੇ ਸੰਤਾਂ ਦਾ ਸਾਥ ਦੇਣਾ ਚਾਹੀਦਾ ਹੈ। ਤੁਨ੍ਹਾਂ ਸੰਤਾਂ ਨੂੰ ਸਲਾਹ ਦਿਤੀ ਕਿ ਕੌਮ ਇਸ ਮਸਲੇ ਨਾਲ ਆਪ ਨਿਪਟੇਗੀ ਤੇ ਉਹ ਗ੍ਰਿਫਤਾਰੀ ਦਾ ਵਿਚਾਰ ਤਿਆਗ ਦੇਣ । ਪਰ ਸੰਤਾਂ ਦੇ ਮਨ ਉੱਪਰ ਗੁਰਬਾਣੀ ਦੀਆਂ ਪੋਥੀਆਂ ਅਗਨ ਭੇਂਟ ਹੋਣ ਦਾ ਬੇਹੱਦ ਅਸਰ ਸੀ। ਸ਼ਾਇਦ ਉਹ ਇਹ ਵੀ ਸੋਚਦੇ ਹੋਣ ਕਿ ਚੰਦੋ ਕਲਾਂ ਵਿੱਚ ਜੋ ਕੁਝ ਹੋਇਆ ਉਹ ਤਦ ਹੀ ਵਾਪਰਿਆ ਜੇ ਉਹ ਖੁਦ ਉਥੋਂ ਆ ਗਏ ਸਨ । ਸੱਚ ਤਾਂ ਇਹ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਮਗਰੋਂ ਸੰਤਾਂ ਨੂੰ ਜੀਵਨ-ਮਰਨ ਇਕ ਬਰੋਬਰ ਜਾਪਦਾ ਸੀ। ਸੋ, ਉਨ੍ਹਾਂ ਸਭ ਆਗੂਆਂ ਨੂੰ ਆਖਿਆ ਕਿ ਹੁਣ ਹਕੂਮਤ ਜੋ ਮਰਜੀ ਕਰ ਲਵੇ, ਕੋਈ ਪਰਵਾਹ ਨਹੀਂ ਤੇ ਉਹ ਗ੍ਰਿਫਤਾਰੀ ਲਾਜ਼ਮੀ ਦੇਣਗੇ।

ਉਧਰ ਪੁਲਿਸ ਨੇ ਖ਼ਾਲਸਾ ਕਾਲਜ਼ ਅੰਮ੍ਰਿਤਸਰ ਦੇ ਵਿਦਿਆਰਥੀਆਂ ਤੇ ਪ੍ਰੋਫੈਸਰਾਂ ਉੱਪਰ 16 ਸਤੰਬਰ ਨੂੰ ਹੱਲਾ ਬੋਲਿਆ ਤੇ ਵਹਿਸ਼ੀਆਨਾ ਲਾਠੀਚਾਰਜ ਕੀਤਾ। ਇੰਜ ਜਾਪਦਾ ਸੀ ਕਿ ਚੰਦੋ ਕਲਾਂ ਵਿੱਚ ਮਿਲੀ ਅਸਫਲਤਾ ਦਾ ਗੁੱਸਾ ਪੁਲੀਸ ਨੇ ਅੰਮ੍ਰਿਤਸਰ ਕੱਢਿਆ। ਪੰਜਾਬ ਅੰਦਰ ਮਾਹੌਲ ਬੇਹੱਦ ਭੜਕਾਹਟ ਵਾਲਾ ਸੀ। ਹਰ ਪਲ ਜਾਪਦਾ ਸੀ ਕਿ ਵਿਸਫੋਟ ਹੋਇਆ ਕਿ ਹੋਇਆ।

10. 16 ਦੀ ਸ਼ਾਮ ਨੂੰ ਹੀ ਸੰਤਾਂ ਨੇ ਐਲਾਨ ਕਰ ਦਿਤਾ ਕਿ ਉਹ ੨੦ ਸਤੰਬਰ ਨੂੰ ਗ੍ਰਿਫਤਾਰੀ ਦੇਣਗੇ। ਉਨ੍ਹਾਂ ਨੇ ਸ਼ਰਤ ਰੱਖੀ ਕਿ ਗੁਰਬਾਣੀ ਦੀ ਬੇਅਦਬੀ ਲਈ ਜਿੰਮੇਵਾਰ ਡੀ.ਆਈ.ਜੀ. ਭੱਟੀ ਉਨ੍ਹਾਂ ਨੂੰ ਦਿਖਣਾ ਨਹੀਂ ਚਾਹੀਦਾ ਤੇ ਉਨ੍ਹਾਂ ਨੂੰ ਕੋਈ ਸਿੱਖ ਅਫਸਰ ਗ੍ਰਿਫਤਾਰ ਕਰੇ । ਨਾਲ ਹੀ ਉਨ੍ਹਾਂ ਗ੍ਰਿਫਤਾਰੀ ਮੌਕੇ ਦੋ ਸੇਵਾਦਾਰ ਤੇ ਵੱਡੀ ਸਿਰੀ ਸਾਹਿਬ ਲੈਕੇ ਜਾਣ ਦੀ ਗੱਲ ਆਖੀ। ਉਨ੍ਹਾਂ ਇਹ ਵੀ ਸ਼ਰਤ ਰੱਖੀ ਕਿ ਚੰਦੋ ਕਲਾਂ ਵਿਚੋਂ ਗ੍ਰਿਫਤਾਰ ਟਕਸਾਲੀ ਸਿੰਘ ਰਿਹਾ ਕੀਤੇ ਜਾਣ। ਸਰਕਾਰ ਨੇ ਸਭ ਸ਼ਰਤਾਂ ਮੰਨ ਲਈਆਂ। ਪੁਲਿਸ ਅਧਿਕਾਰੀ ਸ. ਸਿਮਰਨਜੀਤ ਸਿੰਘ ਮਾਨ ਤੇ ਜਰਨੈਲ ਸਿੰਘ ਚਾਹਲ ਵਿਚੋਂ ਸ. ਚਾਹਲ ਦੀ ਜਿੰਮੇਵਾਰੀ ਸੰਤਾਂ ਨੂੰ ਗ੍ਰਿਫ਼ਤਾਰ ਕਰਨ ਤੇ ਲਾਈ। ਸੰਤਾਂ ਨੇ ਆਪਣੇ ਨਾਲ ਦੋ

ਸੇਵਾਦਾਰਾਂ ਸ. ਆਤਮਾ ਸਿੰਘ ਵਾਸੀ ਪਿੰਡ ਚੱਕ ਮਰਾੜ (ਰਾਜਸਥਾਨ) ਤੇ ਸ਼੍ਰੋਮਣੀ ਕਮੇਟੀ ਮੈਂਬਰ ਸੁਜਾਨ ਸਿੰਘ ਮੁਨਾਵਾਂ ਦੀ ਚੋਣ ਕੀਤੀ। ਸੰਤਾਂ ਆਖਿਆ ਕਿ ਮੈਂ ਲਾੜੀ ਮੌਤ ਵਿਆਹੁਣ ਚੱਲਿਆ ਹੈ ਤੇ ਮੈਂ ਕੇਸਰੀ ਦਸਤਾਰ ਸਜਾਕੇ ਸੁਜਾਨ ਸਿੰਘ ਨੂੰ ਸਰਬਾਲਾ ਬਣਾਕੇ ਨਾਲ ਲਿਜਾਵਾਂਗਾ। ਮਗਰੋਂ ਸੁਜਾਨ ਸਿੰਘ ਮੁਨਾਵਾ ਨੂੰ "ਸਰਬਾਲਾ" ਹੀ ਆਖਿਆ ਜਾਂਦਾ ਰਿਹਾ। ਇਸੇ ਦੌਰਾਨ ਚਰਚਾ ਹੁੰਦੀ ਰਹੀ ਕਿ ਸੰਤ ਜਰਨੈਲ ਸਿੰਘ ਭਾਰੀ ਪੁਲਿਸ ਘੇਰੇ ਵਿਚੋਂ ਨਿਕਲਕੇ ਹਰਮਿੰਦਰ ਸਾਹਿਬ ਇਸ਼ਨਾਨ ਕਰ ਆਏ ਹਨ ।

19 ਦੀ ਰਾਤ ਨੂੰ ਪੰਥਕ ਆਗੂਆਂ ਦੀ ਇਕਤਰੱਤਾ ਮਹਿਤੇ ਹੋਈ। ਅਗਲੇ ਦਿਨ 20 ਸਤੰਬਰ 1981 ਨੂੰ ਮਹਿਤਾ ਚੌਂਕ ਵਿੱਚ 25-30 ਹਜ਼ਾਰ ਸੰਗਤਾਂ ਦੇ ਇਕੱਠ ਨੂੰ ਪੰਥਕ ਆਗੂਆਂ ਨੇ ਸੰਬੋਧਨ ਕੀਤਾ । ਸਾਰੇ ਆਗੂਆਂ ਦੇ ਭਾਸ਼ਨਾਂ ਦਾ ਤੱਤ-ਸਾਰ ਇਹੋ ਸੀ ਕਿ ਸਰਕਾਰ ਸਿੱਖ ਧਰਮ ਦਾ ਪ੍ਰਚਾਰ ਰੋਕਣ ਲਈ ਦਮਦਮੀ ਟਕਸਾਲ ਦੇ ਮੁਖੀ ਸੰਤ ਜਰਨੈਲ ਸਿੰਘ ਨੂੰ ਕਤਲ ਵਿਚ ਫਸਾ ਰਹੀ ਹੈ ਤੇ ਜੇ ਗ੍ਰਿਫਤਾਰੀ ਮਗਰੋਂ ਸੰਤਾਂ ਨੂੰ ਕੋਈ ਹਰਜ਼ਾ ਹੋਇਆ ਤਾਂ ਸਿੱਖ ਕੌਮ ਦਾ ਬੱਚਾ-ਬੱਚਾ ਕੱਟ ਮਰੇਗਾ । ਇਸ ਠਾਠਾਂ ਮਾਰਦੇ ਇੱਕਠ ਨੂੰ ਸੰਬੋਧਨ ਕਰਦਿਆਂ ਸੰਤਾਂ ਨੇ ਆਪਣੀ ਇਤਿਹਾਸਕ ਤਕਰੀਰ ਸ਼ਾਤੀ ਰੱਖਣ ਲਈ ਇਹ ਕਹਿਕੇ ਖਤਮ ਕੀਤੀ "ਜੋ ਕੋਈ ਵੀ ਪੁਲੀਸ ਦੀਆਂ ਗੱਡੀਆਂ ਨੂੰ ਰੋੜਾ ਮਾਰੇਗਾ, ਉਹ ਰੋੜਾ ਜਰਨੈਲ ਸਿੰਘ ਨੂੰ ਵਜੇਗਾ, ਅਜਿਹਾ ਵਿਅਕਤੀ ਮੇਰੇ ਨਾਲ ਵੱਡੀ ਦੁਸ਼ਮਣੀ ਕਮਾਏਗਾ।"

2.30 ਵਜੇ ਜਿਉਂ ਹੀ ਸੰਤ ਜੀ ਗੁਰਦੁਵਾਰੇ ਤੋਂ ਬਾਹਰ ਗ੍ਰਿਫਤਾਰੀ ਦੇਣ ਲਈ ਨਿਕਲੇ ਤਾਂ 50-60 ਹਜ਼ਾਰ ਸੰਗਤਾਂ ਦਾ ਸਮੁੰਦਰ ਉਨ੍ਹਾਂ ਦੇ ਨਾਲ ਹੀ ਤੁਰ ਪਿਆ। ਗੁਰਦੁਆਰੇ ਦਾ ਵੱਡਾ ਦਰਵਾਜ਼ਾ ਬੰਦ ਕਰ ਦਿਤਾ ਗਿਆ ਸੀ ਤੇ ਇੰਝ ਜਾਪਦਾ ਸੀ ਕਿ ਲੋਹੇ ਦਾ ਗੇਟ ਹੁਣ ਟੁੱਟਿਆ, ਹੁਣ ਟੁੱਟਿਆ। ਇਸ ਸਮੇਂ ਤਿੰਨ ਕਾਰਾਂ ਆਈਆਂ। ਅਖੀਰਲੀ ਕਾਰ ਵਿੱਚ ਸੰਤ ਜੀ ਬੈਠ ਗਏ। ਇਸੇ ਕਾਰ ਵਿੱਚ ਪੁਲੀਸ ਅਧਿਕਾਰੀ ਜਰਨੈਲ ਸਿੰਘ ਚਾਹਲ ਵੀ ਸੀ। ਸੰਗਤ ਨੇ ਇਸ ਕਾਰ ਨੂੰ ਚਾਰੇ ਪਾਸਿਉਂ ਘੇਰ ਲਿਆ। ਕਈ ਸਿੱਖ ਕਾਰ ਦੀ ਛੱਤ ਉਤੇ ਚੜ੍ਹ ਗਏ । ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਸੰਤੋਖ ਸਿੰਘ ਕਾਰ ਦੀ ਬੋਨਟ ਤੇ ਬੈਠ ਗਏ। ਔਖੇ-ਸੌਖੇ ਲੋਕਾਂ ਨੂੰ ਪਰ੍ਹੇ ਕੀਤਾ ਤੇ ਕਾਰ ਲੁਧਿਆਣੇ ਵੱਲ ਚੱਲ ਪਈ। ਤਿੰਨ ਕੁ ਵਜੇ ਪੁਲੀਸ ਤੇ ਨਿਹੰਗ ਸਿੰਘਾਂ ਦੀ ਤਕਰਾਰ ਹੋਈ ਜੋ ਜਲਦੀ ਹੀ ਮੁਠਭੇੜ ਵਿੱਚ ਬਦਲ ਗਈ। ਘਬਰਾਈ ਹੋਈ ਪੁਲੀਸ ਨੇ ਅੰਨੇਵਾਹ ਫਾਇਰ ਖੋਲ੍ਹ ਦਿਤਾ। ਵੇਖਦਿਆਂ ਹੀ ਵੇਖੋਂਦਿਆਂ ਲਾਸ਼ਾਂ ਡਿਗਣ ਲੱਗੀਆਂ-ਜਖਮੀਆਂ ਦੀ ਕੁਰਲਾਹਟ ਚਾਰੇ ਪਾਸੇ ਮੱਚ ਗਈ ਤੇ ਅਨੇਕਾਂ ਜਖਮੀ ਹੋਏ ।

ਪੁਲੀਸ ਨੇ ਝੂਠੀ ਕਹਾਣੀ ਘੜੀ ਕਿ ੩੦ ਨਿਹੰਗ ਤਲਵਾਰਾਂ ਲੈਕੇ ਉਨ੍ਹਾਂ ਨੂੰ ਪੈ ਗਏ ਤਾਂ ਪੁਲੀਸ ਨੂੰ ਸਵੈ-ਰਖਿਆ ਲਈ ਗੋਲੀ ਚਲਾਉਣੀ ਪਈ। ਉਥੇ ਵੱਡੀ ਗਿਣਤੀ ਵਿੱਚ ਅਧਿਕਾਰਿਤ ਅਧਿਕਾਰੀ ਮੌਜੂਦ ਸਨ ਪਰ ਕਿਸੇ ਨੇ ਵੀ ਗੋਲੀ ਚਲਾਉਣ ਦੇ ਹੁਕਮਾਂ ਉਪਰ ਦਸਤਖਤ ਨਾ ਕੀਤੇ। ੧੨ ਸਿੰਘ ਸ਼ਹੀਦ ਹੋ ਗਏ ਤੇ ਇਹ ਪੁਲੀਸ ਜਬਰ ਦਾ ਇਕ ਹੋਰ ਕਾਂਡ ਲਿਖਿਆ ਗਿਆ।

11. 20 ਸਤੰਬਰ ਦੀ ਰਾਤ ਨੂੰ ਹੀ ਸੰਤ ਜਰਨੈਲ ਸਿੰਘ ਦੀ ਗ੍ਰਿਫਤਾਰੀ ਦੇ ਅਰਥ ਹਕੂਮਤ ਨੂੰ ਸਮਝ ਆ ਗਏ ਜਦੋਂ ਜਲੰਧਰ ਵਿੱਚ ਤਿੰਨ ਮੋਟਰ ਸਾਈਕਲ ਸਵਾਰਾਂ ਨੇ ਫਾਇਰਿੰਗ ਕੀਤੀ। ਇਕ ਵਿਅਕਤੀ ਮੌਕੇ ਉਤੇ ਦੂਜਾ ਹਸਪਤਾਲ ਜਾਕੇ ਦਮ ਤੋੜ ਗਿਆ। ਇਹ ਗੋਲੀਆਂ ਹਕੂਮਤ ਨੂੰ ਖ਼ਾਲਸਾ ਪੰਥ ਦੀ ਚੇਤਾਵਨੀ ਸਨ। ਅਗਲੇ ਦਿਨ ਤਰਨ ਤਾਰਨ ਵਿਖੇ ਇਕ ਹੋਰ ਗੋਲੀ ਮਾਰੀ ਗਈ। ਫੇਰ ਬੰਬ ਧਮਾਕਿਆਂ ਤੇ ਰੇਲ ਪਟੜੀਆਂ ਉਖੇੜਨ ਦਾ ਅਮਲ ਸ਼ੁਰੂ ਹੋਇਆ।

ਦਲ ਖ਼ਾਲਸਾ ਨੂੰ ਸੰਤਾ ਨਾਲ ਕੀਤਾ ਵਾਅਦਾ ਯਾਦ ਸੀ । ੧੯ ਸਤੰਬਰ ਦੇ ਦਿਨ ਦਲ ਖ਼ਾਲਸਾ ਦੇ ਹਰਿਸਿਮਰਨ ਸਿੰਘ, ਸਤਨਾਮ ਸਿੰਘ, ਗਜਿੰਦਰ ਸਿੰਘ ਤੇ ਜਸਵੰਤ ਸਿੰਘ ਠੇਕੇਦਾਰ ਨੇ ਸੰਤਾਂ ਦੀ ਗ੍ਰਿਫਤਾਰੀ ਮਗਰੋ 'ਕੀ ਕਰਨਾ ਹੈ?' ਦਾ ਫੈਸਲਾ ਕੀਤਾਂ । ਫੈਸਲੇ ਅਨੁਸਾਰ ਸਤਨਾਮ ਸਿੰਘ ਤੇ ਗਜਿੰਦਰ ਸਿੰਘ ੧੯ ਸਤੰਬਰ ਨੂੰ ਰਾਜਾਸਾਂਸੀ ਹਵਾਈ ਅੱਡੇ ਤੋਂ ਜਹਾਜ ਰਾਹੀਂ ਸ਼੍ਰੀਨਗਰ ਗਏ ਤੇ ਜਹਾਜ ਅੰਦਰਲੇ ਮਹੌਲ ਨੂੰ ਸਮਝਿਆ ।ਆਪਣੀ ਯੋਜਨਾ ਅਨੁਸਾਰ ਦਲ ਖ਼ਾਲਸਾ ਦੇ ਸਿੰਘ ਸਰਗਰਮ ਸਨ । ਰੱਬ-ਰੱਬ ਕਰਦਿਆਂ ਮਿਥੀ ਹੋਈ 29 ਸਤੰਬਰ ਤਰੀਕ ਆ ਗਈ। ਸ. ਗਜਿੰਦਰ ਸਿੰਘ, ਸਤਨਾਮ ਸਿੰਘ ਪਾਉਂਟਾ ਸਾਹਿਬ, ਜਸਬੀਰ ਸਿੰਘ, ਕਰਨ ਸਿੰਘ ਤੇ ਡਾ. ਤੇਜਿੰਦਰਪਾਲ ਸਿੰਘ ਦਿੱਲੀ ਹਵਾਈ ਅੱਡੇ ਤੋਂ ਜਹਾਜ ਵਿੱਚ ਸਵਾਰ ਹੋਏ।

ਸ਼੍ਰੀਨਗਰ ਨੂੰ ਜਾ ਰਹੇ ਇਸ ਬੋਇੰਗ 737 ਵਿੱਚ ਸਵਾਰ 111 ਸਵਾਰੀਆਂ ਨੂੰ ਯਾਦ ਚਿਤ ਵੀ ਨਹੀਂ ਸੀ ਕੀ ਅਗਲੇ ਪਲ ਕੀ ਹੋਣ ਵਾਲਾ ਹੈ । ਜਹਾਜ ਮੋਗੇ ਸ਼ਹਿਰ ਉਪਰ ਸੀ ਕਿ ਗਜਿੰਦਰ ਸਿੰਘ ਉਠਿਆ ਤੇ ਕਾਕਪਿਟ ਦੇ ਨਾਲ ਦਾ ਬਾਥਰੂਮ ਦਾ ਦਰਵਾਜਾ ਖੋਲ੍ਹਕੇ ਅੰਦਰ ਚਲਾ ਗਿਆ । ਜਸਵੀਰ ਸਿੰਘ ਵੀ ਉਥੇ ਜਾ ਖਲੋਇਆ। ਤਦੋਂ ਹੀ ਏਅਰ ਹੋਸਟੈਸ ਨੇ ਕਾਕਪਿਟ ਦਾ ਦਰਵਾਜ਼ਾ ਖੋਹਲਿਆ ਤੇ ਅੰਦਰ ਜਾਣ ਲੱਗੀ। ਦੋਹਾਂ ਸਿੰਘਾਂ ਨੇ ਤੁਰੰਤ ਕਿਰਪਾਨਾਂ ਕੱਢੀਆਂ ਤੇ ਏਅਰ ਹੋਸਟੈਸ ਦੇ ਨਾਲ ਹੀ ਕਾਕਪਿਟ ਵਿੱਚ ਜਾ ਦਾਖਲ ਹੋਏ। ਉਨ੍ਹਾਂ ਕਿਰਪਾਨਾਂ ਪਾਇਲਟ ਦੀ ਗਰਦਣ ਤੇ ਜਾ ਰੱਖੀਆਂ ਤੇ ਗਰਜੇ "ਜਹਾਜ ਅਗਵਾ ਹੋ ਚੁੱਕਾ ਹੈ, ਜਹਾਜ ਨੂੰ ਲਹੌਰ ਲੈ ਚਲੋ।" ਇਧਰ ਸਤਿਨਾਮ ਸਿੰਘ ਪਾਉਂਟਾ ਸਾਹਿਬ, ਕਰਨ ਸਿੰਘ ਤੇ ਤੇਜਿੰਦਰਪਾਲ ਸਿੰਘ ਉਠੇ ਤੇ ਮੁਸਾਫਿਰਾਂ ਨੂੰ ਵੰਗਿਆ,

"ਜਹਾਜ ਨੂੰ ਅਸੀਂ ਅਗਵਾਹ ਕਰ ਲਿਆ ਹੈ। ਸਾਡੀ ਤੁਹਾਡੇ ਨਾਲ ਕੋਈ ਲੜਾਈ ਨਹੀਂ, ਸਾਡੀ ਲੜਾਈ ਹਕੂਮਤ ਨਾਲ ਹੈ। ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ-ਸੰਤ ਭਿੰਡਰਾਂਵਾਲੇ ਜਿੰਦਾਬਾਦ-ਚੌਂਕ ਮਹਿਤਾ ਦੇ ਸ਼ਹੀਦ-ਜਿੰਦਾਬਾਦ-ਹਿੰਦੂ ਸਾਮਰਾਜ-ਮੁਰਦਾਬਾਦ-" ਚਮਕਦੀਆਂ ਸਿਰੀ ਸਾਹਿਬਾਂ ਨੂੰ ਵੇਖਕੇ ਮੁਸਾਫਿਰ ਦਹਿਲ ਗਏ, ਜਦ ਪਾਇਲਟ ਨੇ ਲਹੌਰ ਦੇ ਕੰਟਰੋਲ ਟਾਵਰ ਤੋਂ ਜਹਾਜ ਉਤਾਰਨ ਦੀ ਆਗਿਆ ਮੰਗੀ। ਅਜੇ ਆਗਿਆ ਨਹੀਂ ਸੀ ਮਿਲੀ ਕਿ ਜਹਾਜ ਲੈਂਡ ਕਰ ਲਿਆ। ਸ. ਗਜਿੰਦਰ ਸਿੰਘ ਨੇ ਕਾਕਪਿਟ ਤੋਂ ਹੀ ਪਾਕਿਸਤਾਨ ਅਧਿਕਾਰੀਆਂ ਨੂੰ ਦਲ ਖ਼ਾਲਸਾ ਦੇ ਜਹਾਜ ਅਗਵਾ ਕਰਨ ਦੇ ਮਿਸ਼ਨ ਬਾਰੇ ਦੱਸਿਆ।

ਇਧਰ ਅੰਮ੍ਰਿਤਸਰ ਵਿੱਚ ਪ੍ਰੈਸ ਕਾਨਫਰੰਸ ਕਰਕੇ ਦਲ ਖ਼ਾਲਸਾ ਦੇ ਮੁੱਖ ਪੰਜ ਸ. ਹਰਸਿਮਰਨ ਸਿੰਘ ਨੇ ਭਾਰਤੀ ਹਵਾਈ ਜਹਾਜ ਨੂੰ ਅਗਵ੍ਹਾ ਕਰਨ ਦੀ ਜਿੰਮੇਵਾਰੀ ਦਲ ਖ਼ਾਲਸਾ ਵਲੋਂ ਲਈ ਤੇ ਅਗਵ੍ਹਾ ਦੇ ਕਾਰਨ ਦੱਸੇ।

ਪਾਕਿਸਤਾਨੀ ਅਧਿਕਾਰੀ ਭਾਰਤੀ ਰਾਜਦੂਤ ਨਟਵਰ ਸਿੰਘ ਨੂੰ ਲਾਹੌਰ ਹਵਾਈ ਅੱਡੇ ਉੱਤੇ ਲੈ ਆਏ ਜਿਸ ਨਾਲ ਗਜਿੰਦਰ ਸਿੰਘ ਦੀ ਗੱਲਬਾਤ ਹੋਈ। ਸ. ਗਜਿੰਦਰ ਸਿੰਘ ਨੇ ਮੰਗ ਕੀਤੀ ਕਿ (1). ਸ਼ੰਤ ਜਰਨੈਲ ਸਿੰਘ ਭਿੰਡਰਾਂਵਾਲਿਆ ਤੇ ਖਾਲਿਸਤਾਨ ਦੇ ਹੋਰਨਾਂ ਸਮਰਥਕਾ ਨੂੰ ਰਿਹਾ ਕੀਤਾ ਜਾਵੇ (2). ਚੌਂਕ ਮਹਿਤਾ ਵਿੱਚ ਸ਼ਹੀਦ ਹੋਣ ਵਾਲੇ ਸਿੰਘਾਂ ਦੇ ਪਰਿਵਾਰਾਂ ਨੂੰ ਪੰਜ-ਪੰਜ ਲੱਖ ਡਾਲਰ ਕੈਸ਼ ਮੁਆਵਜ਼ਾਂ ਦਿਤਾ ਜਾਵੇ।

ਜਹਾਜ ਵਿੱਚ ਔਰਤਾਂ, ਬੰਦਿਆਂ ਤੇ ਵਿਦੇਸ਼ੀਆਂ ਨੂੰ ਛੱਡ ਦਿਤਾ ਗਿਆ ਤੇ 45 ਮੁਸਾਫਿਰਾਂ ਦੇ ਨਾਲ ਪੰਜੇ ਸਿੰਘ ਰਾਤ ਭਰ ਜਹਾਜ ਵਿੱਚ ਰਹੇ । 30 ਤਰੀਕ ਨੂੰ ਸਵੇਰੇ ਗਜਿੰਦਰ ਸਿੰਘ ਤੇ ਜਸਵੀਰ ਸਿੰਘ ਨੂੰ ਪਾਕਿਸਤਾਨੀ ਅਧਿਕਾਰੀ ਇਸ਼ਨਾਨ ਪਾਣੀ ਤੇ ਨਾਸ਼ਤਾ ਕਰਵਾਉਣ ਦੇ ਬਹਾਨੇ ਲੈ ਗਏ। ਬਾਕੀ ਤਿੰਨ ਸਿੰਘ ਜਹਾਜ ਵਿੱਚ ਸਨ ਕਿ ਜਹਾਜ ਦੀ ਸਫਾਈ ਕਰਨ ਵਾਲਿਆਂ ਦੇ ਭੇਸ ਵਿੱਚ ਪਾਕਿਸਤਾਨੀ ਕਮਾਂਡੋਆਂ ਨੇ ਕਾਰਵਾਈ ਕਰਕੇ ਸਿੰਘਾਂ ਨੂੰ ਗ੍ਰਿਫਤਾਰ ਕਰ ਲਿਆ। ਸਾਰੇ ਮੁਸਾਫਿਰ ਭਾਰਤ ਪਰਤ ਆਏ।

ਦਲ ਖ਼ਾਲਸਾ ਦੇ ਪੰਜੇ ਸਿੰਘ ਮਿਲਟਰੀ ਦੀ ਕੈਦ ਵਿੱਚ ਸੜਦੇ ਰਹੇ । ਅੰਤਾਂ ਦੁਸ਼ਵਾਰੀਆਂ ਝੱਲਦੇ ਇਨ੍ਹਾਂ ਸਿੰਘਾਂ ਪ੍ਰਤੀ ਪਾਕਿਸਤਾਨੀ ਅਧਿਕਾਰੀਆਂ ਦਾ ਰੱਵਈਆ ਜੂਨ 1984 ਵਿੱਚ ਦਰਬਾਰ ਸਾਹਿਬ ਉੱਪਰ ਭਾਰਤੀ ਫੌਜੀ ਹਮਲੇ ਤੋਂ ਬਾਦ ਬਦਲਿਆ। ਮਾਰਚ 1985 ਵਿੱਚ ਉਨ੍ਹਾਂ ਉਪਰ ਕੇਸ ਚਲਿਆ ਤੇ ਲਹੌਰ ਸਪੈਸ਼ਲ ਕੋਰਟ ਨੇ ਉਮਰ ਕੈਦ ਦੀ ਸਜ਼ਾ ਸੁਣਾਈ । 1994 ਵਿੱਚ ਸਾਰੇ ਉਮਰ ਕੈਦਾਂ ਭੁਗਤਕੇ ਬਾਹਰ ਨਿਕਲੇ ਤੇ ਫਿਰ ਸਿੱਖੀ ਦੀ ਸੇਵਾ ਵਿੱਚ ਜੁੱਟ ਪਏ।

12. ਸੰਤਾਂ ਨੂੰ ਗ੍ਰਿਫਤਾਰ ਕਰਕੇ ਪੁਲੀਸ ਅਧਿਕਾਰੀ ਬੱਸੀਆਂ, ਗੜ੍ਹੀ ਤੇ

ਸਿਧਵਾਂ ਰੈਸਟ ਹਾਊਸ ਵਿੱਚ ਪੁਛ-ਪੜਤਾਲ ਕਰਦੇ ਰਹੇ। ਅਦਾਲਤੀ ਰਿਮਾਂਡ ਦੌਰਾਨ ਉਨ੍ਹਾਂ ਨੂੰ ਫਿਰੋਜ਼ਪੁਰ ਜੇਲ੍ਹ ਵਿੱਚ ਰੱਖਿਆ ਗਿਆ। ਜਿਥੇ ਵੀ ਸੰਤਾਂ ਨੂੰ ਲਿਜਾਇਆ ਜਾਂਦਾ ਉਥੇ ਹੀ ਸੰਗਤਾਂ ਕੀਰਤਨ ਦਾ ਪ੍ਰਵਾਹ ਆਰੰਭ ਕਰ ਦਿੰਦੀਆਂ ਤੇ ਇਹ ਕ੍ਰਮ ਦਿਨ ਰਾਤ ਚੱਲਦਾ। ਲੰਗਰ ਚਾਲੂ ਹੋ ਜਾਂਦੇ ਤੇ ਰੌਣਕਾਂ ਲੱਗ ਜਾਂਦੀਆਂ।

ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸੰਗਤਾਂ ਨੂੰ ਸੱਦਾ ਦਿਤਾ ਕਿ ਹਰ ਪਿੰਡ, ਨਗਰ ਤੇ ਸ਼ਹਿਰ ਦੇ ਗੁਰਦੁਆਰੇ ਵਿੱਚ ਸੰਤਾਂ ਦੀ ਚੜ੍ਹਦੀ ਕਲਾ ਲਈ ਅਖੰਡ ਪਾਠ ਕੀਤੇ ਜਾਣ ਤੇ 27 ਸਤੰਬਰ ਨੂੰ ਸੰਗਤਾਂ ਗੁਰਦੁਆਰਾ ਕਲਗੀਧਰ ਸਿੰਘ ਸਭਾ ਲੁਧਿਆਣਾ ਪਹੁੰਚ ਜਾਣ। ਇਸ ਇਕਤਰਤਾ ਵਿੱਚ ਕੇਂਦਰ ਸਰਕਾਰ ਨੂੰ ਚੇਤਾਵਨੀ ਦਿਤੀ ਗਈ ਕਿ ਜੇ ਸੰਤਾਂ ਨੂੰ ਰਿਹਾ ਨਾ ਕੀਤਾ ਗਿਆ ਤਾਂ ਨਿਕਲਣ ਵਾਲੇ ਸਿਟਿਆ ਲਈ ਜ਼ਿੰਮੇਵਾਰ ਸਰਕਾਰ ਹੋਵੇਗੀ।

ਹੁਣ ਤੱਕ ਦੁਨੀਆਂ ਭਰ ਵਿੱਚ ਸਿੱਖਾਂ ਨੂੰ ਦਬਾਉਣ ਲਈ ਚਲੇ ਦਮਨ-ਚੱਕਰ ਦਾ ਪਤਾ ਲੱਗ ਚੁੱਕਾ ਸੀ ਤੇ ਜੇਕਰ ਸਰਕਾਰ ਦੀ ਬੜੀ ਥੂਹ-ਥੂਹ ਹੋ ਰਹੀ ਸੀ। ਚੰਦੋ ਕਲਾਂ ਵਿੱਚ ਗੁਰਬਾਣੀ ਦੀਆਂ ਪੋਥੀਆਂ ਸਾੜਨਾ, ਖ਼ਾਲਸਾ ਕਾਲਜ ਅੰਮ੍ਰਿਤਸਰ ਵਿੱਚ ਬੇਦੋਸ਼ੇ ਸਿੱਖ ਵਿਦਿਆਰਥੀਆਂ ਦਾ ਕੁਟਾਪਾ, ਚੌਂਕ ਮਹਿਤਾ ਵਿੱਚ ਸਿੱਖਾਂ ਦਾ ਕਤਲੇਆਮ ਆਦਿ ਹਰ ਸੁਹਿਰਦ ਵਿਅਕਤੀ ਦੇ ਲੂੰ-ਕੰਡੇ ਖੜੇ ਕਰਦਾ ਸੀ। ਪ੍ਰਧਾਨ ਮੰਤਰੀ ਇੰਧਰਾ ਗਾਂਧੀ ਸਾਰੀ ਸਵਾਹ ਦਰਬਾਰਾ ਸਿੰਘ ਮੁੱਖ ਮਤਰੀ ਦੇ ਸਿਰ ਪਾਉਣਾ ਚਾਹੁੰਦੀ ਸੀ ਪਰ ਹਰ ਇਕ ਨੂੰ ਸਮਝ ਸੀ ਕਿ ਰਲੀਆਂ-ਮਿਲਿਆਂ ਚਲਦੀਆਂ ਨੇ। ਜਦੋ ਸ਼੍ਰੀਮਤੀ ਗਾਂਧੀ ਨੇ ਗੱਲਬਾਤ ਲਈ ਅਕਾਲੀ ਆਗੂਆਂ ਨੂੰ ਸੱਦਾ ਭੇਜਿਆਂ ਤਾਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਦ੍ਰਿੜਤਾ ਨਾਲ ਆਖਿਆ ਕਿ ਸੰਤਾਂ ਦੀ ਰਿਹਾਈ ਤੋਂ ਪਹਿਲਾਂ ਅਸੀਂ ਕੋਈ ਗੱਲ ਨਹੀਂ ਕਰਨੀ।

ਚਾਰੇ ਪਾਸੇ ਤੋਂ ਖੇਹ ਉਡਦੀ ਵੇਖਕੇ ਸਰਕਾਰ ਨੇ ਹਾਰ ਮੰਨ ਲਈ । 15 ਅਕਤੂਬਰ 1981 ਨੂੰ ਫਿਰੋਜ਼ਪੁਰ ਜੇਲ੍ਹ ਵਿੱਚ ਮੈਜਿਸਟ੍ਰੇਟ ਸ਼੍ਰੀ ਸੀ.ਕੇ. ਰਾਏ ਨੇ ਸੰਤਾਂ ਦੀ ਰਿਹਾਈ ਦੇ ਹੁਕਮ ਦਿਤੇ ।

ਕੁਝ ਦਿਨ ਮਗਰੋਂ ਚੌਂਕ ਮਹਿਤਾ ਵਿੱਚ 20 ਸਤੰਬਰ ਨੂੰ ਫਾਇਰਿੰਗ ਦੀ ਜਾਂਚ ਲਈ ਪੰਜਾਬ ਤੇ ਹਰਿਆਣਾ ਹਾਈ ਕੋਰਟ ਦੇ ਜਸਟਿਸ ਪ੍ਰੀਤਮ ਸਿੰਘ ਤੋਂ ਅਦਾਲਤੀ ਜਾਂਚ ਦਾ ਐਲਾਨ ਕੀਤਾ ਗਿਆ। ਇਸੇ ਤਰ੍ਹਾਂ ਚੰਦੋ ਕਲਾਂ ਕਾਂਡ ਦੀ ਅਦਾਲਤੀ ਜਾਂਚ ਦਾ ਵੀ ਐਲਾਨ ਹੋਇਆ। ਭਾਵੇ ਇਨ੍ਹਾਂ ਫੋਕੇ ਐਲਾਨਾ ਦਾ ਕੁਝ ਨਾ ਬਣਿਆ ਪਰ ਪਹਿਲੀ ਵਾਰ ਭਾਰਤੀ ਹਕੂਮਤ ਨੇ ਸਿੱਖ ਸ਼ਕਤੀ ਮੂਹਰੇ ਗੋਡੇ ਟੇਕੇ।

ਸਿੱਖ ਸ਼ਕਤੀ ਅੱਗੇ ਝੁਕਣ ਦਾ ਇਹ ਸੱਲ ਇੰਦਰਾ ਤੇ ਬ੍ਰਾਹਮਣਵਾਦੀ ਹਕੂਮਤ ਨੂੰ ਤੰਗ ਕਰਦਾ ਸੀ। ਸਿੱਖਾਂ ਨਾਲ ਦੁਸ਼ਮਣੀ ਵੱਧਦੀ ਗਈ । ਜੂਨ ੧੯੮੪ ਦਾ ਕਹਿਰੀ ਸਾਕਾ ਵਾਪਰਿਆ। ਇਸ ਸਾਕੇ ਨੇ ਹਿੰਦੂ-ਸਿੱਖ ਸਬੰਧਾਂ ਅੰਦਰਲੇ ਸਾਰੇ ਭਰਮ ਭੁਲੇਖੇ ਲਾਹ ਦਿਤੇ ਤੇ ਰਹਿੰਦੀ ਕਸਰ ਨਵੰਬਰ ੮੪ ਦੇ ਸਿੱਖ ਕਤਲੇਆਮ ਨੇ ਪੂਰੀ ਕਰ ਦਿਤੀ।

ਸਥਿਤੀ ਸਪਸ਼ੱਟ ਹੈ। ਹਿੰਦੂ ਕੋਲ ਹਕੂਮਤ ਦੀ ਤਾਕਤ ਹੈ ਤੇ ਉਹ ਸਿੱਖਾਂ ਨੂੰ ਬਖਸ਼ੇਗਾ ਨਹੀਂ । ਸਿੱਖਾਂ ਨੂੰ ਮਲੀਆਮੇਟ ਕਰਨ ਲਈ ਦਾਮ-ਦਾਮ-ਦੰਡ-ਭੇਦ ਅਧੀਨ ਦੀ ਨੀਤੀ ਤੋਂ ਇਲਾਵਾ ਦੁਨੀਆਂ ਭਰ ਦੇ ਹਰਬੇ ਵਰਤੇ ਜਾ ਰਹੇ ਹਨ। ਸਿੱਖ ਇਸ ਦੁਸ਼ਮਣ ਦੀਆਂ ਚਲਾਕੀਆਂ, ਮਕਾਰੀਆਂ ਤੇ ਹਮਲਿਆਂ ਦਾ ਸਾਹਮਣਾ ਕਰ ਰਹੇ ਹਨ। ਸਿੱਖ ਆਗੂਆਂ ਦਾ ਇਕ ਪੂਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਹੀ ਸਿੱਖੀ ਦਾ ਪੱਲਾ ਛਡਕੇ ਬ੍ਰਾਹਮਣ ਦੀ ਸਰਦਾਰੀ ਕਬੂਲ ਚੁੱਕਾ ਹੈ। ਸਿੱਖ ਸ਼ਕਲ ਵਿੱਚ ਹਜ਼ਾਰਾਂ ਸੰਤ, ਬਾਬੇ ਸਿੱਖਾਂ ਨੂੰ ਹਿੰਦੂ ਬਣਾਉਣ ਲਈ ਸਰਗਰਮ ਹਨ। ਸਿੱਖਾਂ ਉੱਪਰ ਮੀਡੀਆ ਅਤੇ ਸਾਹਿਤ ਰਾਹੀਂ ਸਭਿਆਚਾਰਕ ਹਮਲਾ ਬੋਲਿਆ ਹੋਇਆ ਹੈ। ਸਿੱਖ ਸਮਾਜ ਅੰਦਰ ਬ੍ਰਾਹਮਣਵਾਦੀ ਸੋਚ ਛੜੱਪੇ ਮਾਰਕੇ ਧੂੱਸ ਦੇਈ ਜਾਂਦੀ ਹੈ। ਪਰ ਫਿਰ ਵੀ ਗੁਰੂ ਦੇ ਲਾਲ ਜੂਝ ਰਹੇ ਹਨ। ਕਲਮਾਂ ਤੇ ਤਲਵਾਰਾਂ ਸਰਗਰਮ ਹਨ । ਇਹ ਇਤਿਹਾਸ ਦੀ ਬੁੱਕਲ ਵਿੱਚ ਛੁਪਿਆ ਹੈ ਕਿ ਸਿੱਖ-ਬੋਧੀਆਂ ਤੇ ਜੈਨੀਆਂ ਵਾਂਗ ਹਿੰਦੂ ਸਮੁੰਦਰ ਵਿੱਚ ਸਮੋ ਜਾਣਗੇ ਕਿ ਆਪਣੀ ਵੱਖਰੀ ਹੋਂਦ ਹਸਤੀ ਬਰਕਰਾਰ ਰਖ ਲੈਣਗੇ।

ਸਿੱਖਾਂ ਸਾਹਮਣੇ ਹਿੰਦੂਆਂ ਦਾ ਇਕ ਹੋਰ ਰੂਪ ਦੀਵਾਨ ਟੋਡਰ ਮੱਲ ਅਤੇ ਦੀਵਾਨ ਕੌੜਾ ਮੱਲ ਵਰਗਿਆਂ ਨੇ ਵੀ ਪੇਸ਼ ਕੀਤਾ ਹੈ । ਪਰ ਬਹੁਤਾ ਕਰਕੇ ਸਾਨੂੰ ਗੰਗੂ ਦੇ ਵਾਰਸ ਹੀ ਟੱਕਰੇ ਹਨ । ਅਸੀਂ ਸਿੱਖੀ ਅਤੇ ਸਿੱਖਾਂ ਦਾ ਸਤਿਕਾਰ ਕਰਨ ਵਾਲਿਆਂ ਹਿੰਦੂਆਂ ਲਈ ਆਪਣਾ ਆਪਾ ਲਟਾਉਣ ਲਈ ਤਿਆਰ ਹਾਂ । ਪਰ ਅਸੀਂ ਉਨ੍ਹਾਂ ਹਿੰਦੂਆਂ ਨੂੰ ਆਪਣਾ ਇਕ ਨੰਬਰ ਦੁਸ਼ਮਣ ਮੰਨਣੇ ਹਾਂ ਜੋ ਸਾਡੇ ਧਰਮ, ਇਤਿਹਾਸ, ਫ਼ਲਸਫ਼ੇ, ਬੋਲੀ ਅਤੇ ਸੱਭਿਆਚਾਰ ਨੂੰ ਮਲੀਆਮੇਟ ਕਰਕੇ ਸਾਡੀ ਹੋਂਦ ਹਸਤੀ ਨੂੰ ਮਿਟਾ ਦੇਣ ਦੇ ਚੱਕਰ ਵਿਚ ਹਨ ।

# ਨਵੰਬਰ 1984 : ਸਿੱਖਾਂ ਦੀ ਨਸਲਕੁਸ਼ੀ

*—ਸਰਬਜੀਤ ਸਿੰਘ ਘੁਮਾਣ*

ਨਵੰਬਰ 1984 ਦੇ ਪਹਿਲੇ ਹਫਤੇ ਦੀਆਂ ਬੇ-ਦਰਦ ਘਟਨਾਵਾਂ ਹਰ ਜਿਉਂਦੀ ਜਾਗਦੀ ਜ਼ਮੀਰ ਵਾਲੇ ਮਨੁੱਖ ਨੂੰ ਅਕਹਿ ਮਾਨਸਿਕ ਸੰਤਾਪ ਨਾਲ ਭਰ ਦਿੰਦੀਆਂ ਹਨ। ਦਿੱਲੀ ਦੀ ਹਕੂਮਤ ਦੀ ਸਰਪ੍ਰਸਤੀ ਹੇਠ ਹਿੰਦੁਸਤਾਨ ਦੇ 80 ਸ਼ਹਿਰਾਂ ਵਿਚ ਤਿੰਨ ਦਿਨ ਲਗਾਤਾਰ ਇਕ ਘੱਟ-ਗਿਣਤੀ ਕੌਮ ਦਾ ਕਤਲੇਆਮ ਹੁੰਦਾ ਰਿਹਾ। ਕਤਲ ਹੋਣ ਵਾਲੇ ਹਜ਼ਾਰਾਂ ਸਿੱਖਾਂ ਦਾ, ਸ੍ਰੀਮਤੀ ਇੰਦਰਾ ਗਾਂਧੀ ਨੂੰ ਗੋਲੀ ਮਾਰਨ ਵਾਲੇ ਸ. ਬੇਅੰਤ ਸਿੰਘ ਅਤੇ ਸ. ਸਤਵੰਤ ਸਿੰਘ ਨਾਲ ਕੋਈ ਸਿੱਧਾ ਰਿਸ਼ਤਾ ਨਹੀਂ ਸੀ। ਉਹਨਾਂ ਨੂੰ ਤਾਂ ਇਹ ਵੀ ਪਤਾ ਨਹੀਂ ਸੀ ਕਿ ਇਹਨਾਂ ਨਾਵਾਂ ਵਾਲੇ ਦੋ ਸਿੱਖ, ਪ੍ਰਧਾਨ ਮੰਤਰੀ ਨਾਲ ਸੁਰੱਖਿਆ ਗਾਰਡ ਲੱਗੇ ਹੋਏ ਹਨ। ਨਾ ਹੀ ਉਹ ਭਿੰਡਰਾਂਵਾਲਿਆਂ ਸੰਤਾਂ ਦੇ ਸਮਰਥਕ ਸਨ ਤੇ ਨਾ ਹੀ ਉਹ ਅਕਾਲੀ ਦਲ ਦੇ ਮੈਂਬਰ ਸਨ। ਪੰਜਾਬ ਤੋਂ ਬਾਹਰ ਵੱਸਦੇ ਹੋਣ ਕਰਕੇ ਉਹਨਾਂ ਦਾ ਪੰਜਾਬ ਮਸਲੇ ਨਾਲ ਵੀ ਕੋਈ ਬਹੁਤਾ ਸਬੰਧ ਨਹੀਂ ਸੀ। ਉਹ ਤਾਂ ਕਿਰਤੀ ਸਿੱਖ ਸਨ ਜਿਹੜੇ 1 ਨਵੰਬਰ ਨੂੰ ਵੀ ਆਮ ਦਿਨਾਂ ਵਾਂਗ ਆਪੋ-ਆਪਣੀ ਰੋਜ਼ੀ-ਰੋਟੀ ਕਮਾਉਣ ਘਰੋਂ ਨਿਕਲੇ ਸਨ। ਉਹਨਾਂ ਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਸਿੱਖ ਹੋਣ ਦੀ ਕੀਮਤ ਆਪਣੀ ਜਾਨ ਦੇ ਕੇ ਚੁਕਾਉਣੀ ਪਵੇਗੀ।

ਇਹ ਕੋਈ ਹੈਰਾਨੀ ਦੀ ਗੱਲ ਨਹੀ ਕਿ ਜਦੋਂ ਚਾਰੇ ਪਾਸੇ ਸ੍ਰੀਮਤੀ ਗਾਂਧੀ ਦੇ ਕ਼ਤਲ ਦੀ ਨਿੰਦਾ ਹੋ ਰਹੀ ਸੀ ਤਾਂ ਦਿੱਲੀ ਤੇ ਹੋਰਨਾਂ ਸ਼ਹਿਰਾਂ ਵਿਚ ਕਤਲ ਕੀਤੇ ਗਏ ਸਿੱਖਾਂ ਦੇ ਕਤਲਾਂ ਦੀ ਨਿੰਦਾ ਕਰਨ ਲਈ ਉਂਗਲਾਂ 'ਤੇ ਗਿਣਨ ਜੋਗੀਆਂ ਹੀ ਆਵਾਜ਼ਾਂ ਆਈਆਂ। ਰਾਜੀਵ ਗਾਂਧੀ ਨੇ ਇਸ ਕਤਲੇਆਮ ਨੂੰ ਇਕ ਵੱਡੇ ਦਰਖਤ ਦੇ ਡਿਗਣ ਨਾਲ ਧਰਤੀ ਕੰਬਣ ਦੀ ਗੱਲ ਕਹਿ ਕੇ ਜ਼ਾਇਜ ਠਹਿਰਾ ਦਿੱਤਾ। ਬਹੁਤਿਆਂ ਨੇ ਉਦੋਂ ਹੀ ਸਮਝ ਲਿਆ ਕਿ ਇਸ ਕਤਲੇਆਮ ਦੇ ਦੋਸ਼ੀਆਂ ਨੂੰ ਕੋਈ ਸਜ਼ਾ ਨਹੀਂ ਮਿਲੇਗੀ। ਉਹ ਸਹੀ ਸਿੱਧ ਹੋਏ।

ਅੱਜ ਲਗਭਗ 3 ਦਹਾਕਿਆਂ ਬਾਅਦ ਵੀ ਦੋਸ਼ੀ ਆਜ਼ਾਦ ਹਨ। ਕਤਲ ਹੋਏ ਲੋਕਾਂ ਦੇ ਵਾਰਿਸਾਂ ਨੂੰ ਮੁਆਵਜ਼ਾ ਵੀ ਦਿੱਤਾ ਗਿਆ, ਮੁੜ ਵਸੇਬੇ ਦੇ ਇੰਤਜ਼ਾਮ ਵੀ ਕੀਤੇ ਗਏ, ਪਰ ਕਾਤਲਾਂ ਨੂੰ ਸਜਾਵਾਂ ਨਹੀਂ ਦਿੱਤੀਆਂ ਗਈਆਂ। ਐਡੇ ਵੱਡੇ

ਮੁਲਕ ਨੂੰ ਪਤਾ ਹੀ ਨਹੀ ਲੱਗ ਰਿਹਾ ਕਿ ਉਹ ਕੀਹਨੇ ਕਤਲ ਕੀਤੇ ਹਨ ? ਪਹਿਲੇ ਦਿਨ ਤੋਂ ਹੀ 'ਦੰਗੇ' ਕਹਿ ਕੇ ਇੰਝ ਦਰਸਾਇਆ ਗਿਆ ਜਿਵੇਂ ਸਿੱਖਾਂ ਨੇ ਵੀ ਮਾਰ-ਧਾੜ ਕੀਤੀ ਹੋਵੇ। 'ਦੰਗੇ' ਸ਼ਬਦ ਇੰਨੀ ਬੁਰੀ ਤਰਾਂ ਪ੍ਰਚਾਰਿਆ ਗਿਆ ਕਿ 'ਦੰਗਾ ਪੀੜਿਤ ਕਾਲੋਨੀ' ਅਤੇ 'ਦੰਗਾ ਪੀੜਿਤ ਸਭਾ' ਵੀ ਬਣ ਗਈਆਂ। ਹੁਣ ਸੂਝਵਾਨ ਲੋਕ ਦੁਹਾਈ ਦੇ ਰਹੇ ਹਨ ਕਿ ਨਸਲਕੁਸ਼ੀ ਦੇ ਇਸ ਕਾਰੇ ਨੂੰ 'ਦੰਗੇ' ਲਫਜ ਵਿਚ ਨਾ ਸਮੇਟਿਆ ਜਾਵੇ।ਅਕਾਲ ਤਖਤ ਸਾਹਿਬ ਨੇ ਵੀ ਇਸ ਸਬੰਧੀ ਹਿਦਾਇਤ ਕੀਤੀ ਹੈ।

ਉਂਝ ਪਾਰਲੀਮੈਂਟ ਵਿਚ ਇਸ ਕਾਂਡ ਲਈ ਪ੍ਰਧਾਨ ਮੰਤਰੀ ਨੇ ਮੁਆਫੀ ਮੰਗ ਲਈ ਹੈ। ਇਹ ਜੱਗ ਜਾਹਿਰ ਹੈ ਕਿ ਕਤਲੇਆਮ ਕਰਨ ਵਾਲੇ ਹਿੰਦੂ ਸਮਾਜ ਦੀ ਪ੍ਰਤੀਨਿਧਤਾ ਕਰਦੇ ਸਨ ਅਤੇ ਕਤਲ ਹੋਣ ਵਾਲੇ ਸਿੱਖ ਸਮਾਜ ਦੀ। ਮੁਆਫੀ ਮੰਗਣ ਦੀ ਜ਼ਿੰਮੇਵਾਰੀ ਹਾਲਾਂਕਿ ਹਿੰਦੂ ਸਮਾਜ ਦੀ ਸੀ ਪਰ ਬੜੀ ਚਲਾਕੀ ਨਾਲ ਇਸ ਕਤਲੇਆਮ ਦੀ ਮੁਆਫੀ ਮੰਗਣ ਲਈ ਸਿੱਖ ਚੇਹਰੇ ਵਾਲੇ ਡਾ: ਮਨਮੋਹਨ ਸਿੰਘ ਨੂੰ ਵਰਤਿਆ ਗਿਆ!

ਡਾ: ਮਨਮੋਹਨ ਸਿੰਘ ਨੇ ਲਿਖੀ ਹੋਈ ਤਕਰੀਰ ਪੜ੍ਹ ਦਿੱਤੀ ਜਿਸ ਵਿਚ ਮੁਆਫੀ ਅਤੇ ਇਸ ਮਾੜੇ ਸਾਕੇ ਨੂੰ ਭੁਲਾ ਦੇਣ ਦੀ ਗੱਲ ਦਰਜ਼ ਸੀ। ਪਰ ਕੀ ਉਹ ਖੁਦ ਇਹ ਗੱਲ ਭੁੱਲ ਸਕਦੇ ਹਨ ਕਿ ਦਿੱਲੀ ਦੇ ਅਸ਼ੋਕ ਵਿਹਾਰ ਵਾਲੇ ਫਲੈਟ ਵਿਚ ਰਹਿੰਦੇ ਉਹਨਾਂ ਦੇ ਧੀ-ਜਵਾਈ ਸਿਰਫ ਇਸ ਕਰਕੇ ਵਹਿਸ਼ੀ ਭੀੜ ਤੋਂ ਬਚ ਗਏ ਕਿਉਂਕਿ ਡਾ: ਸਾਹਿਬ ਦੇ ਜਵਾਈ ਵਿਜੈ ਨੇ ਘਰੋਂ ਬਾਹਰ ਨਿਕਲ ਕੇ ਰੌਲਾ ਪਾ ਦਿੱਤਾ ਸੀ, "ਇਹ ਮੇਰਾ ਘਰ ਹੈ, ਮੈਂ ਹਿੰਦੂ ਹਾਂ"। ਪ੍ਰਧਾਨ ਮੰਤਰੀ ਸਾਹਿਬ ਹੁਣ ਵੀ ਉਸ ਘਟਨਾ ਨੂੰ ਯਾਦ ਕਰਕੇ ਜ਼ਰੂਰ ਤ੍ਰਹਿੰਦੇ ਹੋਣਗੇ, ਕਿਉਂਕਿ ਜਿਵੇਂ ਹੋਰਨਾਂ ਸਿੱਖਾਂ ਦੀਆਂ ਧੀਆਂ ਨਾਲ ਹੋਇਆ ਅਤੇ ਉਹਨਾਂ ਜਾਇਦਾਦਾਂ ਵੀ ਲੁੱਟੀਆਂ ਗਈਆਂ ਉਹ ਸਭ ਕੁਝ ਉਹਨਾਂ ਦੇ "ਆਪਣਿਆਂ" ਨਾਲ ਵੀ ਹੋ ਸਕਦਾ ਸੀ। ਡਾ: ਮਨਮੋਹਨ ਸਿੰਘ ਦੇ ਤਾਂ ਹਿੰਦੂ ਜਵਾਈ ਕੰਮ ਆ ਗਿਆ, ਪਰ ਉਹ ਸਿੱਖ ਕੀ ਕਰਦੇ ਜਿਹਨਾਂ ਦੇ ਜਵਾਈ ਹਿੰਦੂ ਨਹੀਂ ਸਨ।ਪਤਾ ਨਹੀਂ ਡਾ.ਮਨਮੋਹਨ ਸਿੰਘ ਦੀ ਧਰਮਪਤਨੀ ਬੀਬੀ ਗੁਰਸ਼ਰਨ ਕੌਰ ਉਨ੍ਹਾਂ ਕਾਂਗਰਸੀਆਂ ਨੂੰ ਘਰ ਆਇਆਂ ਨੂੰ ਕਿਵੇਂ 'ਜੀ ਆਇਆਂ' ਕਹਿ ਕੇ ਚਾਹ-ਪਾਣੀ ਪਿਲਾਉਂਦੀ ਹੋਵੇਗੀ ਜਿਨਾਂ ਨੇ ਉਸਦੇ ਸਕੇ ਭਰਾ ਨੂੰ ਸਿਰਫ ਸਿੱਖ ਹੋਣ ਕਰਕੇ ਕਤਲ ਕੀਤਾ ਸੀ।

ਉਹ ਕਿੰਨੇ ਘਿਨਾਉਣੇ ਦਿਨ ਸਨ ਜਦੋਂ ਗਲ਼ੀਆਂ-ਬਜ਼ਾਰਾਂ ਵਿਚ ਸਿੱਖਾਂ ਦਾ ਸ਼ਿਕਾਰ ਖੇਡਿਆ ਗਿਆ। ਉਦੋਂ ਕਿਸੇ ਦਾ ਕਾਂਗਰਸੀ ਹੋਣਾ ਜਾਂ ਅਕਾਲ਼ੀ ਹੋਣਾ ਨਹੀ ਸਗੋਂ, ਸਿੱਖ ਹੋਣਾ ਮਾਇਨੇ ਰੱਖਦਾ ਸੀ। ਨਹੀ ਤਾਂ ਕਾਂਗਰਸੀ ਸਿੱਖ ਕਿਉਂ ਮਾਰੇ ਜਾਂਦੇ ? ਸੱਜਣ ਕੁਮਾਰ ਵਾਲੇ ਕੇਸ ਦੇ ਗਵਾਹ ਜਗਸੇਰ ਸਿੰਘ ਨੇ ਅਦਾਲਤ ਵਿਚ ਵੀ ਕਿਹਾ ਕਿ ਉਨ੍ਹਾਂ ਦਾ ਪਰਿਵਾਰ ਤਾਂ ਕਾਂਗਰਸ ਦਾ ਹੀ ਸਮਰਥਕ ਸੀ।

ਉਸਨੇ ਹੋਰ ਕਿਹਾ ਕਿ ਸੱਜਣ ਕੁਮਾਰ ਨੇ ਤਾਂ ਵਹਿਸ਼ੀ ਭੀੜ ਨੂੰ ਉਨ੍ਹਾਂ ਹਿਦੂੰਆਂ ਦੇ ਘਰ ਵੀ ਸਾੜ ਸੁੱਟਣ ਲਈ ਕਿਹਾ ਸੀ ਜਿਹਨਾਂ ਉਤੇ ਸਿੱਖਾਂ ਨੂੰ ਆਪਣੇ ਘਰਾਂ ਵਿਚ ਲੁਕਾਕੇ ਬਚਾਉਣ ਦਾ ਸ਼ੱਕ ਸੀ। ਆਮ ਕਾਂਗਰਸੀ ਸਿੱਖਾਂ ਦੀ ਤਾਂ ਗੱਲ ਪਾਸੇ ਰਹੀ, ਮੈਂਬਰ ਪਾਰਲੀਮੈਂਟ ਚਰਨਜੀਤ ਸਿੰਘ ਕੋਕਾਕੋਲਾ ਤੇ ਦਿੱਲੀ ਦੇ ਮੇਅਰ ਮਹਿੰਦਰ ਸਿੰਘ ਸਾਥੀ ਨੂੰ ਕਾਂਗਰਸੀ ਹੋਣ ਦਾ ਬੜਾ ਮਾਣ ਸੀ, ਪਰ ਨਵੰਬਰ 84 ਮੌਕੇ ਉਨ੍ਹਾਂ ਦਾ ਵਹਿਮ ਵੀ ਨਿਕਲ ਗਿਆ। ਹੁਣ ਵੀ ਹਰ ਸਾਲ ਨਵੰਬਰ ਮਹੀਨੇ ਵਿਚ ਉਹਨਾਂ ਸਿੱਖਾਂ ਦੇ ਸੜਦੇ ਹੋਏ ਮਾਸ ਦੀ ਹੁਮਕ ਮਹਿਸੂਸ ਹੁੰਦੀ ਹੈ ਜਿਹਨਾਂ ਗਲਾਂ ਵਿਚ ਜਲਦੇ ਹੋਏ ਟਾਇਰ ਪਾ-ਪਾ ਕੇ ਸਾੜਿਆ ਗਿਆ।

ਭਾਰਤ ਦੀ ਰਾਖੀ ਲਈ ਜੂਝਣ ਵਾਲੇ ਜਨਰਲ ਹਰਬਖਸ਼ ਸਿੰਘ ਤੇ ਜਨਰਲ ਜਗਜੀਤ ਸਿੰਘ ਅਰੋੜਾ ਵਰਗਿਆਂ ਦੀ ਵੀ ਜਾਨ ਮੁੱਠੀ ਵਿਚ ਆਈ ਰਹੀ ਸੀ। ਅਨੇਕਾਂ ਫੌਜੀ ਟਰੇਨਾਂ ਵਿਚ ਹੀ ਵੱਢ-ਟੁੱਕ ਦਿੱਤੇ ਗਏ। ਕਾਲਮਨਵੀਸ ਖੁਸ਼ਵੰਤ ਸਿੰਘ ਤੇ ਹਰਕਿਸ਼ਨ ਸਿੰਘ ਸੁਰਜੀਤ ਨੂੰ ਸਿੱਖ ਬਹੁਤਾ ਪਸੰਦ ਨਹੀ ਕਰਦੇ ਪਰ ਵਹਿਸ਼ੀ ਭੀੜਾਂ ਲਈ ਉਹ ਵੀ ਕੱਟੜ ਸਿੱਖ ਸਨ ਤੇ ਉਨ੍ਹਾਂ ਨੂੰ ਜਾਨਾਂ ਬਚਾਉਣ ਲਈ ਇੱਧਰ-ਉਧਰ ਭੱਜਣਾ ਪਿਆ।

ਵਹਿਸ਼ੀ ਭੀੜਾਂ ਨੇ ਸਿੱਖਾਂ ਦੇ ਧਾਰਮਿਕ ਅਸਥਾਨ ਅਤੇ ਧਾਰਮਿਕ ਚਿੰਨਾਂ ਦੀ ਰੱਜ ਕੇ ਬੇਅਦਬੀ ਕੀਤੀ। ਉਹਨਾਂ ਅਕ੍ਰਿਤਘਣਾਂ ਨੇ ਤਾਂ ਗੁਰਦੁਆਰਾ ਰਕਾਬ ਗੰਜ ਵੀ ਨਾ ਬਖਸ਼ਿਆ ਜਿਸਦਾ ਸਬੰਧ ਨੌਂਵੇ ਪਾਤਸ਼ਾਹ ਨਾਲ ਹੈ ਜਿਹਨਾਂ ਨੇ ਹਿੰਦੂਆਂ ਦੇ ਧਾਰਮਿਕ ਚਿੰਨ੍ਹਾਂ, ਤਿਲਕ ਤੇ ਜੰਞੂ ਦੀ ਸਲਾਮਤੀ ਲਈ ਸ਼ਹਾਦਤ ਦਿੱਤੀ ਸੀ।

ਇਕ ਪਾਸੇ 31 ਅਕਤੂਬਰ 1984 ਨੂੰ ਕਤਲ ਹੋਈ ਸ੍ਰੀਮਤੀ ਗਾਂਧੀ ਦੇ ਕੇਸ ਦੀ ਸਾਰੀ ਅਦਾਲਤੀ ਕਾਰਵਾਈ ਸਵਾ ਤਿੰਨ ਸਾਲ ਵਿਚ 6 ਜਨਵਰੀ 1989 ਤੱਕ ਮੁਕਾ ਕੇ ਸ. ਸਤਵੰਤ ਸਿੰਘ ਅਤੇ ਸ.ਕੇਹਰ ਸਿੰਘ ਨੂੰ ਫਾਂਸੀ ਦੇ ਦਿੱਤੀ ਗਈ। ਪਰ ਸਿੱਖਾਂ ਦੇ ਕਤਲੇਆਮ ਦੇ ਦੋਸ਼ੀਆਂ ਦਾ ਕੀ ਬਣਿਆ ? ਪਹਿਲਾਂ ਤਾਂ ਇਸ ਕਤਲੇਆਮ ਦੀ ਰਿਪੋਰਟ ਹੀ ਪੁਲਿਸ ਨੇ ਦਸੰਬਰ 1984 ਨੂੰ ਅਦਾਲਤ ਵਿਚ ਪੇਸ਼ ਕੀਤੀ। ਦਸੰਬਰ 1985 ਤੋਂ ਜੁਲਾਈ 1995 ਤੱਕ ਪੂਰੇ 10 ਵਰ੍ਹੇ ਅਦਾਲਤ ਵਿਚ ਕੇਸ ਸ਼ੁਰੂ ਹੀ ਨਹੀਂ ਹੋਇਆ। ਦੋਸ਼ੀ ਆਉਂਦੇ ਅਤੇ ਤਰੀਕ ਲੈ ਕੇ ਮੁੜ ਜਾਂਦੇ। ਕਮਿਸ਼ਨਾਂ, ਜਾਂਚ ਕਮੇਟੀਆਂ ਦਾ ਇਕ ਲੰਮਾ ਝਮੇਲਾ ਖੜਾ ਕੀਤਾ ਗਿਆ, ਇਸ ਗਪੀਗੇੜ ਦਾ ਅੰਤ 9 ਫਰਵਰੀ 2005 ਨੂੰ ਕਰ ਦਿੱਤਾ ਗਿਆ ਜਦੋਂ ਨਾਨਾਵਤੀ ਕਮਿਸਨ ਦੀ ਰਿਪੋਰਟ ਪਾਰਲੀਮੈਂਟ ਵਿਚ ਆਈ। ਇਸ ਰਿਪੋਰਟ ਤੋਂ ਸਪੱਸ਼ਟ ਹੋ ਗਿਆ ਕਿ ਸਥਿਤੀ ਉਥੇ ਹੀ ਖੜ੍ਹੀ ਹੈ ਜਿਥੇ 4 ਨਵੰਬਰ 1984 ਨੂੰ ਖੜ੍ਹੀ ਸੀ। ਪ੍ਰਧਾਨਮੰਤਰੀ ਡਾ. ਮਨਮੋਹਨ ਸਿੰਘ ਨੂੰ ਪਾਰਲੀਮੈਂਟ ਵਿਚ ਕਹਿਣਾ ਪਿਆ, "ਅਸੀਂ ਸਾਰੇ ਜਾਣਦੇ ਹਾਂ ਕਿ ਐਨਾ ਸਮਾਂ ਬੀਤ ਜਾਣ ਦੇ ਬਾਵਜੂਦ ਵੀ ਅਸੀਂ ਸੱਚ ਨਹੀ ਜਾਣ ਸਕੇ"।

ਇਹ ਤੱਥ ਵਿਸ਼ੇਸ਼ ਧਿਆਨ ਮੰਗਦਾ ਹੈ ਕਿ ਭਾਵੇਂ ਨਵੰਬਰ 1984 ਮੌਕੇ

ਵਹਿਸ਼ੀ ਭੀੜਾਂ ਨੇ ਕਿੰਨੇ ਵੀ ਜ਼ੁਲਮ ਕੀਤੇ ਪਰ ਪੰਜਾਬ ਵਿਚ ਇਸਦੇ ਬਦਲੇ ਕਿਸੇ ਹਿੰਦੂ ਦਾ ਨੁਕਸਾਨ ਨਹੀ ਹੋਇਆ। ਜੇ ਸਿੱਖ ਫਿਰਕਾਪ੍ਰਸਤ ਹੁੰਦੇ ਤਾਂ ਉਹ ਵੀ ਪੰਜਾਬ ਦੇ ਬੇਦੋਸ਼ੇ ਹਿੰਦੂਆਂ ਵਿਰੁੱਧ ਬਦਲੇ ਦੀ ਭਾਵਨਾ ਨਾਲ ਕਾਰਵਾਈ ਕਰ ਸਕਦੇ ਸਨ। ਪਰ ਇਹ ਉਵੇਂ ਹੀ ਗਲਤ ਹੋਣਾ ਸੀ ਜਿਵੇਂ ਬੇਦੋਸ਼ੇ ਸਿੱਖਾਂ ਦਾ ਕਤਲੇਆਮ ਗਲਤ ਹੋਇਆ ਸੀ। ਇਸ ਤਰਾਂ ਸਿੱਖਾਂ ਨੇ ਆਪਣੀਆਂ ਉੱਚੀਆਂ-ਸੁੱਚੀਆਂ ਧਾਰਨਾਵਾਂ ਨੂੰ ਸਤਿਕਾਰ ਦਿੱਤਾ ਕਿ ਕਿਸੇ ਹੋਰ ਦੇ ਜ਼ੁਰਮ ਦੀ ਸਜਾ ਕਿਸੇ ਹੋਰ ਨੂੰ ਨਹੀ ਦਿੱਤੀ ਜਾ ਸਕਦੀ।

ਸਿੱਖ ਲਗਾਤਾਰ ਇਨਸਾਫ ਦੀ ਉਡੀਕ ਕਰਦੇ ਰਹੇ,ਪਰ ਉਨ੍ਹਾਂ ਨੂੰ ਨਿਰਾਸ਼ਾ ਹੀ ਮਿਲੀ। ਬਹੁਤੇ ਮੁੱਦਈ, ਗਵਾਹ ਤੇ ਕੇਸਾਂ ਨਾਲ ਸਬੰਧਤ ਲੋਕ ਤਾਂ ਇਨਸਾਫ ਹੁੰਦਾ ਦੇਖਣ ਦੀ ਆਸ ਅੱਖਾਂ ਵਿਚ ਹੀ ਲੈ ਕੇ ਇਸ ਦੁਨੀਆਂ ਤੋਂ ਚਲੇ ਗਏ। ਬਾਕੀਆਂ ਦੀ ਆਸ ਵੀ ਖਤਮ ਹੁੰਦੀ ਜਾ ਰਹੀ ਹੈ। ਅਸਲ ਵਿਚ ਭਾਰਤੀ ਨਿਜ਼ਾਮ ਤੋਂ ਆਸ ਰੱਖਣੀ ਹੀ ਫ਼ਜ਼ੂਲ ਹੈ। ਜਿਸ ਨਿਜ਼ਾਮ ਨੇ ਨਸਲਕੁਸ਼ੀ ਕਰਵਾਈ, ਉਸੇ ਨਿਜ਼ਾਮ ਤੋਂ ਦੋਸੀਆਂ ਨੂੰ ਸਜ਼ਾਵਾਂ ਮਿਲਣ ਦੀ ਗੱਲ ਸੋਚਣੀ ਵੀ ਗਲਤ ਹੈ। ਪਰ ਪਤਾ ਨਹੀ ਕਿਉਂ ਇਹ ਗਲਤ ਲੀਹ ਫੜ ਲਈ ਗਈ। ਇਹ ਖਾਲਸਈ ਲੀਹ ਨਹੀ ਹੈ।

ਇਤਿਹਾਸ ਵਿਚ ਕਿੰਨੀ ਵੇਰ ਸਿੱਖਾਂ ਦਾ ਕਤਲੇਆਮ ਹੋਇਆ? ਪਰ ਕੀ ਕਦੇ ਸਿਖਾਂ ਨੇ ਕਤਲੇਆਮ ਕਰਨ ਵਾਲਿਆਂ ਕੋਲੋਂ ਇਨਸਾਫ਼ ਦੀ ਮੰਗ ਕੀਤੀ ਸੀ? ਨਹੀਂ, ਸਗੋਂ ਹਰ ਵਾਰ ਸਿੱਖਾਂ ਨੇ ਕਾਤਲਾਂ ਨੂੰ ਹੱਥੀਂ ਸੋਧਿਆ। ਕਦੇ ਹੁਣ ਵਾਂਗ ਸਿੱਖਾਂ ਨੇ ਮੁਆਵਜੇ ਨਹੀ ਸੀ ਮੰਗੇ, ਕਦੇ ਹੁਣ ਵਾਂਗ ਸਿੱਖਾਂ ਨੇ ਕਤਲੇਆਮ ਨੂੰ "ਦੰਗੇ" ਕਹਿਕੇ ਸਭਾਵਾਂ ਨਹੀ ਬਣਾਈਆਂ ਸੀ। 1984 ਤੋਂ ਬਾਅਦ ਰਾਜੀਵ ਲੌਂਗੋਵਾਲ ਸਮਝੌਤੇ ਰਾਹੀਂ ਅਕਾਲੀਆਂ ਨੇ ਹਾਰ ਮੰਨ ਲਈ, ਪਰ ਸੰਤ ਜਰਨੈਲ ਖ਼ਾਲਸਾ ਭਿੰਡਰਾਂਵਾਲਿਆਂ ਦੇ ਦਰਸਾਏ ਰਾਹ 'ਤੇ ਚੱਲਣ ਵਾਲਿਆਂ ਨੇ ਅਸਲ ਖ਼ਾਲਸਾਈ ਇਤਿਹਾਸ ਨੂੰ ਦੁਹਰਾਇਆ।

ਅਸਲ ਗੱਲ ਇਹੀ ਹੈ ਕਿ ਨਵੰਬਰ 84 ਦਾ ਕਤਲੇਆਮ ਹਿੰਦੂ-ਮਾਨਸਿਕਤਾ ਅੰਦਰ ਪਈ ਸਿੱਖ-ਵਿਰੋਧੀ ਨਫਰਤ ਦਾ ਸਬੂਤ ਹੈ ਤੇ ਕਾਤਲਾਂ ਨੂੰ ਕੋਈ ਸਜ਼ਾਵਾਂ ਨਹੀ ਮਿਲਣੀਆਂ। ਜਿੰਨੇ ਕੁ ਕਾਤਲ ਸਿੱਖ ਜੁਝਾਰੂਆਂ ਨੇ ਰਗੜਤੇ, ਕੰਮ ਨਿਬੜਿਆ, ਬਾਕੀ ਮੌਜਾਂ ਕਰਦੇ ਫਿਰਦੇ ਨੇ। ਇਨ੍ਹਾਂ ਨੂੰ ਕਿਸੇ ਨੇ ਕੁਝ ਨਹੀ ਹੋਣ ਦੇਣਾ। ਹਾਂ ਸਿੱਖਾਂ ਵਿਚ ਕੋਈ ਦਮ ਹੈ ਤਾਂ ਆਪ ਨਿੱਤਰਨ...... ।

ਸਿੱਖਾਂ ਦਾ ਕਤਲੇਆਮ ਕਰਨ ਵਾਲਿਆਂ ਦੀ ਇਕ ਲਿਸਟ "ਦੋਸ਼ੀ ਕੌਣ" ਕਿਤਾਬਚੇ ਵਿਚ ਦਰਜ਼ ਹੈ। ਇਹ ਅਧੂਰੀ ਹੈ ਕਿਉਂਕਿ ਹੱਥੀਂ ਕਤਲ ਕਰਨ ਵਾਲਿਆਂ ਜਿੰਨੇ ਹੀ ਉਹ ਭਾਰਤੀ ਵੀ ਦੋਸ਼ੀ ਹਨ, ਜਿੰਨਾਂ ਨੇ ਕਤਲੇਆਮ ਮਗਰੋਂ ਕਾਂਗਰਸ ਨੂੰ ਗੇਹਿਗੱਡਵੀਆਂ ਵੋਟਾਂ ਪਾਕੇ ਸਿੱਖਾਂ ਦੇ ਕਤਲੇਆਮ ਦੇ ਹੱਕ ਵਿਚ ਫਤਵਾ ਦਿਤਾ ਸੀ।

# ਜੀਣਾ ਅਣਖ ਨਾਲ, ਮਰਨਾ ਧਰਮ ਲਈ



ਭਾਈ ਜੋਗਿੰਦਰ ਸਿੰਘ
ਚੱਕ ਰਾਜੂ ਸਿੰਘ ਵਾਲੇ

ਬਾਬਾ ਥਾਹਰਾ ਸਿੰਘ ਜੀ

ਸਿੰਘ ਸਾਹਿਬ ਭਾਈ ਗੁਰਦੇਵ ਸਿੰਘ ਕਾਉਂਕੇ

# ਸੰਤ ਕਰਤਾਰ ਸਿੰਘ ਦੀ ਸਾਦਗੀ ਅਤੇ ਨਿਮਰਤਾ ਦੀ ਸੋਚ ਅਨੁਸਾਰ ਸੰਤ ਜਰਨੈਲ ਸਿੰਘ ਜੀ ਨੇ ਕਿਰਤੀ ਸਿੱਖਾਂ ਨਾਲ ਪਿਆਰ ਰੱਖਿਆ









ਸੰਤ ਕਰਤਾਰ ਸਿੰਘ ਜੀ, ਭਾਈ ਅਮਰੀਕ ਸਿੰਘ ਅਤੇ ਪ੍ਰਿੰਸੀਪਲ ਹਰਬੰਸ ਸਿੰਘ ਘੁਮਾਣ
ਖਾਲਸਾ ਕਾਲਜ ਅੰਮ੍ਰਿਤਸਰ ਗੁਰਪੁਰਬ ਮੌਕੇ

# ਜਿਨ੍ਹਾਂ ਧਰਮ ਹੇਤ ਸੀਸ ਦਿੱਤੇ



ਸ਼ਹੀਦ ਜਰਨਲ ਲਾਭ ਸਿੰਘ
ਪੰਜਵੜ (ਅੰਮ੍ਰਿਤਸਰ)



ਸ਼ਹੀਦ ਭਾਈ ਗੁਰਜੀਤ ਸਿੰਘ
ਝੋਕ ਹਰੀਹਰ



ਸ਼ਹੀਦ ਚੈਂਚਲ ਸਿੰਘ ਉਦੋਕੇ



ਸ਼ਹੀਦ ਭਾਈ ਸੱਤਪਾਲ ਸਿੰਘ ਢਿੱਲੋਂ
ਡੱਲੇਵਾਲ (ਜਲੰਧਰ



ਸ਼ਹੀਦ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ (ਜਲੰਧਰ)



ਸ਼ਹੀਦ ਭਾਈ ਚਰਨਜੀਤ ਸਿੰਘ ਬੱਬਰ ਸੁੱਜੋਂ

ਕੀ ਪਤਾ ਸੀ, ਇਹ ਨੀਤਾਂ ਨੇ, ਦਿੱਲੀ ਡੈਣ ਦੀਆਂ। ਸੂਹੀਆਂ ਵਿੱਚ ਹਰਿਮੰਦਿਰ ਦੇ ਵੀ ਖੂਨੀ ਨਦੀਆਂ ਵਹਿਣਗੀਆਂ?
ਅਕਾਲ ਤਖ਼ਤ ਦੀ ਰਸਨਾ ਤੋਂ ਮੈਂ ਇਹ ਸੁਣਿਆ, "ਉੱਚੀਆਂ ਮੜ੍ਹੀਆਂ ਵਾਲਿਓ, ਇਹ ਵੀ ਇਦਾਂ ਹੀ ਢਹਿਣਗੀਆਂ
ਪਾ ਭਾਜੀ ਇੱਕੀਆਂ ਦੇ ਇਕਤਾਲੀ ਜੇ ਹੁਣ ਨਾ ਮੋੜੀ, ਤਾਂ ਆਉਣ ਵਾਲੀਆਂ ਨਸਲਾਂ ਯਾਰੋ ਸਾਨੂੰ ਕੀ ਕਹਿਣਗੀਆਂ?



# ਜਿਨ੍ਹਾਂ ਮੂੰਹ ਜ਼ਬਰ ਦਾ ਮੋੜਿਆ

ਭਾਈ ਸਵਰਨ ਸਿੰਘ ਰੋਡੇ ਅਤੇ ਭਾਈ ਨਛੱਤਰ ਸਿੰਘ ਰੋਡੇ ਅਦਾਲਤ ਵਿਚ
ਲਾਲ ਜਗਤ ਨਾਰਾਇਣ ਕਾਂਡ ਦੀ ਪੇਸ਼ੀ ਭੁਗਤਣ ਮੌਕੇ

ਭਾਈ ਲਵਸ਼ਿੰਦਰ ਸਿੰਘ ਡੱਲੇਵਾਲ, ਭਾਈ ਜਗਜੀਤ ਸਿੰਘ ਗਿੱਲ
ਭਾਈ ਸਤਪਾਲ ਸਿੰਘ ਢਿੱਲੋਂ, ਭਾਈ ਕੁਲਵਿੰਦਰ ਸਿੰਘ ਪੋਲਾ,

ਅੱਜ ਪੰਜਾਬ

# ..ਤ ਲੌਂਗੋਵਾਲ ਗੋਲੀਆਂ ਲੱਗਣ ਨਾਲ ਅਕਾਲ ਚਲਾਣਾ ਕਰ ਗਏ

## ..ੂਹ ਸਿੱਖ ਜਗਤ ਚ ਮਾਤਮ-ਉਨ੍ਹਾਂ ਤੇ ਫਾਇਰਿੰਗ ਪਿੰਡ ਸ਼ੇਰਪੁਰ ਚ ਕੀਤੀ ਗਈ-2 ਗੋਲੀਆਂ ਪੇਟ ਚ ਲਗੀਆਂ

### ..ਲੇ ਦੀ ਖਬਰ ਮਿਲਦੇ ਹੀ ਗ੍ਰਹਿ ਮੰਤਰੀ ਚਵਾਨ, ਰਾਜਪਾਲ, ਡਾਕਟਰਾਂ ਦੀਆਂ ਟੀਮਾਂ ਤੇ ਹੋਰ ਨੇਤਾ ਸੰਗਰੂਰ ਪੁਜੇ-ਦੋ ਹਮਲਾਵਰ ਕਾਬੂ

..ਚੰਡੀਗੜ੍ਹ, 20 ਅਗਸਤ– ..ਨ ਆਈ, ਪੀ ਟੀ ਆਈ) ..ਅਕਾਲੀ ਦਲ ਦੇ ਪ੍ਰਧਾਨ ..ਹਰਚੰਦ ਸਿੰਘ ਲੌਂਗੋਵਾਲ ..ਬਾਅਦ ਦੁਪਹਿਰ ਸੰਗਰੂਰ ..ਪਿੰਡ ਸ਼ੇਰਪੁਰ ਵਿਚ 4 ..ਣਾਤੇ ਵਿਅਕਤੀਆਂ ਵਲੋਂ ..ਤੇ ਗੋਲੀਆਂ ਦੀ ਵਾਛੜ ...

...ਚੰਡੀਗੜ੍ਹ ਨੇ ਕੀਤਾ ਗਿਆ।

**ਸਿੱਖ ਜਗਤ ਵਿਚ ਮਾਤਮ**

ਸੰਤ ਜੀ ਦੀ ਮੌਤ ਦੀ ਖਬਰ ਸੁਣਦੇ ਸਾਰ ਸਮੂਹ ਸਿੱਖ ਜਗਤ ਵਿਚ ਮਾਤਮ ਛਾ ਗਿਆ। ਪ੍ਰਧਾਨ ਮੰਤਰੀ ਤੇ ਹੋਰ ਪ੍ਰਮੁੱਖ ਨੇਤਾਵਾਂ ਨੇ ਉਹਨਾਂ ਦੀ ਮੌਤ ਤੇ ਡੂੰਘਾ ਦੁਖ ਪ੍ਰਗਟ ਕੀਤਾ ਹੈ। ਸੰਤ ਜੀ ਦੀ ਉਮਰ 53 ਸਾਲ ਦੀ ਸੀ।

**ਬੇਹੋਸ਼ ਵੀ ਰਹੇ**

ਸੰਤ ਜੀ ਨੂੰ ਸ਼ੇਰਪੁਰ ਵਿਚ ਗੋਲੀਆਂ ਲਗਣ ਨਾਲ ਜ਼ਖਮੀ ਹਾਲਤ ਵਿਚ ਸੰਗਰੂਰ ਹਸਪਤਾਲ ਲਿਜਾਇਆ ਗਿਆ ਸੀ ਜਿਥੇ ਉਹ ਬੇਹੋਸ਼ ਰਹੇ। ...

...ਡਾਕਟਰਾਂ ਨੇ ਕਿਹਾ ਸੀ ਕਿ ਉਹਨਾਂ ਨੂੰ ... ਦੋ ਗੋਲੀਆਂ ਲਗੀਆਂ।

**ਸਕੱਤਰੇਤ ਨੂੰ ਸੂਚਨਾ**

...

**ਸਮਝੌਤੇ ਪਿਛੋਂ ਖਤਰਾ**

...

**ਬਾਦਲ ਵੀ ਸੰਗਰੂਰ 'ਚ**

...

**ਦੋਸ਼ੀਆਂ ਦੇ ਖਬਰ**

...









ਲੌਂਗੋਵਾਲ ਨੂੰ ਗਦਾਰੀ ਦੀ ਸਜ਼ਾ ਦੇਣ ਵਾਲੇ ਯੋਧੇ ਸ. ਗਿਆਨ ਸਿੰਘ ਲੀਲ, ਆਪਣੇ ਸ਼ਹੀਦ ਸਾਥੀ ਸ.ਹਲਮਿੰਦਰ ਸਿੰਘ ਲੀਲ ਨੂੰ ਸ਼ਰਧਾਂਜਲੀ ਭੇਂਟ ਕਰਦੇ ਹੋਏ। ਸ਼ਹੀਦ ਹਲਮਿੰਦਰ ਸਿੰਘ ਲੌਂਗੋਵਾਲ ਨੂੰ ਸੋਧਣ ਮੌਕੇ ਸਖਤ ਫੱਟੜ ਹੋਣ ਮਗਰੋਂ ਸ਼ਹੀਦ ਹੋ ਗਏ ਸਨ। ਨਾਲ ਦੀ ਤਸਵੀਰ ਵਿਚ ਉਹਨਾਂ ਦੇ ਪਰਿਵਾਰ ਨੂੰ ਪੰਥ ਵਲੋਂ ਸਨਮਾਨਤ ਕੀਤਾ ਜਾ ਰਿਹਾ ਹੈ।

# ਜਿਨ੍ਹਾਂ ਧਰਮ ਹੇਤ ਸੀਸ ਦਿੱਤੇ



ਸ਼ਹੀਦ ਭਾਈ ਜਰਨੈਲ ਸਿੰਘ
ਹਲਵਾਰਾ, ਲੁਧਿਆਣਾ



ਸ਼ਹੀਦ ਭਾਈ ਗੁਰਪਾਲ ਸਿੰਘ ਬੱਬਰ
(ਭੁੱਚੋ ਮੰਡੀ)

ਨੋਟ: ਪਿੰਕੀ ਕੈਟ ਦੀ ਮੁਖਬਰੀ ਉਤੇ ਹਰੀਪੁਰਾ ਬਸਤੀ, ਸੰਗਰੂਰ ਵਿੱਚ ਮਾਰੇ ਛਾਪੇ ਦੌਰਾਨ ਮਕਾਬਲਾ ਹੋਇਆ ਅਤੇ ਜਰਨੈਲ ਸਿੰਘ ਹਲਵਾਰਾ ਅਤੇ ਭਾਈ ਗੁਰਪਾਲ ਸਿੰਘ ਬੱਬਰ ਸ਼ਹੀਦ ਹੋ ਗਏ। ਭਾਈ ਇਕਬਾਲ ਸਿੰਘ ਬੱਬਰ ਅਤੇ ਭਾਈ ਜਸਮਿੰਦਰ ਸਿੰਘ ਲੁਧਿਆਣਾ ਬਚ ਕੇ ਨਿਕਲ ਗਏ ਸਨ।

# ਜਿਨ੍ਹਾਂ ਹਾਰ ਨਹੀਂ ਮੰਨੀ




ਸ. ਹਰਚਰਨਜੀਤ ਸਿੰਘ ਧਾਮੀ, ਸਤਿਨਾਮ ਸਿੰਘ ਪਾਉਂਟਾ ਸਾਹਿਬ, ਸ. ਤਜਿੰਦਰਪਾਲ ਸਿੰਘ (ਹਾਈਜੈਕਰ)
ਸ. ਹਰਪਾਲ ਸਿੰਘ ਚੀਮਾ, ਸ. ਚਰਨਜੀਤ ਸਿੰਘ ਸੁੱਜੋਂ, ਭਾਈ ਬਲਵੰਤ ਸਿੰਘ ਗੋਪਾਲਾ
29 ਅਪ੍ਰੈਲ 2011 ਨੂੰ ਅਕਾਲ ਤਖ਼ਤ ਸਾਹਿਬ ਵਿਖੇ ਖ਼ਾਲਿਸਤਾਨ ਦਾ ਸੰਦੇਸ਼ ਜਾਰੀ ਕਰਨ ਮੌਕੇ

## ਬੱਬਰ ਖਾਲਸਾ ਬਾਰੇ

ਵੱਖ-ਵੱਖ ਸਵਾਲਾਂ ਦੇ ਜਵਾਬ ਦਿੰਦਿਆਂ ਸ੍ਰੀ ਗਿਲ ਨੇ ਦੱਸਿਆ ਕਿ 'ਬੱਬਰ ਖਾਲਸਾ' ਦੀ 7 ਮੈਂਬਰੀ ਚੋਟੀ ਦੀ ਕਮੇਟੀ ਦੇ ਪੰਜ ਮੈਂਬਰ ਅਨੋਖ ਸਿੰਘ, ਗੁਰਮੀਤ ਸਿੰਘ ਉਰਫ ਸੁਲੱਖਣ ਸਿੰਘ, ਇਕਬਾਲ ਸਿੰਘ ਉਰਫ ਬਿਲਾ, ਮਾਸਟਰ ਬਲਵਿੰਦਰ ਸਿੰਘ ਤੇ ਮਾਸਟਰ ਸੁਖਜਿੰਦਰ ਸਿੰਘ ਮਾਰੇ ਜਾ ਚੁਕੇ ਹਨ ਜਦ ਕਿ ਸੁਖਦੇਵ ਸਿੰਘ ਦੇਸੂਵਾਲਾ ਤੇ ਵਧਾਵਾ ਸਿੰਘ ਹਾਲੇ ਕਾਬੂ ਨਹੀਂ ਆ ਸਕੇ । ਇਸ ਪਿਛੋਂ ਇਸ ਗਿਰੋਹ ਨੇ 11 ਮੈਂਬਰੀ ਕਮੇਟੀ ਬਣਾਈ ਸੀ ਜਿਸ ਦੇ ਪੰਜ ਮੈਂਬਰ ਬਲਵਿੰਦਰ ਸਿੰਘ, ਬਹਾਦਰ ਸਿੰਘ ਸੈਫਲਾਬਾਦ, ਜਿਮੀ ਨਾਰੰਗ, ਮਨਮੋਹਨ ਸਿੰਘ ਤੇ ਰਣਜੀਤ ਸਿੰਘ ਵੱਖ-ਵੱਖ ਝੜਪਾਂ ਵਿਚ ਮਾਰੇ ਗਏ ਜਦ ਕਿ 6 ਹਾਲੇ ਫੜੇ ਜਾਣੇ ਹਨ ।

# ਟਰਾਂਜ਼ਿਸਟਰ ਬੰਬ ਕਾਂਡ ਦੇ ਤਿੰਨ ਦੋਸ਼ੀ ਭਗੌੜੇ ਘੋਸ਼ਿਤ ਕਰਾਰ

ਨਵੀਂ ਦਿਲੀ । ਜੁਲਾਈ (ਵਿ. ਪ੍ਰ.)— ਚੀਫ ਮੈਟਰੋਪਾਲੀਟਨ ਮੈਜਿਸਟਰੇਟ ਸੁਭਾਸ਼ ਵਾਸਨ ਨੇ ਰਾਜਧਾਨੀ 'ਚ ਹੋਏ ਟਰਾਂਜ਼ਿਸਟਰ ਬੰਬ ਕਾਂਡ ਸੰਬੰਧੀ ਤਿੰਨ ਵਿਅਤਕੀਆਂ ਨੂੰ ਭਗੌੜਾ ਘੋਸ਼ਿਤ ਕਰਨ ਤੋਂ ਬਾਅਦ ਉਨ੍ਹਾਂ ਦੀ ਚਲ ਅਤੇ ਅਚਲ ਜਾਇਦਾਦ ਜਬਤ ਕਰਨ ਦੇ ਹੁਕਮ ਜਾਰੀ ਕਰ ਦਿਤੇ । ਇਹ ਵਿਅਕਤੀ ਹਨ ਦੋਸ਼ ਬੰਧੂ ਗੁਪਤ ਰੋਡ ਦਾ ਗੁਰਮੀਤ ਸਿੰਘ ਉਰਫ ਹੈਪੀ ਕਰਾਟਵਾਲਾ, ਅੰਮ੍ਰਿਤਸਰ ਦਾ ਇਕਬਾਲ ਸਿੰਘ ਉਰਫ ਪੱਪਾ ਅਤੇ ਸੁਰਜੀਤ ਸਿੰਘ ਕੋਹਲੀ ਉਰਫ ਮੈਨੇਜਰ ਉਰਫ ਇਸਪੈਕਟਰ ਉਰਫ ਜਗਦੀਸ਼ ਸਿੰਘ ਉਰਫ ਕਰਣ ਸਿੰਘ ਕੋਹਲੀ । ਯਾਦ ਰਹੇ ਕਿ ਕੋਹਲੀ ਦੀ ਤਰਨਤਾਰਨ 'ਚ ਹੋਈ ਹਤਿਆ ਦੇ ਮਾਮਲੇ ਵਿਚ ਵੀ ਪੁਲਸ ਨੂੰ ਲੋੜ ਹੈ ।

ਸਰਕਾਰੀ ਵਕੀਲ ਸ੍ਰੀ ਆਰ. ਕੇ. ਖੰਨਾ ਨੇ ਕਰੋਲ ਬਾਗ ਪੁਲਸ ਸਟੇਸ਼ਨ ਦੇ ਸਬ ਇਸਪੈਕਟਰ ਧਰਮਵੀਰ ਦਾ ਬਿਆਨ ਅਦਾਲਤ ਵਿਚ ਪੜਦੇ ਹੋਏ ਕਿਹਾ ਕਿ ਕੋਹਲੀ ਅਤੇ ਇਕਬਾਲ ਸਿੰਘ ਨੂੰ ਉਨਾ ਦੇ ਨਿਵਾਸ ਸਥਾਨ ਤੋਂ



ਸ਼ਹੀਦ ਭਾਈ ਭਾਈ ਇਕਬਾਲ ਸਿੰਘ (ਪੱਪਾ) ਬੱਬਰ

ਬੱਬਰ ਖਾਲਸਾ ਇੰਟਰਨੈਸ਼ਨਲ

BABBAR KHALSA INTERNATIONAL

ਦੇਗ ਤੇਗ ਫਤਿਹ ! ਪੰਥ ਕੀ ਜੀਤ !

641

[illegible]



ਭਾਈ ਸੁਖਵੀਰ ਸਿੰਘ ਦਿੱਲੀ ਦਾ ਕੋਈ ਥਹੁ ਪਤਾ ਨਹੀਂ ਲੱਗ ਸਕਿਆ

*ਝੂਠੇ ਪੁਲੀਸ ਮੁਕਾਬਲੇ ਵਿਚ ਸ਼ਹੀਦ ਕਰ ਦੇਣ ਦਾ ਖਦਸ਼ਾ?*



ਭਾਈ ਸੁਖਵੀਰ ਸਿੰਘ (ਦਿੱਲੀ) ਸੁੱਜੋਂ ਦਿੱਲੀ ਵਿਖੇ ਇਕ ਪੰਥਕ ਸਮਾਗਮ ਦੌਰਾਨ।

ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਨਾਲ
ਭਾਈ ਸੁਖਵੀਰ ਸਿੰਘ ਖਾਲਸਾ (ਦਿੱਲੀ) ਸੁੱਜੋਂ

# ਲ. ਐੱਫ. ਦਾ ਮੁਖੀ ਗੁਰਜੰਟ ਸਿੰਘ ਬੁੱਧਸਿੰਘਵਾਲਾ ਮੁਕਾਬਲੇ 'ਚ ਮਾਰਿਆ ਗਿਆ

ਤ ਮੁਕਾਬਲਿਆਂ ਵਿਚ 10 ਮਿਲੀਟੈਂਟ ਮਰੇ—ਇਕ ਐਸ.ਪੀ.ਓ. ਦੀ ਹੱਤਿਆ

ਸਿਰਸਾ ਜ਼ਿਲੇ 'ਚੋਂ ਅਗਵਾ ਕੀਤੇ 4 ਵਿਅਕਤੀਆਂ ਦੀਆਂ ਲਾਸ਼ਾਂ ਨਹਿਰ 'ਚੋਂ ਬਰਾਮਦ

## ਬੁਧ ਸਿੰਘ ਵਾਲਾ ਦੇ ਭੋਗ ਤੇ ਲੋਕਾਂ ਨੂੰ ਨਾ ਜਾਣ ਦਿੱਤਾ ਗਿਆ

ਮੇਜਰ ਸਿੰਘ

ਬੁੱਧ ਸਿੰਘ ਵਾਲਾ, 8 ਅਗਸਤ–ਚੋਟੀ ਦੇ ਖਾੜਕੂ ਆਗੂ ਅਤੇ ਖਾਲਿਸਤਾਨ ਲਿਬਰੇਸ਼ਨ ਫੋਰਸ ਦੇ ਚੀਫ ਜਨਰਲ 27 ਸਾਲਾ ਭਾਈ ਗੁਰਜੰਟ ਸਿੰਘ ਬੁੱਧ ਸਿੰਘ ਵਾਲਾ ਨਮਿਤ ਪਾਠ ਦਾ ਭੋਗ ਅੱਜ ਇਥੇ ਬਹੁਤ ਹੀ ਕਰੜੇ ਸੁਰੱਖਿਆ ਪ੍ਰਬੰਧਾਂ ਹੇਠ ਪਾਇਆ ਗਿਆ। ਭੋਗ ਸਮੇਂ ਪਰਿਵਾਰ ਦੇ ਜੀਅ, ਪਿੰਡ ਦੀਆਂ ਔਰਤਾਂ ਅਤੇ ਕੁਝ ਕੁ ਨਜ਼ਦੀਕੀ ਸਕੇ ਸਬੰਧੀ ਹੀ ਪੁਲਿਸ ਨੇ ਹਾਜ਼ਰ ਹੋਣ ਦਿਤੇ।

ਭਾਈ ਗੁਰਜੰਟ ਸਿੰਘ ਦੇ ਨਾਂ ਨਾਲ ਜੁੜ ਕੇ ਦੇਸ਼ ਵਿਦੇਸ਼ ਵਿਚ ਪ੍ਰਸਿਧ ਹੋਇਆ ਬਾਘਾ ਪੁਰਾਣਾ ਦੇ ਨੇੜਲਾ ਪਿੰਡ ਬੁੱਧ ਸਿੰਘ ਵਾਲਾ ਅੱਜ ਪੂਰੀ ਤਰ੍ਹਾਂ ਪੁਲਿਸ ਤੇ ਸੁਰੱਖਿਆ ਦਸਤਿਆਂ ਦੇ ਘੇਰੇ ਵਿਚ ਸੀ। ਇਸ ਪਿੰਡ ਨੂੰ ਜਾਣ ਵਾਲੇ ਰਸਤਿਆਂ 'ਤੇ 25-25 ਕਿਲੋਮੀਟਰ ਦੂਰ ਪੁਲਿਸ ਨੇ ਨਾਕੇ ਲਗਾਏ ਹੋਏ ਸਨ। ਪੁਲਿਸ ਇਨ੍ਹਾਂ ਨਾਕਿਆਂ ਉਪਰ ਹਰ ਬੱਸ, ਕਾਰ, ਜੀਪ ਤੇ ਹੋਰ ਵਾਹਨਾਂ ਨੂੰ ਰੋਕ ਕੇ ਸਾਰੀਆਂ ਸਵਾਰੀਆਂ ਨੂੰ ਚੈਕ ਕਰ ਰਹੀ ਸੀ ਤੇ ਜਿਸ ਕਿਸੇ ਉਪਰ ਵੀ ਬੁੱਧ ਸਿੰਘ ਵਾਲਾ ਵਿਖੇ ਪਾਠ ਦੇ ਭੋਗ 'ਚ ਜਾਣ ਦਾ ਸ਼ੱਕ ਪੈਂਦਾ ਸੀ, ਉਸ ਨੂੰ ਰੋਕ ਕੇ ਵਾਪਸ ਜਾਣ ਲਈ ਮਜਬੂਰ ਕੀਤਾ ਜਾਂਦਾ ਸੀ। ਪਹਿਲਾਂ ਮੋਗਾ ਬਾਈਪਾਸ, ਨਿਹਾਲਸਿੰਘ ਵਾਲਾ, ਭਗਤਾ ਭਾਈਕਾ, ਕੋਟਕਪੂਰਾ ਵਿਖੇ ਨਾਕੇ ਲਗਾਏ ਗਏ ਸਨ। ਇਸ ਤੋਂ ਅੱਗੇ ਸਾਰੀਆਂ ਪਹੁੰਚ ਸੜਕਾਂ 'ਤੇ ਪੁਲਿਸ ਬੈਠੀ ਸੀ। ਫਿਰ ਬੁੱਧ ਸਿੰਘ ਵਾਲਾ ਪਿੰਡ ਨੂੰ 4-4 ਕਿਲੋਮੀਟਰ ਦੇ ਘੇਰੇ ਵਿਚ ਨਾਕੇ ਲਾ ਕੇ ਘੇਰਿਆ ਹੋਇਆ ਸੀ। ਬਾਘਾ ਪੁਰਾਣਾ ਦੇ ਐਨ ਨਾਲ ਸੂਏ 'ਤੇ, ਨੱਥੋਕੇ ਪਿੰਡ ਦੇ ਨਾਲ, ਚੰਨੂੰਵਾਲਾ, ਰਾਜੇਵਾਲਾ, ਕੇਸਰ ਸਿੰਘ ਵਾਲਾ, ਕੋਟਲਾ ਮੇਹਰ ਸਿੰਘ, ਸਮਾਧ ਭਾਈ ਆਦਿ ਥਾਵਾਂ 'ਤੇ ਨਾਕੇ ਲਾ ਕੇ ਪਿੰਡ ਨੂੰ ਜਾਣ ਵਾਲੇ ਸਾਰੇ ਰਸਤੇ ਸੀਲ ਕੀਤੇ ਹੋਏ ਸਨ। ... ਸੁਰੱਖਿਆ ਦਸਤੇ ਭਾਰੀ ਗਿਣਤੀ ਵਿਚ ਤਾਇਨਾਤ ਸਨ। ਫਿਰਨੀ ਉਪਰ ਘੋੜ ਸਵਾਰ ਪੁਲਿਸ ਤੇ ਜੀਪਾਂ ਜਿਪਸੀਆਂ ਚੱਕਰ ਲਗਾ ਰਹੀਆਂ ਸਨ। ਇਸ ਤੋਂ ਵੀ ਅੱਗੇ ਫਿਰ ਭਾਈ ਗੁਰਜੰਟ ਸਿੰਘ ਦੇ ਘਰ ਦੁਆਲੇ ਪੁਲਿਸ ਦਾ ਘੇਰਾ ਹੋਰ ਵੀ ਤੰਗ ਸੀ।

ਪੁਲਿਸ ਦਾ ਵਤੀਰਾ ਏਨਾ ਸਖਤ ਸੀ ਕਿ ਪੱਤਰਕਾਰਾਂ ਨੂੰ ਵੀ ਪਿੰਡ ਵੱਲ ਨਹੀਂ ਜਾਣ ਦਿੱਤਾ ਗਿਆ। ਉਨ੍ਹਾਂ ਨੂੰ ਬਾਘਾ ਪੁਰਾਣਾ ਸੂਏ 'ਤੇ ਲਾਏ ਨਾਕੇ ਉਪਰ ਹੀ ਰੋਕੀ ਰਖਿਆ ਪਰ 'ਅਜੀਤ' ਦੀ ਟੀਮ ਪੁਲਿਸ ਨੂੰ ਝਕਾਨੀ ਦੇ ਕੇ ਪੂਰੇ 12 ਵਜੇ ਪਿੰਡ ਵਿਚ ਭਾਈ ਬੁੱਧ ਸਿੰਘ ਵਾਲਾ ਦੇ ਘਰ ਵਿਚ ਪੁੱਜਣ ਵਿਚ ਸਫਲ ਹੋ ਗਈ। ਪਰ ਜਿਉਂ ਹੀ ਅਸੀਂ ਅੰਦਰ ਲੰਘਣ ਲਗੇ ਤਾਂ ਪੁਲਿਸ ਨੇ ਸਾਨੂੰ ਘਰ ਵਿਚ ਦਾਖਲ ਹੋਣ ਤੋਂ ਮਨ੍ਹਾ ਕਰ ਦਿੱਤਾ। ਤਾਂ ਅਸੀਂ ਸਾਹਮਣੇ ਘਰ ਪਾਣੀ ਪੀਣ ਚਲੇ ਗਏ। ਉਥੇ ਹੀ ਘਰ ਵਾਲੇ ਤੇ ਪਿੰਡ ਦੇ ਕੁਝ ਪਤਵੰਤੇ ਆ ਗਏ ਜਿਨ੍ਹਾਂ ਨਾਲ ਗੱਲਬਾਤ ਕੀਤੀ। ਪਰ ਕੁਝ ਮਿੰਟ ਗੱਲ ਕਰਨ 'ਤੇ ਹੀ ਇਕ ਐਸ. ਪੀ. ਆ ਧਮਕਿਆ ਤੇ ਉਸ ਨੇ ਗੱਲਬਾਤ ਨਾ ਕਰਨ ਦੇ ਹੁਕਮ ਚਾੜ੍ਹਨੇ ਸ਼ੁਰੂ ਕਰ ਦਿਤੇ। ਪਰ ਉਸ ਸਮੇਂ ਤਕ ਅਸੀਂ ਜਾਣਕਾਰੀ ਲੈ ਚੁਕੇ ਸਾਂ।

ਪਰਿਵਾਰ ਵਾਲਿਆਂ ਦਸਿਆ ਕਿ ਭੋਗ ਦੀ ਰਸਮ ਕਰੀਬ ਸਵਾ 10 ਵਜੇ ਸੰਪੂਰਨ ਹੋ ਗਈ ਸੀ। ਪਿੰਡ ਵਾਲਿਆਂ ਦੇ ਦਸਣ ਅਨੁਸਾਰ ਘੋੜ ਸਵਾਰ ਤੇ ਜਿਪਸੀਆਂ ਵਿਚ ਪੁਲਿਸ ਸਵੇਰ ਤੋਂ ਹੀ ਪਿੰਡ ਵਿਚ ਵਿਚਰਨੀ ਸ਼ੁਰੂ ਹੋ ਗਈ ਸੀ। ਪਿੰਡ ਦੇ ਜਿਹੜੇ ਲੋਕ 8 ਵਜੇ ਤਕ ਭਾਈ ਗੁਰਜੰਟ ਸਿੰਘ ਦੇ ਘਰ ਚਲੇ ਗਏ ਉਹ ਤਾਂ ਰਹਿ ਗਏ ਬਾਕੀ ਕਿਸੇ ਨੂੰ ਵੀ ਪੁਲਿਸ ਨੇ ਘਰੋਂ ਬਾਹਰ ਨਹੀਂ ਨਿਕਲਣ ਦਿਤਾ। ਸਿਰਫ ਔਰਤਾਂ ਨੂੰ ਹੀ ਭੋਗ 'ਚ ਸ਼ਾਮਲ ਹੋਣ ਲਈ ਜਾਣ ਦਿਤਾ ਗਿਆ। 9 ਵਜੇ ਜਿਉਂ ਹੀ ਭੋਗ ਲਈ ਸਪੀਕਰ ਲਾਇਆ ਪੁਲਿਸ ਨੇ ਜਬਰੀ ਬੰਦ ਕਰਵਾ ਦਿਤਾ। ਪੁਲਿਸ ਘਰ ਦੇ ਅੰਦਰ ਤਕ ਖੜ੍ਹੀ ਸੀ ਤੇ ... ਮਾਨ ਦਲ ਦੇ ਬਠਿੰਡਾ ਜ਼ਿਲ੍ਹੇ ਦੇ ਪ੍ਰਧਾਨ ਸ: ਲੱਖਾ ਸਿੰਘ, ਜੀਂਦਾ ਪਿੰਡ ਦੇ ਸਰਪੰਚ ਸ: ਗੁਰਚਰਨ ਸਿੰਘ ਤੇ 3 ਹੋਰ ਜਣਿਆਂ ਨੂੰ ਪੁਲਿਸ ਭੋਗ ਸਮਾਗਮ ਦੇ ਵਿਚੋਂ ਹੀ ਉਠਾ ਕੇ ਗ੍ਰਿਫਤਾਰ ਕਰਕੇ ਲੈ ਗਈ। ਪਿੰਡ ਵਾਲਿਆਂ ਦਸਿਆ ਪਿੰਡ ਦੀ ਪੰਚਾਇਤ ਨੂੰ ਵੀ ਭੋਗ ਵਿਚ ਸ਼ਾਮਲ ਹੋਣੋਂ ਰੋਕਿਆ ਗਿਆ। ਪੁਲਿਸ ਦੀ ਸਖਤ ਘੇਰਾਬੰਦੀ ਕਾਰਣ ਪਿੰਡ ਵਿਚ ਸਹਿਮ ਦਾ ਸੰਨਾਟਾ ਛਾਇਆ ਹੋਇਆ ਸੀ। ਅੱਜ ਪਿੰਡ ਦੇ ਲੋਕਾਂ ਨੂੰ ਖੇਤਾਂ ਵਿਚ ਵੀ ਕੰਮ ਕਰਨ ਨਹੀਂ ਜਾਣ ਦਿਤਾ ਗਿਆ।

ਬਾਹਰਲੇ ਪਿੰਡਾਂ ਦੇ ਗਏ ਲੋਕਾਂ ਨੂੰ ਭਾਰੀ ਗਿਣਤੀ ਵਿਚ ਨਾਕਿਆਂ ਉਪਰ ਰੋਕਿਆ ਹੋਇਆ ਸੀ। ਬਾਘਾ ਪੁਰਾਣਾ ਵਿਖੇ ਅਕਾਲੀ ਦਲ ਬਾਬਾ ਦੇ ਪ੍ਰਧਾਨ ਬਾਬਾ ਜੋਗਿੰਦਰ ਸਿੰਘ ਨੂੰ ਆਪਣੇ ਦਰਜਨਾਂ ਸਾਥੀਆਂ ਸਮੇਤ ਰੋਕਿਆ ਤੇ ਉਹ ਉਥੇ ਹੀ ਧਰਨਾ ਮਾਰ ਕੇ ਬੈਠ ਗਏ। ਇਸੇ ਤਰ੍ਹਾਂ ਮੋਗਾ ਵਿਖੇ ਯੂਥ ਅਕਾਲੀ ਦਲ (ਝੂੰਦਾ/ਫੇੜੀ) ਦੇ ਆਗੂ ਸ: ਨਿਧੜਕ ਸਿੰਘ ਬਰਾੜ ਨੂੰ ਸਾਥੀਆਂ ਸਮੇਤ ਰੋਕਿਆ ਗਿਆ ਸੀ। ਨੱਥੋਕੇ ਪਿੰਡ ਕੋਲ ਨਾਕੇ ਉਪਰ ਕਈ ਟਰਾਲੀਆਂ ਤੇ ਪੈਦਲ ਸੰਗਤਾਂ ਨੂੰ ਰੋਕਿਆ ਹੋਇਆ ਸੀ। ਸਾਨੂੰ ਕਾਫੀ ਲੋਕ ਮਿਲੇ ਜੋ ਖੇਤਾਂ ਵਿਚ ਪਿੰਡ ਕੋਲ ਤਾਂ ਪਹੁੰਚ ਗਏ ਪਰ ਪੁਲਿਸ ਨੇ ਉਨ੍ਹਾਂ ਨੂੰ ਭੋਗ ਸਮਾਗਮ ਵਿਚ ਸ਼ਾਮਲ ਨਾ ਹੋਣ ਦਿਤਾ।

ਲਾਗਲੇ ਪਿੰਡਾਂ ਵਿਚ ਵੀ ਬੜਾ ਭੈਅ ਦਾ ਮਾਹੌਲ ਸੀ ਜਿਧਰੋਂ ਵੀ ਅਸੀਂ ਲੰਘੇ ਖਾਸ ਨਿਗਾਹਾਂ ਨਾਲ ਲੋਕੀ ਸਾਡੀ ਗੱਡੀ ਵੱਲ ਦੇਖ ਰਹੇ ਸਨ। ਬਾਘਾ ਪੁਰਾਣਾ ਪੂਰੀ ਤਰ੍ਹਾਂ ਬੰਦ ਸੀ। ਕਿਧਰੇ ਕੋਈ ਢਾਬਾ ਜਾਂ ਚਾਹ ਵਾਲੀ ਦੁਕਾਨ ਵੀ ਨਹੀਂ ਸੀ ਖੁਲ੍ਹੀ।

ਬਾਬਾ ਜੋਗਿੰਦਰ ਸਿੰਘ ਨੇ ਭੋਗ ਸਮਾਗਮ ਵਿਖੇ ਲੋਕਾਂ ਦੇ ਸ਼ਾਮਲ ਹੋਣ 'ਤੇ ਲਗਾਈ ਪਾਬੰਦੀ ਦੀ ਸਖਤ ਨਿੰਦਾ ਕਰਦਿਆਂ ਕਿਹਾ ਕਿ ਪੁਲਿਸ ਖੁਦ ਕਾਨੂੰਨ ਤੋੜ ...





ਸ਼ਹੀਦ ਭਾਈ ਗੁਰਜੰਟ ਸਿੰਘ ਬੁੱਧਸਿੰਘ ਵਾਲਾ
ਮੋਗਾ

# ਬੱਬਰ ਖ਼ਾਲਸਾ ਇੰਟਰਨੈਸ਼ਨਲ ਦਾ ਮੁਖੀ ਸੁਖਦੇਵ ਸਿੰਘ ਬੱਬਰ ਮੁਕਾਬਲੇ ਵਿਚ ਹਲਾਕ

**ਸੂਬੇ ਵਿਚ ਹੋਰਨੀਂ ਥਾਈਂ 11 ਮਿਲੀਟੈਂਟ ਮਰੇ**

**ਪਿਤਾ ਤੇ ਪੁੱਤਰ ਸਮੇਤ 8 ਵਿਅਕਤੀ ਕਤਲ**

**ਤਿੰਨ ਮਿਲੀਟੈਂਟਾਂ ਵਲੋਂ ਆਤਮ ਸਮਰਪਣ**

## ਪੰਜਾਬ 'ਚੋਂ ਮਿਲੀਟੈਂਸੀ ਸਤੰਬਰ ਦੇ ਅੰਤ ਤਕ ਜੜ੍ਹੋਂ ਖ਼ਤਮ ਕਰ ਦਿੱਤੀ ਜਾਵੇਗੀ : ਗਿੱਲ

ਚੰਡੀਗੜ੍ਹ, 9 ਅਗਸਤ (ਯੂ. ਐੱਨ. ਆਈ. ਭਾਸ਼ਾ)–ਪੰਜਾਬ ਵਿਚ ਪਿਛਲੇ 24 ਘੰਟਿਆਂ ਦੌਰਾਨ ਬੱਬਰ ਖਾਲਸਾ ਇੰਟਰ ਨੈਸ਼ਨਲ ਦਾ ਮੁਖੀ ਸੁਖਦੇਵ ਸਿੰਘ ਲੁਧਿਆਣਾ ਜ਼ਿਲੇ ਵਿਚ ਡੇਹਲੋਂ ਨੇੜੇ ਸੁਰੱਖਿਆ ਫੋਰਸਾਂ ਨਾਲ ਹੋਏ ਇਕ ਮੁਕਾਬਲੇ ਦੌਰਾਨ ਮਾਰਿਆ ਗਿਆ। ਸੂਬੇ ਵਿਚ ਹੋਰਨੀ ਥਾਈਂ 11 ਮਿਲੀਟੈਂਟ ਮਾਰੇ ਗਏ। ਤਿੰਨ ਮਿਲੀਟੈਂਟਾਂ ਨੇ ...

ਸੁੱਖਾ ਉਰਫ ਜਗਤਾਰ ਸਿੰਘ ਪੁੱਤਰ ਜਿੰਦ ਸਿੰਘ ਵਾਸੀ ਦਾਸੂਵਾਲ (ਤਰਨਤਾਰਨ) ਅੱਜ ਸਵੇਰੇ 5.00 ਵਜੇ ਦੇ ਲਗਭਗ ਸਾਹਨੇਵਾਲ-ਡੇਹਲੋਂ ਰੋਡ 'ਤੇ ਸੁਰੱਖਿਆ ਫੋਰਸਾਂ ਨਾਲ ਹੋਏ ਇਕ ਮੁਕਾਬਲੇ ਦੌਰਾਨ ਮਾਰਿਆ ਗਿਆ। ਉਸ ਦਾ ਇਕ ਸਾਥੀ ਫਰਾਰ ਹੋਣ ਵਿਚ ਸਫਲ ਹੋ ਗਿਆ। ਸ੍ਰੀ ਗਿੱਲ ਨੇ ਦਸਿਆ ਕਿ ਸੁਖਦੇਵ ਸਿੰਘ ਬੱਬਰ ...

ਬੱਬਰ ਖਾਲਸਾ ਜਥੇਬੰਦੀਆਂ ਦਾ ਹੌਸਲਾ ਵਧਾਉਣ ਲਈ ਭੇਜਿਆ ਗਿਆ ਸੀ, ਜਿਸ ਨੂੰ ਕਿ ਕਾਫੀ ਢਾਹ ਲੱਗੀ ਸੀ।

ਐੱਸ. ਐੱਸ. ਪੀ. ਸ੍ਰੀ ਚਟੋਪਾਧਿਆਏ, ਜੋ ਇਸ ਪ੍ਰੈੱਸ ਕਾਨਫਰੰਸ ਵਿਚ ਮੌਜੂਦ ਸਨ, ਨੇ ਦਸਿਆ ਕਿ ਜ਼ਿਲਾ ...

ਪੁਲਸ ਪਾਰਟੀ ਨੇ ਭੱਜਦੇ ਹੋਏ ਮਿਲੀਟੈਂਟਾਂ 'ਤੇ ਜਵਾਬੀ ਫਾਇਰਿੰਗ ਕੀਤੀ। ਦੁਪਾਸੜ ਫਾਇਰਿੰਗ ਦਾ ਇਹ ਸਿਲਸਿਲਾ ਲਗਭਗ ਅੱਧਾ ਘੰਟਾ ਚਲਦਾ ਰਿਹਾ। ਇਸ ਦੌਰਾਨ ਨਾਲ ਲੱਗਦੇ ਇਲਾਕਿਆਂ ਤੋਂ ਹੋਰ ਪੁਲਸ ...

ਉਨ੍ਹਾਂ ਦਸਿਆ ਕਿ ਸੁਖਦੇਵ ਸਿੰਘ ਬੱਬਰ ਦੇ ਮਾਰੇ ਜਾਣ ਨਾਲ ਪੰਜਾਬ ਵਿਚ ਮਿਲੀਟੈਂਸੀ ਨੂੰ ਭਾਰੀ ਢਾਹ ਵੱਜੀ ਹੈ।

ਸ੍ਰੀ ਗਿੱਲ ਨੇ ...

ਸਿਖਲਾਈ ਕੈਂਪ ਚਲ ਰਹੇ ਹਨ ਤੇ ਪਾਕਿਸਤਾਨ ਤੋਂ ਹਥਿਆਰ ਵੀ ਆ ਰਹੇ ਹਨ। ਪਿਛਲੇ ਦਿਨੀਂ ਅਹਿਮਦਾਬਾਦ ਵਿਚ ਵੱਡੀ ਗਿਣਤੀ ਵਿਚ ਹਥਿਆਰ ਫੜੇ ...

## ਭਾਈ ਸੁਖਦੇਵ ਸਿੰਘ ਅੰਤਮ ਸਵਾਸਾਂ ਤੱਕ ਸਰਕਾਰੀ ਨਿਜ਼ਾਮ ਵਿਰੁੱਧ ਲੜਦੇ ਰਹੇ–ਜਗਜੀਤ ਕੌਰ

ਹਰਕੰਵਲ ਕੋਰਪਾਲ

ਦਾਸੂਵਾਲ (ਅੰਮ੍ਰਿਤਸਰ), 10 ਅਗਸਤ–'ਕੌਮ ਦੇ ਘਰ ਦੀ ਪ੍ਰਾਪਤੀ ਲਈ ਚਲ ਰਹੇ ਸੰਘਰਸ਼ ਦੌਰਾਨ ਇਕ ਨਾ ਇਕ ਦਿਨ ਕਿਸੇ ਵੀ ਜੁਝਾਰੂ ਖਾੜਕੂ ਦੀ ਸ਼ਹਾਦਤ ਯਕੀਨੀ ਹੈ। ਇਹ ਘੜੀ ਪਹਿਲਾਂ ਵੀ ਆ ਸਕਦੀ ਹੈ ਤੇ ਥੋੜ੍ਹੀ ਦੇਰ ਬਾਅਦ ਵਿਚ ਵੀ, ਪਰ ਮੈਨੂੰ ਮਾਣ ਹੈ ਕਿ ਉਸ ਉੱਚ ਸੁੱਚੇ ਨੇਕ ਰੂਹ ਨਾਲ ਜ਼ਿੰਦਗੀ ਦੇ ਕੁਝ ਅਨਮੋਲ ਵਰ੍ਹੇ ਬਿਤਾਉਣ ਦਾ ਜਿਸ ਨੇ ਕਲਗੀਧਰ ਪਿਤਾ ਦੀ ਮਿਹਰ ਸਦਕਾ ਕੌਮੀ ਨਿਸ਼ਾਨੇ ਦੀ ਪ੍ਰਾਪਤੀ ਲਈ ਜੂਝਦਿਆਂ ਆਪਣੇ ਸਵਾਸਾਂ ਦੀ ਅੰਤਮ ਘੜੀ ਗੁਰੂ ਦੋਖੀ ਨਿਜ਼ਾਮ ਵਿਰੁਧ ਚਲ ਰਹੇ ਧਰਮ ਯੁਧ ਨੂੰ ਇਕ ਇਖਲਾਕੀ ਹੁਸਨ ਬਖਸ਼ਿਆ। ਅਜਿਹੇ ਜੰਗਜੂਆਂ ਨੂੰ ਭਲਾ ਵਿਚਾਰੀ ਮੌਤ ਕੀ ਮਾਰੇਗੀ, ਜਿਹਨਾਂ ਦੀ ਜ਼ਿੰਦਗੀ ਤੋਂ ਬਾਅਦ ਵੀ ਉਹਨਾਂ ਦੇ ਅਮਲਾਂ ਦੀ ਸੁਗੰਧੀ ਰਹਿੰਦੀ ਦੁਨੀਆ ਤੱਕ ਆਉਣ ਵਾਲੀਆਂ ਪੀੜ੍ਹੀਆਂ ਦੇ ਜਜ਼ਬਾਤ ਲਈ ਸਦੀਵਕਾਲੀ ਜੋਤ ਬਣਨ ਦੀ ਸਮਰੱਥਾ ਰਖਦੀ ਹੋਵੇ।'

ਇਹ ਵਿਚਾਰ ਬੀਤੇ ਦਿਨੀਂ ਪੁਲਿਸ ਹੱਥੋਂ ਮਾਰੇ ਗਏ ਬੱਬਰ ਖਾਲਸਾ ਦੇ ਮੁਖੀ ਭਾਈ ਸੁਖਦੇਵ ਸਿੰਘ ਬੱਬਰ ਦੀ ਵਿਧਵਾ ਬੀਬੀ ਸੁਖਵੰਤ ਕੌਰ ਉਰਫ ਜਗਜੀਤ ਕੌਰ ਨੇ ਅੰਮ੍ਰਿਤਸਰ ਤੋਂ 60 ਕਿਲੋਮੀਟਰ ਦੂਰ ਥਾਣਾ ਝਬਾਲ ਅਧੀਨ ਪੈਂਦੇ ਪਿੰਡ ਦਾਸੂਵਾਲ ਵਿਖੇ 'ਅਜੀਤ' ਦੇ ਇਸ ਨਾਮਾਨਿਗਾਰ ਨਾਲ ਇਕ ਇੰਟਰਵਿਊ ਦੌਰਾਨ ਪ੍ਰਗਟਾਏ।

ਇਹ ਪੁੱਛੇ ਜਾਣ 'ਤੇ ਕਿ ਭਾਈ ਸੁਖਦੇਵ ਸਿੰਘ ਦੀ ਸ਼ਹਾਦਤ ਪਿਛੋਂ ਉਹ ਕਿਸ ਤਰ੍ਹਾਂ ਮਹਿਸੂਸ ਕਰਦੇ ਹਨ ਤਾਂ ਬੀਬੀ ਜੀ ਨੇ ਕਿਹਾ ਕਿ ਭਾਵੇਂ ਮੇਰੇ ਸਿਰ ਦਾ ਸਾਈਂ

(ਬਾਕੀ ਸਫਾ 3 ਕਾਲਮ 2)



ਭਾਈ ਸੁਖਦੇਵ ਸਿੰਘ ਬੱਬਰ ਦੀ ਵਿਧਵਾ ਬੀਬੀ ਸੁਖਵੰਤ ਕੌਰ ਉਰਫ ਬੀਬੀ ਜਗਜੀਤ ਕੌਰ। ਫੋਟੋ : ਹਿਰਮਨ ਸਰੂਬੋਂ

### ਜਗਜੀਤ ਕੌਰ (ਸਫਾ 1 ਦੀ ਬਾਕੀ)

ਸਰੀਰਕ ਤੌਰ 'ਤੇ ਮੇਰੇ ਨਾਲੋਂ ਜੁਦਾ ਹੋ ਗਿਆ ਹੈ, ਪ੍ਰੰਤੂ ਆਤਮਿਕ ਤੌਰ 'ਤੇ ਉਸ ਦੇ ਆਦਰਸ਼, ਉਸ ਦੇ ਸਿਦਕ, ਉਸ ਦੇ ਰੱਖੀ ਸਬਰ ਅਤੇ ਉਸ ਦੀ ਇਖਲਾਕੀ ਰੂਹ ਮੈਨੂੰ ਤਾਂ ਕੀ ਸਾਰੀ ਸਿੱਖ ਸੰਗਤ ਵਿਚ ਰਸਭਿੰਨੀ ਮਹਿਕ ਵੰਡਦੀ ਰਹੇਗੀ। ਭਾਈ ਸਾਹਿਬ ਦੇ ਪਿਛੋਕੜ ਬਾਰੇ ਪੁਛਣ 'ਤੇ ਉਹਨਾਂ ਦਸਿਆ ਕਿ ਉਹਨਾਂ ਦਾ ਜਨਮ 9 ਅਗਸਤ 1955 ਨੂੰ ਹੋਇਆ ਸੀ, ਤੇ ਉਹ ਸ਼ਹੀਦ ਵੀ 9 ਅਗਸਤ ਵਾਲੇ ਦਿਨ ਹੀ ਹੋਏ ਹਨ। ਇਹ ਪੁਛੇ ਜਾਣ 'ਤੇ ਕਿ ਉਹ ਖਾੜਕੂ ਲਹਿਰ ਵਿਚ ਕਿਵੇਂ ਆਏ ਤਾਂ ਉਹਨਾਂ ਦਸਿਆ ਕਿ 1978 ਵਿਚ ਜਦੋਂ ਅੰਮ੍ਰਿਤਸਰ 13 ਅਪ੍ਰੈਲ ਨੂੰ ਨਿਰੰਕਾਰੀ ਕਾਂਡ ਹੋਇਆ, ਜਿਸ ਵਿਚ 13 ਸਿੰਘ ਸ਼ਹੀਦ ਹੋ ਗਏ ਸਨ ਉਸ ਦਿਨ ਸਾਡਾ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਅਨੰਦ ਕਾਰਜ ਹੋ ਰਿਹਾ ਸੀ। ਇਸ ਕਾਂਡ ਵਿਚ ਉਹਨਾਂ ਦਾ ਪਿਆਰਾ ਮਿੱਤਰ ਅਖੰਡ ਕੀਰਤਨੀ ਜਥੇ ਦਾ ਜਥੇਦਾਰ ਫੌਜਾ ਸਿੰਘ ਸ਼ਹੀਦ ਹੋ ਗਿਆ। ਬਸ ਉਸ ਕਾਂਡ ਨਾਲ ਹੀ ਉਹਨਾਂ ਦਾ ਜੀਵਨ ਬਦਲ ਗਿਆ।

ਭਾਈ ਫੌਜਾ ਸਿੰਘ ਦੀ ਸ਼ਹੀਦੀ ਪਿਛੋਂ ਉਹਨਾਂ ਦਾ ਮਨ ਬੇਚੈਨ ਰਹਿਣ ਲੱਗਾ। ਸਰਕਾਰ ਦੀ ਸਿੱਖ ਦੋਖੀ ਤੇ ਨਿਰੰਕਾਰੀਆਂ ਪ੍ਰਤੀ ਹਮਦਰਦੀ ਵਾਲੀ ਨੀਤੀ ਨੇ ਉਹਨਾਂ ਦੇ ਮਨ ਵਿਚ ਸਰਕਾਰ ਤੇ ਨਿਰੰਕਾਰੀਆਂ ਵਿਰੁਧ ਰੋਸਾ ਹੋਰ ਵਧਾ ਦਿੱਤਾ। ਇਸ ਪਿਛੋਂ ਉਹ 1980 ਵਿਚ ਘਰ ਬਾਹਰ ਛੱਡ ਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਚਲੇ ਗਏ ਤੇ ਉਥੇ ਰਹਿਣ ਲਗ ਪਏ। ਅਸੀਂ ਉਹਨਾਂ ਨੂੰ ਉਥੇ ਹੀ ਕਦੇ ਮਿਲ ਆਉਂਦੇ ਸੀ। ਉਹਨਾਂ ਦਸਿਆ ਕਿ 1980 ਵਿਚ ਪੱਟੀ ਵਿਚ ਦੋ ਨਿਰੰਕਾਰੀ ਕਤਲ ਹੋ ਗਏ, ਉਹਨਾਂ ਦੇ ਕਤਲਾਂ ਦਾ ਦੋਸ਼ ਭਾਈ ਸਾਹਿਬ ਤੇ ਮੜ੍ਹ ਦਿੱਤਾ ਗਿਆ। ਇਸ ਪਿਛੋਂ ਉਹਨਾਂ ਦੀ ਜ਼ਿੰਦਗੀ ਦੀ ਰੂਪੋਸ਼ੀ ਦਾ ਸਫਰ ਸ਼ੁਰੂ ਹੋ ਗਿਆ। ਜਦੋਂ ਇਹ ਪੁਛਿਆ ਕਿ ਤੁਸਾਂ ਉਹਨਾਂ ਨੂੰ ਰੂਪੋਸ਼ੀ ਜ਼ਿੰਦਗੀ ਤੋਂ ਰੋਕਿਆ ਨਹੀਂ ਸੀ ਤਾਂ ਉਹਨਾਂ ਕਿਹਾ ਕਿ ਮੈਨੂੰ ਉਹ ਹਮੇਸ਼ਾਂ ਇਹੋ ਕਹਿੰਦੇ ਸੀ ਕਿ ਨਾਮ ਬਾਣੀ ਜਪੋ, ਪ੍ਰਮਾਤਮਾ ਸਿਦਕ ਬਖਸ਼ੇਗਾ। ਮੈਂ ਤਾਂ ਆਪਣੀ ਜ਼ਿੰਦਗੀ ਗੁਰੂ ਦੇ ਲੇਖੇ ਲਾਉਣ ਦਾ ਨਿਸਚਾ ਕਰ ਲਿਆ ਹੈ। ਇਸ ਤਰ੍ਹਾਂ ਉਹ ਆਪਣੇ ਸਿਦਕ 'ਤੇ ਡਟੇ ਰਹੇ ਤੇ ਮੁੜ ਕਦੇ ਵੀ ਘਰ ਪਰਤ ਕੇ ਵਾਪਸ ਨਾ ਆਏ। ਬੀਬੀ ਜੀ ਨੇ ਹੋਰ ਕਿਹਾ ਕਿ ਉਹ ਅੰਤਰ ਮੁਖੀ ਸੁਭਾਅ ਦੇ ਸਨ। ਉਹਨਾਂ ਦੇ ਮਨ ਅੰਦਰ ਕੌਮ ਦਾ ਘਰ ਬਣਾਉਣ ਦੀ ਬੜੀ ਤਾਂਘ ਰਹਿੰਦੀ ਸੀ। ਭਾਈ ਸਾਹਿਬ ਦੇ ਕਿਰਦਾਰ ਬਾਰੇ ਪਿੰਡ ਦੇ ਇਕ ਬਜ਼ੁਰਗ ਨੇ ਇਕ ਪੁਰਾਣਾ ਵਾਕਿਆ ਸੁਣਾਇਆ। ਉਸ ਨੇ ਦਸਿਆ ਕਿ ਭਾਈ ਸਾਹਿਬ ਦਾ ਰੂਪੋਸ਼ ਹੋਣ ਤੋਂ ਪਹਿਲਾਂ ਪਿੰਡ ਦੇ ਕੁਝ ਮਜ਼ਹਬੀ ਸਿੱਖਾਂ ਨਾਲ ਝਗੜਾ ਹੋ ਗਿਆ। ਮਜ਼ਹਬੀ ਸਿੰਘ ਇਕ ਦਿਨ ਉਹਨਾਂ ਪਾਸੋਂ ਮੁਆਫੀ ਮੰਗਣ ਲਈ ਸ੍ਰੀ ਦਰਬਾਰ ਸਾਹਿਬ ਪੁਜੇ। ਉਹਨਾਂ ਦੀ ਗੱਲ ਸੁਣਨ ਪਿਛੋਂ ਭਾਈ ਸੁਖਦੇਵ ਸਿੰਘ ਬੱਬਰ ਨੇ ਉਹਨਾਂ ਨੂੰ ਕਿਹਾ ਕਿ ਮੈਂ ਜ਼ਾਤੀ ਦੁਸ਼ਮਣੀਆਂ ਕੱਢਣ ਲਈ ਰੂਪੋਸ਼ ਨਹੀਂ ਹੋਇਆ। ਜਿਸ ਸੁਖਦੇਵ ਸਿੰਘ ਨਾਲ ਝਗੜਾ ਹੋਇਆ ਸੀ ਉਹ ਹੋਰ ਸੀ, ਇਹ ਸੁਖਦੇਵ ਸਿੰਘ ਜੋ ਤੁਹਾਡੇ ਸਾਹਮਣੇ ਬੈਠਾ ਹੈ, ਇਹ ਹੋਰ ਹੈ। ਮੈਂ ਆਪਣੀ ਜ਼ਿੰਦਗੀ ਕੌਮ ਦੇ ਲੇਖੇ ਲਾਈ ਹੋਈ ਹੈ। ਇਹ ਗੱਲ ਸੁਣ ਕੇ ਉਹ ਸਾਰੇ ਮਨ ਤੋਂ ਸਾਰਾ ਭਾਰ ਲਾਹ ਕੇ ਵਾਪਸ ਪਿੰਡ ਪਰਤ ਆਏ।

ਉਹਨਾਂ ਹੋਰ ਦਸਿਆ ਕਿ ਭਾਈ ਸਾਹਿਬ ਹਿੰਦੂਆਂ ਤੇ ਨਿਰਦੋਸ਼ਾਂ ਨੂੰ ਮਾਰਨ ਦੇ ਹੱਕ ਵਿਚ ਨਹੀਂ ਸਨ, ਉਹ ਕਹਿੰਦੇ ਸਨ ਕਿ ਸਾਡੀ ਲੜਾਈ ਕੇਂਦਰ ਦੇ ਬ੍ਰਾਹਮਣਵਾਦੀ ਨਿਜ਼ਾਮ ਵਿਰੁਧ ਹੈ, ਕਿਸੇ ਇਕ ਫਿਰਕੇ ਨਾਲ ਸਾਡੀ ਕੋਈ ਲੜਾਈ ਨਹੀਂ। ਇਸ ਸਮੇਂ ਭਾਈ ਸੁਖਦੇਵ ਸਿੰਘ ਦੇ ਵੱਡੇ ਭਰਾ ਭਾਈ ਮਹਿਲ ਸਿੰਘ ਦੀ ਪਤਨੀ ਬੀਬੀ ਗੁਰਮੀਤ ਕੌਰ ਨੇ ਦਸਿਆ ਕਿ ਜਦੋਂ ਵੀ ਕੋਈ ਵਾਰਦਾਤ ਕਿਧਰੇ ਹੋ ਜਾਂਦੀ ਪੁਲਿਸ ਸਾਨੂੰ ਤੰਗ ਕਰਦੀ, ਸਾਨੂੰ ਥਾਣੇ ਬੁਲਾਉਂਦੀ। ਗੋਬਿੰਦ ਰਾਮ ਨੇ ਸਾਨੂੰ ਬਹੁਤ ਤਸੀਹੇ ਦਿੱਤੇ ਸਨ, ਉਹਨਾਂ ਦਸਿਆ ਕਿ ਭਾਈ ਮਹਿਲ ਸਿੰਘ ਏਅਰ ਫੋਰਸ ਵਿਚ ਗਰਾਊਂਡ ਇੰਜੀਨੀਅਰ ਸਨ, ਨੌਕਰੀ ਛੱਡ ਕੇ ਆ ਗਏ ਤੇ ਪੁਲਿਸ ਵਧੀਕੀਆਂ ਵਿਰੁਧ ਡੱਟ ਗਏ।



**ਸ਼ਹੀਦ ਭਾਈ ਸੁਖਦੇਵ ਸਿੰਘ ਬੱਬਰ**
**ਦਾਸੂਵਾਲ, ਅੰਮ੍ਰਿਤਸਰ**

ਪ੍ਰਕਾਸ਼ ਸਿੰਘ ਬਾਦਲ ਵਰਗੇ 'ਅਕਾਲੀ' ਕਦੇ ਖ਼ਾਲਿਸਤਾਨ ਦੀ ਪ੍ਰਾਪਤੀ ਨੂੰ ਆਪਣਾ ਨਿਸ਼ਾਨਾ ਦੱਸਦੇ ਹੁੰਦੇ ਸੀ, ਜੋ ਹੁਣ ਕੋਈ ਹੋਰ ਹੀ ਬੋਲੀ ਬੋਲ ਰਹੇ ਹਨ।

## ਆਜ਼ਾਦ ਸਿੱਖ ਰਾਜ ਦੇ ਮਤੇ ਉੱਤੇ ਕਾਇਮ ਹਾਂ-ਬਾਦਲ

ਰੋਪੜ, 26 ਅਗਸਤ-(ਸਟਾਫ ਰਿਪੋਰਟਰ) ਅਕਾਲੀ ਦਲ (ਬ) ਦੇ ਪ੍ਰਧਾਨ ਸ: ਪ੍ਰਕਾਸ਼ ਸਿੰਘ ਬਾਦਲ ਦਾ ਕਹਿਣਾ ਹੈ ਕਿ ਉਨ੍ਹਾਂ ਦਾ ਦਲ ਆਜ਼ਾਦ ਸਿੱਖ ਰਾਜ ਬਾਰੇ ਆਨੰਦਪੁਰ ਸਾਹਿਬ ਵਿਚ ਪਾਸ ਕੀਤੇ ਗਏ ਮਤੇ 'ਤੇ ਅਜੇ ਵੀ ਕਾਇਮ ਹੈ ਤੇ ਇਸ ਨਿਸ਼ਾਨੇ ਦੀ ਪ੍ਰਾਪਤੀ ਤੱਕ ਸ਼ਾਂਤਮਈ ਸੰਘਰਸ਼ ਜਾਰੀ ਰੱਖਿਆ ਜਾਵੇਗਾ।

ਸ: ਬਾਦਲ ਅੱਜ ਇਥੇ ਗੁ: ਸਿੰਘ ਸਭਾ ਵਿਖੇ ਆਪਣੀ ਪਾਰਟੀ ਦੀ ਇਕ ਕਾਨਫਰੰਸ ਵਿਚ ਅਕਾਲੀ ਕਾਰਕੁਨਾਂ ਨੂੰ ਸੰਬੋਧਨ ਕਰ ਰਹੇ ਸਨ। ਕਾਨਫਰੰਸ ਨੂੰ ਸ: ਬਾਦਲ ਤੋਂ ਬਿਨਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ, ਸ: ਕੁਲਦੀਪ ਸਿੰਘ ਵਡਾਲਾ, ਸ: ਬਲਵਿੰਦਰ ਸਿੰਘ ਭੂੰਦੜ, ਪ੍ਰੋ: ਪ੍ਰੇਮ ਸਿੰਘ ਚੰਦੂਮਾਜਰਾ ...

... ਭਾਵਨਾਵਾਂ ਦੇ ਉਲਟ ਕੰਮ ਕਰ ਰਹੀ ਹੈ। ਉਨ੍ਹਾਂ ਕਿਹਾ ਕਿ ਪੰਚਾਇਤ ਚੋਣਾਂ ਬਾਰੇ ਉਹਨਾਂ ਦੀ ਪਾਰਟੀ ਨੇ ਅਜੇ ਕੋਈ ਫੈਸਲਾ ਨਹੀਂ ਕੀਤਾ।

ਸ: ਬਾਦਲ ਨੇ ਪੰਜਾਬ ਅਤੇ ਕੇਂਦਰ ਸਰਕਾਰ ਦੀ ਤਿੱਖੀ ਆਲੋਚਨਾ ਕਰਦਿਆਂ ਕਿਹਾ ਕਿ ਵਿਦੇਸ਼ਾਂ ਵਿਚ ਖਾੜਕੂ ਲਹਿਰ ਦੇ ਪ੍ਰਫੁਲਤ ਹੋਣ ਬਾਰੇ ਸਰਕਾਰ ਨੂੰ ਆਪਣੀ ਭੂਮਿਕਾ ਸਬੰਧੀ ਵੀ ਵਿਚਾਰ ਕਰਨੀ ਚਾਹੀਦੀ ਹੈ। ਉਨ੍ਹਾਂ ਕਿਹਾ ਕਿ ਕੇਂਦਰ ਵਿਚਲੀ ਕਿਸੇ ਵੀ ਹਕੂਮਤ ਨੇ ਸਿੱਖਾਂ ਨੂੰ ਇਨਸਾਫ਼ ਨਹੀਂ ਦਿੱਤਾ ਤੇ ਸਿੱਖਾਂ ਨਾਲ ਹਮੇਸ਼ਾ ਦੂਜੇ ਦਰਜੇ ਦੇ ਸ਼ਹਿਰੀਆਂ ਵਾਲਾ ਸਲੂਕ ਕੀਤਾ ਜਾਂਦਾ ਰਿਹਾ ਹੈ।

ਉਨ੍ਹਾਂ ਕਿਹਾ ਕਿ ਹਰ ਜ਼ਿਲ੍ਹੇ ਵਿਚ 1000 ...

ਸ: ਬਾਦਲ ਨੇ ਭਾਈ ਮਨਜੀਤ ਸਿੰਘ ਵਲੋਂ ਕਾਇਮ ਕੀਤੇ ਗਏ ਨਵੇਂ ਅਕਾਲੀ ਦਲ ਬਾਰੇ ਕੋਈ ਵੀ ਟਿੱਪਣੀ ਕਰਨ ਤੋਂ ਇਨਕਾਰ ਕਰਦਿਆਂ ਕਿਹਾ ਕਿ ਉਨ੍ਹਾਂ ਦਾ ਦਲ ਹਮੇਸ਼ਾ ਏਕਤਾ ਦਾ ਮੁਦੱਈ ਰਿਹਾ ਹੈ ਅਤੇ ਰਹੇਗਾ। ਉਨ੍ਹਾਂ ਬੇਅੰਤ ਸਿੰਘ ਦੀ ਸਰਕਾਰ ਨੂੰ 'ਘੱਟ-ਗਿਣਤੀ ਸਰਕਾਰ' ਆਖਦਿਆਂ ਇਸ ਤੋਂ ਅਸਤੀਫੇ ਦੀ ਮੰਗ ਕੀਤੀ।

ਗੁਰਚਰਨ ਸਿੰਘ ਟੌਹੜਾ-ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸ: ਗੁਰਚਰਨ ਸਿੰਘ ਟੌਹੜਾ ਨੇ ਕਾਨਫਰੰਸ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਪੰਜਾਬ ਮਸਲਾ ਆਰਥਕ ਵਿਚ ਸਿੱਖ ਮਸਲਾ ਹੈ। ਉਨ੍ਹਾਂ ਕਿਹਾ ਕਿ ਦੇਸ਼ ਦੀ ਪਾਰਲੀਮੈਂਟ ਵਿਚ ਵੀ ਸਿੱਖਾਂ ਦੀ ਕੋਈ ਸੁਣਵਾਈ ਨਹੀਂ ਤੇ ਜਿਸ ਵੇਲੇ ...

ਟੌਹੜਾ ਨੇ ਕਿਹਾ ਕਿ ਇਸ ਹਕੂਮਤ ਵਿਚ ਸਿੱਖਾਂ ਸਮੇਤ ਸਾਰੀਆਂ ਘੱਟ-ਗਿਣਤੀਆਂ ਆਪਣੇ ਆਪ ਨੂੰ ਅਸੁਰੱਖਿਅਤ ਮਹਿਸੂਸ ਕਰ ਰਹੀਆਂ ਹਨ।

ਪੁਲਿਸ ਵਲੋਂ ਬਣਾਏ ਜਾ ਰਹੇ ਫਰਜ਼ੀ ਮੁਕਾਬਲਿਆਂ ਦੀ ਨਿੰਦਾ ਕਰਦਿਆਂ ਸ: ਟੌਹੜਾ ਨੇ ਕਿਹਾ ਕਿ ਅਜਿਹੇ ਮੁਕਾਬਲੇ ਤਾਂ ਚਟੱਲ ਜਾਂ ਬਹਿਲਾ ਵਰਗੇ ਹੀ ਹੁੰਦੇ ਹਨ।

ਉਨ੍ਹਾਂ ਨੇ 'ਅਜੀਤ' ਦਾ ਨਾਂ ਲਏ ਬਿਨਾਂ ਕਿਹਾ ਕਿ ਸਰਕਾਰ ਪੰਜਾਬ ਪੱਖੀ ਪ੍ਰੈਸ ਦਾ ਗਲਾ ਘੁੱਟਣ 'ਤੇ ਤੁਲੀ ਹੋਈ ਹੈ ਤੇ ਇਸ ਦੀਆਂ ਵਾਰ-ਵਾਰ ਕਾਪੀਆਂ ਜ਼ਬਤ ਕੀਤੀਆਂ ਜਾ ਰਹੀਆਂ ਹਨ। ਉਨ੍ਹਾਂ ਨੇ ਪੰਜਾਬ ... ਪ੍ਰੈਸ ਦੀ ਭੂਮਿਕਾ ਦੀ ਸਲਾਘਾ ਕੀਤੀ। ਬੇਅੰਤ ਸਿੰਘ ਸਰਕਾਰ ਦੀ ਆਲੋਚਨਾ ਕਰਦਿਆਂ ਸ: ਟੌਹੜਾ ਨੇ ਕਿਹਾ ਕਿ ਖ਼ਾਲਿਸਤਾਨ ਦਾ ਮੌਜੂਦਾ ਆਧਾਰ ...

## ਖ਼ਾਲਿਸਤਾਨ ਦਾ ਹਮਾਇਤੀ ਨਾ ਪਹਿਲਾਂ ਸੀ ਨਾ ਹੁਣ: ਬਾਦਲ

ਮਾਛੀਵਾੜਾ, 30 ਦਸੰਬਰ (ਸ਼ਰਮਾ/ ਆਜ਼ਾਦ) : ਇਤਿਹਾਸਕ ਸ਼ਹਿਰ ਮਾਛੀਵਾੜਾ ਵਿਚ ਕਰੀਬ ਇਕ ਕਰੋੜ ਦੀ ਲਾਗਤ ਨਾਲ ਬਣ ਰਹੇ ਖੇਡ ਸਟੇਡੀਅਮ ਦਾ ਅੱਜ ਉਦਘਾਟਨ ਕਰਨ ਪਹੁੰਚੇ ਮੁੱਖ ਮੰਤਰੀ ਬਾਦਲ ਨੇ ਜਿਥੇ ਖ਼ਾਲਿਸਤਾਨ ਦੇ ਮੁੱਦੇ 'ਤੇ ਸਪੱਸ਼ਟ ਸਟੈਂਡ ਲੈਂਦੇ ਹੋਏ ਕਿਹਾ ਕਿ ਉਹ ਨਾ ਤਾਂ ਪਹਿਲਾਂ ਖ਼ਾਲਿਸਤਾਨ ਦੇ ਹਮਾਇਤੀ ਸੀ ਤੇ ਨਾ ਹੁਣ ਹਨ।

ਇਧਰ ਥੋੜ੍ਹੀ ਗਰਾਂਟ ਦੀ ਆਸ ਲਾਈ ਬੈਠੀ ਲੋਕਲ ਲੀਡਰਸ਼ਿਪ ਨੂੰ ਵੀ ਨਿਰਾਸ਼ ਕੀਤਾ ਤੇ ਬਿਨਾਂ ਗਰਾਂਟ ਦਿੱਤਿਆਂ ਹੀ ਚਲੇ ਗਏ। ਨਗਰ ਕੌਂਸਲ ਵਲੋਂ ਕੌਹਾੜਾ ਰੋਡ 'ਤੇ ਬਣ ਰਹੇ ਸ੍ਰੀ ਗੁਰੂ ਗੋਬਿੰਦ ...

### ਖੇਡ ਸਟੇਡੀਅਮ ਦਾ ਉਦਘਾਟਨ ਕਰਨ ਪਹੁੰਚੇ ਮੁੱਖ ਮੰਤਰੀ



ਮਾਛੀਵਾੜਾ ਨੂੰ ਇਤਿਹਾਸਕ ਨਗਰ ਸਾਹਿਬ ਦਾ ਦਰਜਾ ਦੇਣ ਦਾ ਐਲਾਨ ਵੀ ਕੀਤਾ ਸੀ। ਉਦਘਾਟਨ ਤੋਂ ਬਾਅਦ ਨਗਰ ਪੰਚਾਇਤ ਪ੍ਰਧਾਨ ਉਜਾਗਰ ਸਿੰਘ ਨੇ ਦੱਸਿਆ ਕਿ ਕਰੀਬ ਇਕ ਕਰੋੜ ਦੀ ਲਾਗਤ ਨਾਲ ਬਣਨ ਵਾਲੇ ਇਸ ਖੇਡ ਮੈਦਾਨ 'ਤੇ ਕਰੀਬ ਦੋ ਸਾਲਾਂ ਵਿਚ 50 ਲੱਖ ਤੋਂ ਵੱਧ ਦੇ ਕੰਮ ਹੋ ਚੁੱਕੇ ਹਨ।

ਇਸ ਤੋਂ ਬਾਅਦ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਇਕ ਪ੍ਰਵਾਸੀ ਭਾਰਤੀ ਲਖਵੀਰ ਸਿੰਘ ਕੁਲਾਰ ਦੇ ਘਰ ਇਕ ਸਮਾਗਮ ਵਿਚ ਸ਼ਿਰਕਤ ਕਰਨ ਪਹੁੰਚੇ। ਇਸ ਮੌਕੇ ਉਨ੍ਹਾਂ ਨਾਲ ਸਾਬਕਾ ਸੰਸਦ ਮੈਂਬਰ ਸ਼ਰਨਜੀਤ ...

### ਬਾਦਲ ਦੀ ਆਮਦ 'ਤੇ ਦਰਬਾਰ ਸਾਹਿਬ 'ਚ ਸੰਗਤ 'ਤੇ ਰੋਕ







ਦੂਰੋਂ ਪਤਾ ਲਗ ਜਾਂਦਾ ਹੈ ਕਿ ਭਿੰਡਰਾਂਵਾਲੇ ਸੰਤਾਂ ਦਾ ਪਿੰਡ ਆ ਗਿਆ



ਨਰਕਧਾਰੀ ਗੁਰਬਚਨੇ ਨੂੰ ਭਾਈ ਰਣਜੀਤ ਸਿੰਘ ਦੇ ਨਾਲ ਸੋਧਾ ਲਾਉਣ ਵਾਲੇ ਸ਼ਹੀਦ ਭਾਈ ਕਾਬਲ ਸਿੰਘ (ਮੱਲਕਟੋਰਾ) ਦੇ ਮਾਤਾ ਪਿਤਾ



ਵਰਪਾਲਾਂ ਪਿੰਡ ਵੜਦਿਆਂ ਹੀ ਨਜ਼ਰੀਂ ਪੈਂਦਾ ਹੈ ਇਹ ਬੋਰਡ

# ਸੰਘਰਸ਼ ਦੀਆਂ ਯਾਦਾਂ



ਭਾਈ ਸਤਪਾਲ ਸਿੰਘ ਢਿੱਲੋਂ
ਭਾਈ ਮਨਜੀਤ ਸਿੰਘ ਬੰਬ
ਸੰਤ ਜਗਜੀਤ ਸਿੰਘ ਹਰਖੋਵਾਲ
ਵਾਲਿਆਂ ਦੇ ਨਾਲ
ਬੀਬੀ ਬਿਮਲ ਕੌਰ ਖਾਲਸਾ ਨੂੰ
ਸਨਮਾਨਿਤ ਕਰਦੇ ਹੋਏ



ਸ਼ਹੀਦ ਭਾਈ ਸ਼ੇਰ ਸਿੰਘ ਪੰਡੋਰੀ
ਅਤੇ ਭਾਈ ਮਨਜੀਤ ਸਿੰਘ ਬੰਬ
ਫੈਡਰੇਸ਼ਨ ਵਲੋਂ ਕਰਵਾਏ
ਇਕ ਪੰਥਕ ਸਮਾਗਮ ਮੌਕੇ



ਸਿੰਘ ਸਾਹਿਬ ਭਾਈ ਰਣਜੀਤ ਸਿੰਘ
ਸ਼ਹੀਦ ਭਾਈ ਸੁਖਵੀਰ ਸਿੰਘ ਖਾਲਸਾ
ਦੇ ਭਰਾ ਸ. ਰਵਿੰਦਰ ਸਿੰਘ,
ਮਾਤਾ ਸਵਰਨ ਕੌਰ ਦਾਦੀ ਕਰਮ ਕੌਰ,
ਪਿਤਾ ਸ. ਤਾਰਾ ਸਿੰਘ ਅਤੇ
ਭੈਣ ਕਮਲਜੀਤ ਕੌਰ (ਭੋਲੀ ਅਮਰੀਕਾ)
ਦੇ ਨਾਲ ।



ਸ਼ਹੀਦ ਸੁਰਜੀਤ ਸਿੰਘ ਪੈਂਟਾ
ਬਾਬਾ ਗੁਰਬਚਨ ਸਿੰਘ ਮਾਨੋਚਾਹਲ ਦੇ ਨਾਲ



ਸ਼ਹੀਦ ਸੁਰਜੀਤ ਸਿੰਘ ਪੈਂਟਾ ਦੇ ਸਤਿਕਾਰਯੋਗ ਮਾਤਾ-ਪਿਤਾ

# ਜੰਗ ਜਾਰੀ ਰਹੇਗੀ

ਸ. ਲਵਸ਼ਿੰਦਰ ਸਿੰਘ ਡੱਲੇਵਾਲ, ਚਰਨਜੀਤ ਸਿੰਘ ਸੁੱਜੋਂ, ਸੁਖਵਿੰਦਰ ਸਿੰਘ ਯੂ.ਕੇ, ਅਮਰਜੀਤ ਸਿੰਘ ਮਿਨਹਾਸ, ਮਨਦੀਪ ਸਿੰਘ, ਬਲਵਿੰਦਰ ਸਿੰਘ ਢਿੱਲੋਂ, ਹਰਜਿੰਦਰ ਸਿੰਘ, ਬਾਬਾ ਫੌਜਾ ਸਿੰਘ (ਦੌੜਾਕ) ਤੇ ਹੋਰ ਪੰਥਕ ਸਿੰਘ

ਸ. ਕੁਲਬੀਰ ਸਿੰਘ ਬੜਾ ਪਿੰਡ ਜਦੋਂ ਨਾਭਾ ਜੇਲ ਤੋਂ ਦਰਬਾਰ ਸਾਹਿਬ ਸ਼ੁਕਰਾਨਾ ਕਰਨ ਆਏ। ਨਾਲ ਹਨ ਸ. ਹਰਪਾਲ ਸਿੰਘ ਚੀਮਾ, ਕੰਵਰਪਾਲ ਸਿੰਘ, ਭਾਈ ਮੋਹਕਮ ਸਿੰਘ, ਬਲਵਿੰਦਰ ਸਿੰਘ ਝਬਾਲ, ਬਲਦੇਵ ਸਿੰਘ ਸਰਸਾ ਅਤੇ ਰਾਜਵਿੰਦਰ ਸਿੰਘ ਰਾਜੂ

# ਸੰਘਰਸ਼ ਜਾਰੀ ਰਹੇਗਾ

ਭਾਈ ਲਵਸ਼ਿੰਦਰ ਸਿੰਘ ਡੱਲੇਵਾਲ (ਜਨ. ਸਕੱਤਰ, ਯੂਨਾਈਟਿਡ ਖਾਲਸਾ ਦਲ ਯੂ.ਕੇ)
ਸੁਖਵਿੰਦਰ ਸਿੰਘ (ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ ਯੂ.ਕੇ) ਭਾਈ ਨਿਮਰਲ ਸਿੰਘ ਸੰਧੂ (ਪ੍ਰਧਾਨ ਯੂਨਾਈਟਿਡ ਖਾਲਸਾ ਦਲ ਯੂ.ਕੇ)

ਦਲ ਖ਼ਾਲਸਾ ਆਗੂ ਸ. ਸਤਨਾਮ ਸਿੰਘ ਪਾਉਂਟਾ ਸਾਹਿਬ 1984 ਦੇ ਘੱਲੂਘਾਰੇ ਦੀ
ਸ਼ਹੀਦੀ ਯਾਦਗਾਰ ਲਈ ਭੁੱਖ ਹੜਤਾਲ ਤੇ ਬੈਠੇ ਹੋਏ

# ਜੰਗ ਜਾਰੀ ਰਹੇਗੀ

ਸ਼ਹੀਦ ਭਾਈ ਦਿਲਾਵਰ ਸਿੰਘ, ਭਾਈ ਜਗਤਾਰ ਸਿੰਘ ਹਵਾਰਾ
ਅਤੇ ਭਾਈ ਪਰਮਜੀਤ ਸਿੰਘ ਭਿਓਰਾ



ਭਾਈ ਦਲਜੀਤ ਸਿੰਘ



ਪ੍ਰੋ. ਦਵਿੰਦਰ ਪਾਲ ਸਿੰਘ ਭੁੱਲਰ



ਭਾਈ ਬਲਜੀਤ ਸਿੰਘ ਭਾਊ

# ਖਾਲਿਸਤਾਨੀ ਵਿਚਾਰਧਾਰਾ ਦਾ ਅਲੰਬਰਦਾਰ





ਖ਼ਾਲਸਾਈ ਝੰਡੇ ਨੂੰ ਸਲਾਮੀ

ਸ.ਸਰਬਜੀਤ ਸਿੰਘ ਘੁਮਾਣ ਸਿੱਖਾਂ ਦੀ ਉਸ ਨੌਜਵਾਨ ਪੀੜ੍ਹੀ ਦੇ ਨੁਮਾਂਇੰਦੇ ਹਨ ਜਿਸ ਨੇ ਖਾਲਿਸਤਾਨ ਦਾ ਝੰਡਾ ਆਪਣੇ ਹੱਥਾਂ ਵਿਚ ਲਿਆ ਹੋਇਆ ਹੈ। ਲੁਧਿਆਣੇ ਜ਼ਿਲੇ ਦੇ ਪਿੰਡ ਘੁਮਾਣ ਦੇ ਜੰਮ-ਪ.ਲ ਸ.ਘੁਮਾਣ ਨੇ ਗੁਰੂ ਹਰਿਗੋਬਿੰਦ ਖਾਲਸਾ ਕਾਲਜ ਗੁਰੂਸਰ ਸੁਧਾਰ ਤੇ ਗੁਰੂ ਤੇਗ ਬਹਾਦਰ ਨੈਸ਼ਨਲ ਕਾਲਜ ਦਾਖਾ ਤੋਂ ਵਿਦਿਆ ਹਾਸਿਲ ਕੀਤੀ। ਪਿੰਡ ਵਿਚ ਲੱਗਦੇ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਦੇ ਦੀਵਾਨਾਂ ਦੇ ਅਸਰ ਹੇਠ ,ਜਵਾਨੀ ਤੱਕ ਪੁੱਜਦਿਆਂ,ਉਹ ਸਿੱਖ ਸੰਘਰਸ਼ ਦੇ ਮੁੱਦਈ ਬਣ ਗਏ। ਲੌਂਗੋਵਾਲ ਕਤਲ ਕਾਂਡ ਮਗਰੋਂ ਉਨ੍ਹਾਂ,ਆਪਣੇ ਇੱਕ ਅਜ਼ੀਜ਼ 'ਤੇ ਸੁਧਾਰ ਠਾਣੇ ਦੇ ਬਾਹਰ ਹੁੰਦਾ ਤਸ਼ਦੱਦ ਦੇਖਿਆ। ਸੁਧਾਰ ਠਾਣੇ ਵਿਚ ਹੀ ਉਨ੍ਹਾਂ ਨੇ ਖੁਦ ਤਸ਼ੱਦਦ ਝੱਲਿਆ । ਤਸ਼ਦੱਦ ਦੌਰਾਨ ਸਿੱਖ ਪੁਲਸੀਆਂ ਨੇ ਜਿਵੇਂ ਉਨ੍ਹਾਂ ਦੇ ਕਕਾਰਾਂ ਦੀ ਬੇਅਦਬੀ ਕੀਤੀ ਤੇ ਸਿਰੀ ਸਾਹਿਬ ਨੂੰ ਪੈਰਾਂ ਹੇਠਾਂ ਮਧੋਲਿਆ,ਉਹ ਸਭ ਕੁੱਝ ਸਦਾ ਲਈ ਉਨ੍ਹਾ ਦੇ ਦਿਲ-ਦਿਮਾਗ 'ਤੇ ਛਪ ਗਿਆ। ਕਾਲਜ ਪੜ੍ਹਦਿਆਂ ਉਹ ਪਹਿਲਾਂ ਫੈਡਰੇਸ਼ਨ ਨਾਲ ਜੁੜੇ ਤੇ ਨਾਲ ਹੀ ਜੁਝਾਰੂ ਸਫਾਂ ਵਿਚ ਵੀ ਪਰਵਾਨ ਹੋਏ।1998 ਤੋਂ ਉਹ ਦਲ ਖਾਲਸਾ ਰਾਂਹੀ ਕੌਮੀ ਸੇਵਾ ਕਰ ਰਹੇ ਹਨ। ।ਉਨ੍ਹਾਂ ਨੂੰ ਆਪਣੇ ਮਾਂ-ਬਾਪ ਅਤੇ ਜੀਵਨ ਸਾਥਣ ਉੱਤੇ ਅਤਿਅੰਤ ਮਾਣ ਹੈ ਜਿੰਨ੍ਹਾਂ ਨੇ ਉਨ੍ਹਾਂ ਨੂੰ ਖਾਲਿਸਤਾਨੀ ਲਹਿਰ ਦਾ ਹਿੱਸਾ ਬਣਨ ਲਈ ਵਧੀਆ ਮਹੌਲ ਦਿੱਤਾ। 2005 ਵਿਚ ਉਨਾਂ ਉਪਰ ਦਲ ਖਾਲਸਾ ਦੇ ਹੋਰਨਾਂ ਆਗੂਆਂ ਸਮੇਤ ਦੇਸ਼-ਧਰੋਹ ਦੇ ਦੋ ਵੱਖ-ਵੱਖ ਮੁਕੱਦਮੇ ਦਰਜ਼ ਹੋਏ।2007 ਵਿਚ ਫਿਰ, ਬੱਬਰ ਖਾਲਸਾ ਦੇ ਜੁਝਾਰੂ ਭਾਈ ਗੁਰਪ੍ਰੀਤ ਸਿੰਘ ਨਾਲ ਦੋਸਤੀ ਹੋਣ ਕਾਰਨ ਸਰਕਾਰ ਨੇ ਉਹਨਾਂ ਉਤੇ ਝੂਠਾ ਕੇਸ ਪਾ ਕੇ ਨਾਭਾ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ।ਉਹ ਹਮੇਸ਼ਾਂ ਸਰਕਾਰ ਨੂੰ ਰੜਕਦੇ ਰਹਿੰਦੇ ਹਨ।ਸਹੀ ਅਰਥਾਂ ਵਿਚ ਉਹ ਖਾਲਿਸਤਾਨੀ ਵਿਚਾਰਧਾਰਾ ਦੇ ਅਲੰਬਰਦਾਰ ਹਨ।



ਕਾਂਗਰਸੀ ਝੰਡੇ ਨੂੰ 84 ਦੇ ਪੀੜਿਤਾਂ ਨਾਲ ਸਾੜਦੇ ਹੋਏ

"ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਐਨੇ ਸੱਚੇ-ਸੁੱਚੇ ਸਨ ਕਿ ਅਕਾਲੀ ਸੋਚ ਹੀ ਨਹੀ ਸੀ ਸਕਦੇ ਕਿ ਕੋਈ ਬੰਦਾ ਐਨਾ ਸੱਚਾ ਵੀ ਹੋ ਸਕਦਾ ਹੈ।"



ਸ਼ਹੀਦ ਭਾਈ ਗੁਰਜੀਤ ਸਿੰਘ ਝੋਕ ਹਰੀਹਰ



ਸ਼ਹੀਦ ਭਾਈ ਸੱਤਪਾਲ ਸਿੰਘ ਢਿੱਲੋਂ



ਸ਼ਹੀਦ ਭਾਈ ਗੁਰਦੀਪ ਸਿੰਘ ਦੀਪਾ ਹੇਰਾਂ



ਸ਼ਹੀਦ ਜਰਨਲ ਲਾਭ ਸਿੰਘ



ਸ਼ਹੀਦ ਭਾਈ ਸੁਖਵੀਰ ਸਿੰਘ ਖਾਲਸਾ (ਦਿੱਲੀ)



ਸ਼ਹੀਦ ਭਾਈ ਇਕਬਾਲ ਸਿੰਘ ਬੱਬਰ

ਸੰਪਾਦਕ

ਚਰਨਜੀਤ ਸਿੰਘ ਸੁੱਜੋਂ